## ਡਾ. ਹਰਚੰਦ ਸਿੰਘ ਬੇਦੀ ਦੀਆਂ ਹੋਰ ਪੁਸਤਕਾਂ

### ਖੋਜ ਤੇ ਆਲੋਚਨਾ

- ਸਿਮਰਹੁ ਗੁਰੂ ਹਰਿ ਰਾਇ (2000)
- ਪਾਠ ਤੇ ਪ੍ਰਸੰਗ : ਪਰਵਾਸੀ ਪੰਜਾਬੀ ਕਹਾਣੀ (1998)
- ਬਰਤਾਨਵੀ ਪੰਜਾਬੀ ਗਲਪ : ਨਸਲਵਾਦੀ ਪਰਿਪੇਖ (1996)
- ਨੁਕਤਾ ਨਿਗਾਹ (1992)
- ਤਰਸੇਮ ਸਿੰਘ ਨੀਲਗਿਰੀ ਦੀ ਗਲਪ ਰਚਨਾ (1991)
- ਸਮੀਖਿਆ ਸਭਿਆਚਾਰ (1989)
- ਗੁਫ਼ਤਗੂ (1984)
- ਗਿਆਨੀ ਅਜਮੇਰ ਸਿੰਘ (1982)



### ਸੰਪਾਦਿਤ ਪੁਸਤਕਾਂ

- The Sikhs in the New Century (2001)
- ਇੱਕੀਵੀਂ ਸਦੀ ਵਿਚ ਸਿੱਖਾਂ ਲਈ ਚੁਣੌਤੀਆਂ (2001)
- ਪਰਦੇਸ ਗਿਓਂ ਪਰਦੇਸੀ ਹੋਇਓਂ (2000)
- ਸਿੱਖ ਇਤਿਹਾਸ ਸਰੋਤ ਪੁਸਤਕ (2000)
- ਖਾਲਸਾ ਸਿਰਜਣਾ ਤੇ ਸ਼ਬਦ ਸਭਿਆਚਾਰ (1999)
- ਪਰਵਾਸੀ ਪੰਜਾਬੀ ਕਵਿਤਾ (1996)
- ਸਿਰਜਣਾ ਤੇ ਸਮੀਖਿਆ (1992)
- ਬੇਦੀ ਲਾਲ ਸਿੰਘ ਸਾਹਿਤਕਾਰ ਦੀ ਨਿਬੰਧ ਰਚਨਾ (1989)
- ਬੇਦੀ ਲਾਲ ਸਿੰਘ ਸਾਹਿਤਕਾਰ ਅਭਿਨੰਦਨ ਗ੍ਰੰਥ (1988)
- ਕਾਵਿ-ਸੰਵੇਦਨਾ (1983)
- ਕਰਮਜੀਤ (1982)
- ਗੁਰਦਿਆਲ ਸਿੰਘ ਫੁੱਲ ਅਭਿਨੰਦਨ ਗ੍ਰੰਥ (1982)
- ਅੱਖਰ ਅੱਖਰ ਸਿਮਰਤੀ (ਡਾ. ਕਰਮਜੀਤ ਸਿੰਘ) (ਪ੍ਰੈੱਸ ਵਿਚ)

# ਇੱਕੀਵੀਂ ਸਦੀ ਵਿਚ ਸਿੱਖਾਂ ਲਈ ਚੁਣੌਤੀਆਂ

ਡਾ. ਹਰਚੰਦ ਸਿੰਘ ਬੇਦੀ





ਖਾਲਸਾ ਕਾਲਜ
ਅੰਮ੍ਰਿਤਸਰ

# ਇੱਕੀਵੀਂ ਸਦੀ ਵਿਚ ਸਿੱਖਾਂ ਲਈ ਚੁਣੌਤੀਆਂ

IKIVEEN SADI VICH SIKHAN LAYEE CHUNAUTIAN
(Challenges before the Sikhs in 21st Century)
Edited by
Dr. Harchand Singh Bedi,
Post Graduate Department of Panjabi Studies,
Khalsa College, Amritsar.



***ਸੰਪਾਦਕ :***
ਡਾ. ਹਰਚੰਦ ਸਿੰਘ ਬੇਦੀ,
ਬੇਦੀ ਹਾਊਸ, ਪਾਰਕ ਲੇਨ,
ਡਾ. ਹੇਤ ਰਾਮ ਕਾਲੋਨੀ, ਛਿਹਰਟਾ,
ਅੰਮ੍ਰਿਤਸਰ-143105.
ਫ਼ੋਨ : 0183-258418 (ਕਾਲਜ); 0183-257547 (ਘਰ)

***ਪ੍ਰਕਾਸ਼ਕ :***
**ਡਾ. ਮਹਿੰਦਰ ਸਿੰਘ ਢਿੱਲੋਂ**
ਪ੍ਰਿੰਸੀਪਲ, ਖਾਲਸਾ ਕਾਲਜ,
ਅੰਮ੍ਰਿਤਸਰ-143002.
ਫ਼ੋਨ : 0183-258418, 258097 (ਕਾਲਜ); 0183-258852 (ਘਰ)



***ਟਾਈਪ ਸੈਟਿੰਗ :***
ਜੇ. ਕੇ. ਕੰਪਿਊਟਰਜ਼,
ਗਲੀ ਨੰਬਰ 20, ਗੋਬਿੰਦਪੁਰਾ,
ਛੇਹਰਟਾ, ਅੰਮ੍ਰਿਤਸਰ। ਫ਼ੋਨ 257779

***ਛਾਪਕ :***
ਪ੍ਰਿੰਟਵੈੱਲ,
146-ਫੋਕਲ ਪੁਆਇੰਟ,
ਅੰਮ੍ਰਿਤਸਰ।

***ਕੀਮਤ : 180 ਰੁਪਏ***

***ਪਹਿਲੀ ਵਾਰ :*** 2001 ਈਸਵੀ

ਮਹਾਨ ਸਿੱਖ ਵਿਦਵਾਨ

ਭਾਈ ਕਾਨ੍ਹ ਸਿੰਘ ਜੀ ਨਾਭਾ

ਨੂੰ



ਸਮਰਪਿਤ

# ਆਰਸੀ

# ਦੋ ਸ਼ਬਦ

**ਅਸੀਂ ਖਾਲਸਾ ਸਿਰਜਣਾ** ਦੀ ਤੀਸਰੀ ਸ਼ਤਾਬਦੀ ਦੇ ਮੁਬਾਰਕ ਤੇ ਇਤਿਹਾਸਕ ਅਵਸਰ ਦੇ ਸੰਬੰਧ ਵਿਚ ਪੰਜ ਪੁਸਤਕਾਂ ਦਾ ਇਕ ਸੈੱਟ ਪ੍ਰਕਾਸ਼ਿਤ ਕਰਨ ਦਾ ਮਨ ਬਣਾਇਆ ਸੀ। ਪਹਿਲੀ, **ਖਾਲਸਾ ਸਿਰਜਣਾ ਤੇ ਸ਼ਬਦ ਸਭਿਆਚਾਰ**; ਦੂਜੀ, **ਡਾ. ਗੰਡਾ ਸਿੰਘ ਦੀ ਸਿੱਖ ਇਤਿਹਾਸ ਸਰੋਤ ਪੁਸਤਕ**; ਤੀਸਰੀ, **ਸਿਮਰਹੁ ਗੁਰੂ ਹਰਿ ਰਾਇ**; ਚੌਥੀ, **ਇੱਕੀਵੀਂ ਸਦੀ ਵਿਚ ਸਿੱਖਾਂ ਲਈ ਚੁਣੌਤੀਆਂ**, ਅਤੇ ਪੰਜਵੀਂ, **The Sikhs in the New Century** ਦੇ ਪ੍ਰਕਾਸ਼ਨ ਨਾਲ, ਇਹ ਸੈੱਟ ਸੰਪੂਰਨ ਹੋ ਗਿਆ ਹੈ। ਇਨ੍ਹਾਂ ਪੰਜਾਂ ਪੁਸਤਕਾਂ ਦੀ ਤਿਆਰੀ ਤੇ ਪ੍ਰਕਾਸ਼ਨਾ ਦਾ ਸਮੁੱਚਾ ਕੰਮ ਡਾ. ਹਰਚੰਦ ਸਿੰਘ ਬੇਦੀ ਦੀ ਮਿਹਨਤ, ਸਿਰੜ, ਖੋਜ ਤੇ ਸੰਪਾਦਨਾ ਦਾ ਹੀ ਕੁਲ.ਫ਼ਲ ਹੈ; ਉਹ 1998 ਤੋਂ ਨਿਰੰਤਰ ਇਸ ਕੰਮ ਵਿਚ ਜੁੱਟੇ ਹੋਏ ਹਨ। ਉਨ੍ਹਾਂ ਵੱਲੋਂ ਮਿਲੇ ਇਸ ਸਹਿਯੋਗ ਲਈ ਮੈਂ ਉਨ੍ਹਾਂ ਦਾ ਬਹੁਤ ਹੀ ਧੰਨਵਾਦੀ ਹਾਂ। ਉਨ੍ਹਾਂ ਨੇ ਖਿੜੇ ਮੱਥੇ ਸਾਡੀਆਂ ਭਾਵਨਾਵਾਂ ਦੀ ਹਮੇਸ਼ਾ ਕਦਰ ਕੀਤੀ ਹੈ।



**ਅਸੀਂ**, ਇਨ੍ਹਾਂ ਪੁਸਤਕਾਂ ਰਾਹੀਂ ਗੁਰਮਤਿ, ਸਿੱਖ ਸਾਹਿਤ, ਇਤਿਹਾਸ ਤੇ ਸਭਿਆਚਾਰ ਨੂੰ ਆਧੁਨਿਕ ਦ੍ਰਿਸ਼ਟੀਕੋਣ ਤੋਂ ਵੇਖਣ-ਪਰਖਣ ਤੇ ਪ੍ਰਸਤੁਤ ਕਰਨ ਦੀ ਕੋਸ਼ਿਸ਼ ਕੀਤੀ ਹੈ। ਹੱਥਲੀ ਪੁਸਤਕ ਰਾਹੀਂ ਇਹ ਸੰਵਾਦ ਆਰੰਭ ਕਰਨ ਦਾ ਯਤਨ ਕੀਤਾ ਹੈ ਕਿ 21ਵੀਂ ਸਦੀ ਦੀ ਆਮਦ ਇਕ ਅਜਿਹਾ ਅਵਸਰ ਤੇ ਬਹਾਨਾ ਹੈ ਕਿ ਸਿੱਖਾਂ ਨੂੰ ਆਪਣੀ ਹੋਂਦ, ਹਸਤੀ ਤੇ ਭਵਿੱਖ ਬਾਰੇ ਸਿਰ ਜੋੜ ਕੇ, ਬੈਠ ਕੇ, ਚਿੰਤਾ-ਚਿੰਤਨ ਕਰਨਾ ਚਾਹੀਦਾ ਹੈ ਕਿ ਅਸੀਂ ਕਿਸ ਤਰ੍ਹਾਂ ਦੇ ਉਦੇਸ਼ ਤੇ ਆਦਰਸ਼ ਨਿਸ਼ਚਿਤ ਕਰੀਏ ਕਿ ਭਵਿੱਖ ਵਿਚ ਪਦਾਰਥ, ਮਸ਼ੀਨ, ਵਿਗਿਆਨ, ਕੰਪਿਊਟਰ, ਸੈਟੇਲਾਈਟ ਅਤੇ ਖ਼ਪਤ ਸਭਿਆਚਾਰ ਕੇਂਦ੍ਰਿਤ ਵਿਸ਼ਵ ਸਭਿਆਚਾਰ ਵਿਚ ਅਸੀਂ ਸਿੱਖ, ਸਿੱਖੀ ਤੇ ਸਿੱਖ ਸਭਿਆਚਾਰ ਦੇ ਪ੍ਰਸੰਗ ਵਿਚ, ਆਪਣੇ ਆਪ ਨੂੰ ਕਿਵੇਂ ਸੁਜਿੰਦ ਤੇ ਕ੍ਰਿਆਵੰਤ ਰੱਖ ਸਕਦੇ ਹਾਂ ਅਤੇ ਦੇਸ਼ ਤੇ ਵਿਸ਼ਵ ਦੇ ਮਹਾਂ-ਦ੍ਰਿਸ਼ ਉੱਤੇ ਰਾਜਨੀਤਕ ਤੇ ਦਾਰਸ਼ਨਿਕ ਪਰਿਪੇਖ ਤੋਂ ਆਪਣੀ ਹਸਤੀ ਨੂੰ ਕਿਵੇਂ ਪ੍ਰਮਾਣਿਤ ਸਿੱਧ ਕਰ ਸਕਦੇ ਹਾਂ।

**ਇਸ** ਪਰਿਪੇਖ ਤੋਂ ਕੁਝ ਨੁਕਤੇ ਅਸੀਂ ਇਸ ਪੁਸਤਕ ਵਿਚ ਛੋਹੇ ਤੇ ਵਿਚਾਰੇ ਹਨ। ਕੁਝ ਵਿਉਂਤਬੰਦੀਆਂ ਵੀ ਦ੍ਰਿਸ਼ਟੀਗੋਚਰ ਹੋਈਆਂ ਹਨ। ਕੁਝ ਵਿਦਵਾਨਾਂ ਨੇ ਵਸਤੂਨਿਸ਼ਠ ਪੱਧਰ 'ਤੇ ਖਰੇ ਤੇ ਸਪੱਸ਼ਟ ਮੁਲਾਂਕਣ ਨੂੰ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ। ਕੁਝ ਦਾਰਸ਼ਨਿਕ ਪਰਿਪੇਖ ਤੋਂ ਇਸ ਮੋੜ 'ਤੇ ਸਿੱਖਾਂ ਦੇ ਭਵਿੱਖ ਨੂੰ ਸਮਝਣ ਦੀ ਕੋਸ਼ਿਸ਼ ਕਰ ਰਹੇ ਹਨ।

**ਸਿੱਖ**, ਇਕ ਉੱਦਮੀ, ਖ਼ਤਰਿਆਂ ਨਾਲ ਖੇਡਣ ਵਾਲੀ, ਬਹਾਦਰ ਤੇ ਪ੍ਰਯੋਗਸ਼ੀਲ ਮਾਨਸਿਕਤਾ ਵਾਲੀ ਜ਼ਿੰਦਾ ਦਿਲ ਕੌਮ ਹੈ। ਸਿੱਖਾਂ ਨੇ ਰਾਸ਼ਟਰੀ ਤੇ ਅੰਤਰਰਾਸ਼ਟਰੀ ਪੱਧਰ 'ਤੇ ਆਪਣਾ ਵਿਸ਼ੇਸ਼ ਥਾਂ ਬਣਾਇਆ ਹੈ। ਆਪਣੀ ਬਲ-ਬੁੱਧੀ ਤੇ ਵਿਵੇਕ 'ਤੇ ਆਧਾਰਿਤ ਬਾਹਰ ਵੀ ਮਿੰਨੀ ਪੰਜਾਬ ਵਸਾ ਕੇ ਇਕ ਨਵੇਂ ਪਰਵਾਸੀ ਸਭਿਆਚਾਰ ਦੀ ਸਿਰਜਣਾ ਕਰ ਰਹੇ ਹਨ।



**ਅਸੀਂ**, ਇਕ ਸ਼ੁਰੂਆਤ ਕਰ ਦਿੱਤੀ ਹੈ। ਅੱਗੇ ਪਾਠਕ, ਵਿਦਵਾਨ, ਇਤਿਹਾਸਕਾਰ ਤੇ ਚਿੰਤਕ, ਇਸ ਵਿਚਾਰ-ਵਿਮਰਸ਼ ਨੂੰ ਹੋਰ ਦੀਰਘ ਤੇ ਸੰਜੀਦਾ ਵਿਸਤਾਰ ਦੇ ਸਕਦੇ ਹਨ। ਮੈਂ, ਸਿੱਖਾਂ ਦੇ ਰੌਸ਼ਨ ਭਵਿੱਖ ਦੀ ਕਾਮਨਾ ਕਰਦਾ ਹੋਇਆ, ਇਹ ਪੁਸਤਕ ਸਿੱਖ-ਜਗਤ ਨੂੰ ਭੇਟ ਕਰਦਿਆਂ ਅਸੀਮ ਪ੍ਰਸੰਨਤਾ ਦਾ ਅਨੁਭਵ ਕਰ ਰਿਹਾ ਹਾਂ।

**ਮਹਿੰਦਰ ਸਿੰਘ ਢਿੱਲੋਂ (ਡਾ.)**
ਪ੍ਰਿੰਸੀਪਲ
ਖਾਲਸਾ ਕਾਲਜ, ਅੰਮ੍ਰਿਤਸਰ

ਕਾਲਜ ਹਾਊਸ
1 ਜੁਲਾਈ, 2001

# ਇੱਕੀਵੀਂ ਸਦੀ ਦੇ ਪ੍ਰਸੰਗ ਵਿਚ

**ਡਾ. ਮਹਿੰਦਰ ਸਿੰਘ ਢਿੱਲੋਂ**, ਪ੍ਰਿੰਸੀਪਲ, ਖਾਲਸਾ ਕਾਲਜ, ਅੰਮ੍ਰਿਤਸਰ ਹਰ ਉਸ ਵਿਉਂਤਬੰਦੀ ਲਈ ਹਮੇਸ਼ਾ ਤਤਪਰ ਰਹਿੰਦੇ ਹਨ, ਜਿਸਦਾ ਸੰਬੰਧ ਕਿਸੇ ਤਰ੍ਹਾਂ ਵੀ ਕਾਲਜ, ਸਿੱਖ ਧਰਮ ਜਾਂ ਕੌਮ ਦੀਆਂ ਵਿਕਾਸ-ਮੁਖ ਗਤੀਵਿਧੀਆਂ ਨਾਲ ਹੋਵੇ। ਪਿਛਲੇ ਸਮੇਂ ਵਿਚ ਉਹ ਵਿਦਿਆਰਥੀਆਂ ਨੂੰ ਗੁਰਸਿੱਖ ਬਣਨ ਲਈ ਆਪਣੀ ਪ੍ਰੇਰਨਾਰਥਕ ਭੂਮਿਕਾ ਨਿਭਾ ਰਹੇ ਹਨ। ਇਸ ਅਮਲੀ ਅਨੁਭਵ ਵਿੱਚੋਂ ਹੀ ਕੌਮ ਦੇ ਭਵਿੱਖ ਦੇ ਚਿੰਤਾ-ਚਿੰਤਨ ਦਾ ਪ੍ਰਸ਼ਨ ਪੈਦਾ ਹੋਇਆ। ਇਹ ਇਕ ਇਤਿਹਾਸਕ ਸਬੱਬ ਹੈ ਕਿ ਨਵੀਂ ਸਦੀ ਸਾਡੇ ਜੀਵਨ ਕਾਲ ਵਿਚ ਆਈ ਹੈ ਅਤੇ ਡਾ. ਢਿੱਲੋਂ ਜੀ ਦੀ ਪ੍ਰੇਰਨਾ ਸਦਕਾ, ਇਹ ਪੁਸਤਕ ਵਿਚਾਰ-ਚਰਚਾ ਲਈ ਸਰੂਪ ਧਾਰਨ ਕਰ ਸਕੀ ਹੈ।



**ਇਸ ਪੁਸਤਕ** ਦੀ ਵਿਉਂਤ ਦਾ ਮਨੋਰਥ ਇਹ ਸੀ ਕਿ ਹੁਣ ਜਦੋਂ ਸਾਰਾ ਸੰਸਾਰ 21ਵੀਂ ਸਦੀ ਵਿਚ ਪ੍ਰਵੇਸ਼ ਕਰ ਰਿਹਾ ਹੈ ਤਾਂ ਇਸ ਇਤਿਹਾਸਕ ਮੋੜ 'ਤੇ ਸਿੱਖ ਕੌਮ ਨੂੰ ਵੀ ਆਪਣੇ ਲਈ, ਨਵੇਂ ਦਿਸਹੱਦਿਆਂ ਦੀ ਨਿਸ਼ਾਨਦੇਹੀ ਕਰਨੀ ਚਾਹੀਦੀ ਹੈ। ਮੁਗ਼ਲ ਕਾਲ ਤੋਂ ਲੈ ਕੇ ਮਹਾਰਾਜਾ ਰਣਜੀਤ ਸਿੰਘ ਦੇ ਜੀਵਨ ਕਾਲ ਤਕ, ਅੰਗਰੇਜ਼ਾਂ ਦੇ ਕਾਲ ਤੋਂ 1947 ਤਕ ਅਤੇ 1947 ਤੋਂ ਵਰਤਮਾਨ ਸਮੇਂ ਤਕ ਦੇ, ਇਤਿਹਾਸਕ ਕਾਲ-ਖੰਡਾਂ ਵਿਚ ਗ਼ੁਲਾਮ, ਆਜ਼ਾਦ ਤੇ ਆਤਮ-ਨਿਰਭਰ ਪ੍ਰਸੰਗਾਂ ਵਿਚ ਸਿੱਖਾਂ ਦੀ ਭੂਮਿਕਾ ਅਤੇ ਵਿਕਾਸ ਦੇ ਇਤਿਹਾਸਕ, ਰਾਜਨੀਤਕ, ਆਰਥਿਕ, ਸਭਿਆਚਾਰਕ ਤੇ ਧਾਰਮਿਕ ਸਮੀਕਰਣ ਦ੍ਰਿਸ਼ਟੀਗੋਚਰ ਹੁੰਦੇ ਹਨ, ਜਿਨ੍ਹਾਂ ਦੀ ਪਿੱਠਭੂਮੀ ਵਿਚ ਬਹੁਤ ਸਾਰੇ ਦ੍ਰਿਸ਼ਟ ਤੇ ਅਦ੍ਰਿਸ਼ਟ ਵਰਤਾਰੇ ਕਾਰਜਸ਼ੀਲ ਰਹੇ ਹਨ ਜੋ ਸਾਡੀ ਹਸਤੀ ਲਈ ਆਧਾਰ ਭੂਮੀ ਤੇ ਵਿਰੋਧੀ-ਭੂਮੀ ਵੀ ਬਣੇ।

**20ਵੀਂ ਸਦੀ** ਸਿੱਖਾਂ ਲਈ ਵੀ ਬਹੁਤ ਮਹੱਤਵਪੂਰਨ ਤੇ ਪ੍ਰਭਾਵੀ ਰਹੀ ਕਿਉਂਕਿ ਇਸ ਦੌਰ ਵਿਚ ਹੀ ਨਿਰੰਤਰ ਬਦਲ ਰਹੀਆਂ ਪਰਿਸਥਿਤੀਆਂ ਵਿਚ ਵੀ, ਉਨ੍ਹਾਂ ਨੇ ਧਾਰਮਿਕ, ਸਭਿਆਚਾਰਕ, ਰਾਜਨੀਤਕ, ਰਾਸ਼ਟਰੀ ਤੇ ਅੰਤਰਰਾਸ਼ਟਰੀ ਪੱਧਰ 'ਤੇ ਆਪਣੀ ਹੋਂਦ ਤੇ ਸ਼ਨਾਖ਼ਤ ਨੂੰ ਬਰਕਰਾਰ ਰੱਖਣ ਲਈ, ਜਦੋ-ਜਹਿਦ ਹੀ ਨਹੀਂ ਕੀਤੀ, ਸਗੋਂ ਉਨ੍ਹਾਂ ਨੂੰ ਕਈ ਦਮਨ ਚੱਕਰਾਂ ਦਾ ਵੀ ਸਾਹਮਣਾ ਕਰਨਾ ਪਿਆ। ਵਿਸ਼ਵ ਵਿਚ ਹੋਏ ਗਿਆਨ ਦੇ ਪਾਸਾਰ, ਵਿਗਿਆਨਕ ਕਾਢਾਂ, ਮਸ਼ੀਨੀਕਰਣ, ਕੰਪਿਊਟਰੀਕਰਣ, ਸੰਚਾਰੀਕਰਨ ਅਤੇ ਭਾਰਤੀ ਰਾਜਨੀਤਕ ਸੰਗਠਨ ਵਿਚ ਆਏ ਬਦਲਾਵ ਆਦਿ ਦੀ ਰੌਸ਼ਨੀ ਵਿਚ ਸਿੱਖਾਂ ਦੀ ਹੋਂਦ, ਹਸਤੀ ਤੇ ਭਵਿੱਖ ਲਈ ਵਿਚਾਰਧਾਰਾਈ ਤਰਜੀਹਾਂ 'ਤੇ ਆਧਾਰਿਤ ਵਿਉਂਤਬੰਦੀ ਕਰਨ ਲਈ, ਦੀਰਘ, ਸੰਜੀਦਾ ਤੇ ਪ੍ਰਸੰਗਿਕ ਵਿਚਾਰ ਕੀਤੇ ਜਾਣ ਦੀ ਸਖ਼ਤ ਜ਼ਰੂਰਤ ਹੈ। ਖਾਲਸੇ

ਦਾ ਆਦਰਸ਼ ਤਾਂ 'ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ' ਹੈ ਪਰ ਇਸ ਆਚਾਰ ਦੀ ਵਰਤਮਾਨ, ਪ੍ਰਸੰਗਿਕ ਚੁਣੌਤੀ ਤੇ ਸਮੱਸਿਆ ਨੂੰ, ਵਿਹਾਰਕ ਪੱਧਰ 'ਤੇ ਪ੍ਰਤਿ-ਉੱਤਰ ਦੇਣ ਜਾਂ ਸਰਲ ਕਰਨ ਲਈ, ਅੱਜ ਸਾਨੂੰ ਗਿਆਨ, ਵਿਗਿਆਨ, ਤਕਨਾਲੋਜੀ ਅਤੇ ਸੰਚਾਰ-ਸਾਧਨਾਂ ਦੇ ਹੜ੍ਹ ਅੱਗੇ ਆਪਣੀ ਸ਼ਨਾਖ਼ਤ, ਸਭਿਆਚਾਰਕ ਹੋਂਦ ਤੇ ਵਿਚਾਰਧਾਰਾਈ ਆਧਾਰਾਂ ਨੂੰ, ਸੁਰੱਖਿਅਤ, ਜੀਵੰਤ ਤੇ ਕ੍ਰਿਆਵੰਤ ਰੱਖਣ ਲਈ ਜਿੱਥੇ ਆਧੁਨਿਕ ਤਾਰਕਿਕ ਮੁਹਾਵਰੇ ਵਿਚ, ਆਪਣੇ ਆਚਾਰ ਤੇ ਵਿਹਾਰ ਨੂੰ ਪੁਨਰ ਵਿਉਂਤ ਦਾ ਪਾਤਰ ਬਣਾਉਣ ਦੀ ਲੋੜ ਹੈ, ਉਥੇ ਬੁਨਿਆਦੀ ਉਦੇਸ਼ਾਂ ਤੇ ਆਦਰਸ਼ਾਂ ਦੀ ਪੂਰਤੀ ਤੇ ਪ੍ਰਾਪਤੀ ਲਈ; ਸਾਧਨ, ਵਿਧੀਆਂ, ਸਰਲ ਗਿਆਨ ਪ੍ਰਣਾਲੀਆਂ ਅਤੇ ਸਾਹਿਤ-ਸਿਰਜਣਾ ਵੱਲ ਸੰਜੀਦਾ ਹੋ ਕੇ ਦ੍ਰਿਸ਼ਟੀ ਕੇਂਦ੍ਰਿਤ ਕਰਨੀ ਵੀ ਜ਼ਰੂਰੀ ਹੈ। ਇਸ ਪ੍ਰਸੰਗ ਵਿਚ ਦਰਪੇਸ਼ ਤੇ ਸੰਭਾਵਿਤ ਚੁਣੌਤੀਆਂ ਨੂੰ, ਕਿਹੜੇ ਸਿੱਧਾਂਤਕ ਆਧਾਰਾਂ 'ਤੇ ਸਰਲ ਕੀਤਾ ਜਾਣਾ ਹੈ, ਉਨ੍ਹਾਂ ਦਾ ਵਿਹਾਰਕ ਵਿਸ਼ਲੇਸ਼ਣ, ਮੰਥਨ, ਚਰਚਾ, ਮੁਲਾਂਕਣ ਤੇ ਸੁਝਾਉਧਾਰਾ ਵੀ ਆਰੰਭ ਹੋਣੀ ਚਾਹੀਦੀ ਹੈ।

**ਇੱਕੀਵੀਂ ਸਦੀ** ਬਾਰੇ ਗੱਲ ਕਰਨ ਤੋਂ ਪਹਿਲਾਂ ਵੀਹਵੀਂ ਸਦੀ ਦੇ ਮਹੱਤਵਪੂਰਨ ਤੇ ਪ੍ਰਭਾਵੀ ਘਟਨਾਕ੍ਰਮ ਤੇ ਵਰਤਾਰਿਆਂ ਦੇ ਪ੍ਰਭਾਵ-ਖੇਤਰ ਦੀ ਵੀ ਨਿਸ਼ਾਨਦੇਹੀ ਕਰਨੀ ਚਾਹੀਦੀ ਹੈ ਤਾਂ ਜੋ ਨਵੀਂ ਵਿਉਂਤ ਲਈ, ਲੋੜੀਂਦੀ ਜ਼ਰਖੇਜ਼ ਜ਼ਮੀਨ ਤਿਆਰ ਕੀਤੀ ਜਾ ਸਕੇ। ਵੀਹਵੀਂ ਸਦੀ ਨੂੰ ਯੂਰਪ ਦੇ ਚਿੰਤਕਾਂ ਨੇ ਬਹੁਤ ਪ੍ਰਭਾਵਿਤ ਕੀਤਾ। ਵੀਹਵੀਂ ਸਦੀ ਧਰਮ-ਨਿਰਪੇਖ ਚਿੰਤਨ ਦੀ ਸਦੀ ਹੈ। ਇਸ ਸਦੀ ਦੇ ਸਾਮਰਾਜਵਾਦ ਤੇ ਪੂੰਜੀਵਾਦੀ ਦੇ ਵਿਕਸਿਤ ਪ੍ਰਬੰਧ ਨੇ ਮਨੁੱਖ ਅੰਦਰ ਤੇਜ਼ੀ, ਕਾਹਲ, ਉਤਸੁਕਤਾ, ਬੇਚੈਨੀ ਤੇ ਅਰਾਜਕਤਾ ਪੈਦਾ ਕੀਤੀ। ਇਹ ਸਦੀ ਪਦਾਰਥ-ਪ੍ਰਾਪਤੀ ਤੇ ਪਦਾਰਥਕ ਉੱਨਤੀ ਦੀ ਸਿਖਰ ਸੀ। ਇਸ ਪ੍ਰਭਾਵ-ਲੀਲ੍ਹਾ ਦੀ ਸਿਰਜਣਾ ਕਰਨ ਵਾਲੇ ਬਹੁਤੇ ਜਰਮਨ ਫਿਲਾਸਫ਼ਰ ਸਨ ਜਿਨ੍ਹਾਂ ਮਨੁੱਖ ਦੇ ਪਰੰਪਰਕ ਵਿਸ਼ਵਾਸ ਪ੍ਰਬੰਧ ਨੂੰ ਜੜ੍ਹੋਂ ਉਖੇੜਨ ਦੀ ਕੋਸ਼ਿਸ਼ ਕੀਤੀ। ਧਰਮ ਨੂੰ ਬੇਲੋੜਾ ਸਿੱਧ ਕੀਤਾ। ਅਜਿਹੇ ਵਿਚਾਰਧਾਰਾਈ ਮਾਹੌਲ ਵਿਚ, ਇਕ ਵਾਰੀ ਮਨੁੱਖ ਦੇ ਪੈਰ ਪਰੰਪਰਕ ਵਿਸ਼ਵਾਸਾਂ ਤੋਂ ਚੁੱਕੇ ਗਏ ਪਰ ਜਿਹੜੀ ਆਤਮਿਕ ਸੁਚੇਤਤਾ, ਮਨੁੱਖ ਨੂੰ, ਧਰਮ ਦੇਂਦਾ ਸੀ, ਉਹ ਵਿਗਿਆਨ ਨਾ ਦੇ ਸਕਿਆ। ਇਸ ਨੁਕਤੇ ਨੂੰ ਸਮਝਣ ਲਈ ਨੀਤਸ਼ੇ, ਮਾਰਕਸ, ਡਾਰਵਿਨ, ਫਰਾਇਡ ਅਤੇ ਸਾਰਤਰ ਆਦਿ ਦੇ ਬੁਨਿਆਦੀ ਸਿੱਧਾਂਤਾਂ ਦੀ ਅਮਲੀ ਪੈਰਵਾਈ ਨੂੰ ਵੇਖਣਾ ਜ਼ਰੂਰੀ ਹੈ। **ਨੀਤਸ਼ੇ**, 'ਰੱਬ ਮਰ ਚੁੱਕਾ ਹੈ' ਦਾ ਐਲਾਨ ਕਰਦਾ ਹੈ। **ਮਾਰਕਸ** 'ਰੱਬ ਦੀ ਹੋਂਦ ਤੋਂ ਮੁਨਕਰ ਹੈ।' **ਡਾਰਵਿਨ** ਦੇ ਵਿਕਾਸਵਾਦ ਦਾ ਸਿੱਧਾਂਤ, ਰੱਬ ਦੀ ਹੋਂਦ ਅਸਲੋਂ ਹੀ ਅਪ੍ਰਸੰਗਿਕ ਬਣਾ ਦੇਂਦਾ ਹੈ। ਉਹ ਮਨੁੱਖੀ ਵਿਕਾਸ ਦੀ ਗਾਥਾ ਲੰਗੂਰਾਂ ਨਾਲ ਜੋੜਦਾ ਹੈ। ਇੰਜ ਮਾਨਵੀ ਉਤਪਤੀ ਤੇ ਰੱਬ ਦੇ ਆਪਸੀ ਰਿਸ਼ਤੇ ਦੀ ਹੋਂਦ ਤੇ ਮਨੌਤ, ਲੁੜਕ ਜਾਂਦੀ ਹੈ। **ਫ਼ਰਾਇਡ**, ਸਭ ਕੁਝ ਮਨੁੱਖ ਦੇ ਮਨ ਦੇ ਅਵਚੇਤਨ ਤੇ ਚੇਤਨ ਨਾਲ ਜੋੜ ਕੇ ਪੇਸ਼ ਕਰਦਾ ਹੈ, ਰੱਬ ਦੀ ਹੋਂਦ, ਉਸ ਲਈ ਵੀ ਕਿਸੇ ਮਹੱਤਵ ਦੀ ਲਖਾਇਕ ਨਹੀਂ। **ਸਾਰਤਰ**, ਮਨੁੱਖ ਦੀ ਹੋਂਦ ਹਸਤੀ ਦੀ ਨਿਰਾਰਥਕਤਾ ਤੇ ਉਸਦੇ ਕਰਮ ਦੀ ਅਰਥਹੀਣਤਾ 'ਤੇ ਦ੍ਰਿਸ਼ਟੀ ਕੇਂਦ੍ਰਿਤ ਕਰਦਾ ਹੈ।

**ਇਹ ਚਿੰਤਕ** ਇਕ ਦ੍ਰਿਸ਼ਟੀ ਤੋਂ, ਮਨੁੱਖ ਕੋਲੋਂ ਉਸ ਦਾ ਵਿਰਸਾ, ਇਤਿਹਾਸ, ਵਿਸ਼ਵਾਸ

ਹੋਂਦ, ਹਸਤੀ, ਮਹੱਤਵ, ਨਿਸ਼ਠਾ ਤੇ ਅਰਥ ਖੋਹ ਰਹੇ ਹਨ ਅਤੇ ਉਸ ਦਾ ਰਿਸ਼ਤਾ ਰੱਬ ਨਾਲੋਂ ਤੋੜ ਰਹੇ ਹਨ। ਇਸ ਟੁੱਟਣ ਦੀ ਪ੍ਰਕਿਰਿਆ ਦੇ ਸੰਕ੍ਰਾਂਤੀ ਕਾਲ ਅਤੇ ਇਨ੍ਹਾਂ ਚਿੰਤਕਾਂ ਦੇ ਵਿਚਾਰਾਂ ਦੇ ਪ੍ਰਭਾਵੀ ਪ੍ਰਹਾਰ ਕਰਕੇ, ਮਨੁੱਖ, ਮਨੁੱਖ ਨਹੀਂ ਰਿਹਾ, ਉਸ ਪਾਸੋਂ ਮਨੁੱਖੀ ਗੁਣ ਜਾਂਦੇ ਰਹੇ। ਉਸ ਦੀਆਂ ਨੀਤੀਆਂ ਤੇ ਪਹਿਲਕਦਮੀਆਂ ਦੂਸਰੀ ਦਿਸ਼ਾ ਇਖ਼ਤਿਆਰ ਕਰ ਗਈਆਂ ਜਿੱਥੇ ਪਦਾਰਥ ਦੀ ਸਰਦਾਰੀ ਸੀ। ਜਦੋਂ ਨੀਤਸ਼ੇ ਨੇ ਰੱਬ ਦੇ ਮਰ ਗਏ ਹੋਣ ਦਾ ਐਲਾਨ ਕਰ ਦਿੱਤਾ ਤਾਂ ਫਿਰ ਮਨੁੱਖ ਕਿਸ 'ਤੇ ਟੇਕ ਰੱਖੇ ਅਤੇ ਕਿਸ ਨਾਲ ਸੰਵਾਦ ਰਚਾਏ? ਰੱਬ ਦੇ ਗ਼ੈਰਹਾਜ਼ਰ ਹੋਣ ਨਾਲ ਸਾਰੀ ਜ਼ਿੰਮੇਵਾਰੀ ਮਨੁੱਖ 'ਤੇ ਆ ਪਈ ਪਰ ਇਹ ਮਨੁੱਖ ਤਾਂ ਆਤਮਿਕ ਚੇਤਨਾ ਤੋਂ ਵਿਰਵਾ ਹੈ।

**ਹੁਣ ਮਨੁੱਖ** ਕਿਸ ਦਾ ਭੈਅ ਮੰਨੇ ਜਾਂ ਫਿਰ ਆਪਹੁਦਰਾ ਹੋ ਕੇ ਮਨਮਾਨੀ ਕਰੇ। ਉਸ ਕੋਲ ਹੁਣ ਮੌਤ ਜਾਂ ਮੌਤ ਤੋਂ ਬਾਅਦ ਦਾ ਵੀ ਭੈਅ ਨਹੀਂ। ਇਸ ਮਹੱਤਵਪੂਰਨ ਬਿੰਦੂ ਨੂੰ ਹੋਰ ਵਿਸਤਾਰ ਪ੍ਰਾਪਤ ਹੋਇਆ ਜਦੋਂ ਮਾਰਕਸ ਨੇ, ਰੱਬ ਦੀ ਹਸਤੀ ਨੂੰ ਅਪ੍ਰਵਾਨ ਕਰਦਿਆਂ, ਪਦਾਰਥ ਨੂੰ ਕੇਂਦਰ ਵਿਚ ਰੱਖ ਕੇ ਸਭ ਤੋਂ ਮਹੱਤਵਪੂਰਨ ਸਿੱਧ ਕਰ ਦਿੱਤਾ। ਜਦੋਂ ਮਨੁੱਖ ਪਾਸ ਉਸ ਦੀ ਆਤਮਿਕ ਪ੍ਰੇਰਨਾ ਦੇ ਸਰੋਤ ਖ਼ਤਮ ਹੋ ਜਾਣਗੇ ਅਤੇ ਪਦਾਰਥ ਹੀ ਕੇਂਦਰੀ ਮਹੱਤਵ ਗ੍ਰਹਿਣ ਕਰ ਜਾਏਗਾ ਤਾਂ ਮਨੁੱਖ ਦੇ ਮਹੱਤਵ ਦੀ ਵਿਡੰਬਨਾ ਨੂੰ ਸਹਿਜੇ ਹੀ ਸਮਝਿਆ ਜਾ ਸਕਦਾ ਹੈ। **ਫ਼ਰਾਇਡ** ਨੇ ਰੱਬ ਦੀ ਹੋਂਦ ਨੂੰ ਪਰੇਰੇ ਕਰਦੇ ਹੋਏ, ਮਨੁੱਖੀ ਮਨ ਦੇ ਅੰਦਰ ਦੇ ਨਿਜ਼ਾਮ ਦੀ ਕਾਰਜ-ਲੀਲ੍ਹਾ ਨੂੰ ਹੀ ਅੰਤਿਮ ਯਥਾਰਥ ਦੇ ਰੂਪ ਵਿਚ ਪ੍ਰਸਤੁਤ ਕੀਤਾ। ਇਹ ਸਾਰੇ ਚਿੰਤਕ ਇਕ ਹੀ ਦਿਸ਼ਾ ਵਿਚ ਭਾਵ ਸਾਮਰਾਜਵਾਦ ਅਤੇ ਪੂੰਜੀਵਾਦ ਵਿਚੋਂ ਨਿਕਲੇ ਹੋਏ ਧਰਮ-ਨਿਰਪੇਖ ਦ੍ਰਿਸ਼ਟੀ ਬਿੰਦੂ ਤੋਂ ਆਪਣੇ ਵਿਚਾਰ ਪ੍ਰਬੰਧ ਨੂੰ ਵਿਉਂਤ ਰਹੇ ਸਨ। ਡਾਰਵਿਨ ਦੀ ਥਿਊਰੀ ਨੂੰ ਪਹਿਲਾਂ ਮਾਰਕਸ, ਫਿਰ ਨੀਤਸ਼ੇ ਅਤੇ ਫਿਰ ਹਿਟਲਰ ਨੇ ਫਾਸ਼ੀਵਾਦ ਦੇ ਰੂਪ ਵਿਚ ਵਰਤਿਆ। ਡਾਰਵਿਨ ਦੇ ਵਿਕਾਸਵਾਦੀ ਸਿੱਧਾਂਤ ਨੇ ਇਕ ਤਰ੍ਹਾਂ Surviv a1 of the fittest ਵਾਕੰਸ਼ ਅਨੁਸਾਰ ਸੰਸਾਰ ਦੀਆਂ ਸ਼ਕਤੀਸ਼ਾਲੀ ਜਾਂ ਜ਼ੋਰਾਵਰ ਧਿਰਾਂ ਨੂੰ ਮਨਮਾਨੀ ਕਰਨ ਦੀ ਆਗਿਆ ਦੇ ਦਿੱਤੀ ਕਿ 'ਜਿਸ ਦੀ ਲਾਠੀ ਉਸ ਦੀ ਭੈਂਸ'। ਵੱਡੀ ਮੱਛੀ ਛੋਟੀ ਨੂੰ ਖਾਂਦੀ ਹੀ ਹੈ। ਇਉਂ ਛੋਟੀ ਮੱਛੀ ਨੂੰ ਖਾਧੇ ਜਾਣ ਲਈ ਅਤੇ ਵੱਡੀ ਨੂੰ ਖਾਣ ਲਈ ਤਿਆਰ ਰਹਿਣਾ ਚਾਹੀਦਾ ਹੈ। ਪਦਾਰਥਵਾਦ ਦੇ ਫਲਸਫ਼ੇ 'ਚੋਂ ਨਿਕਲਿਆ ਰਾਜਨੀਤਕ ਢਾਂਚਾ ਤੇ ਉਸ ਦੇ ਐਕਟਰ, ਆਤਮਿਕ ਚੇਤਨਾ ਤੋਂ ਰਹਿਤ ਹੋਣ ਕਰਕੇ ਪਦਾਰਥਵਾਦ ਦੀ ਦੌੜ 'ਤੇ ਕੇਂਦ੍ਰਿਤ ਹੁੰਦਿਆਂ ਹੋਇਆਂ ਮੂਲ ਮਾਨਵੀ ਆਦਰਸ਼ਾਂ ਨੂੰ ਸਾਹਮਣੇ ਨਾ ਰੱਖ ਸਕੇ। ਭੌਤਿਕਵਾਦੀ ਦੌਰ ਵਿਚ ਮਨੁੱਖਤਾ ਦਾ ਘਾਣ ਹੁੰਦਾ ਗਿਆ ਜਿਵੇਂ ਕਿ ਮਨੁੱਖਤਾ ਨੂੰ ਇਨ੍ਹਾਂ ਫ਼ਲਸਫ਼ਿਆਂ ਤੋਂ ਕੁਰਬਾਨ ਹੀ ਕਰ ਦਿੱਤਾ ਗਿਆ। ਨਤੀਜਾ ਇਹ ਨਿਕਲਿਆ ਕਿ ਸਮੇਂ ਦੇ ਅੰਤਰਾਲ ਨਾਲ ਉਹ ਰਾਜਨੀਤਕ ਢਾਂਚਾ ਢਹਿ ਢੇਰੀ ਹੋ ਗਿਆ ਕਿਉਂਕਿ ਅੰਤਿਮ ਜਿੱਤ ਮਨੁੱਖਤਾ ਤੇ ਮਨੁੱਖੀ ਚੇਤਨਾ ਦੀ ਹੀ ਹੋਣੀ ਸੀ। ਏਸੇ ਤਰ੍ਹਾਂ ਹਿਟਲਰ ਨੇ ਆਪਣੀਆਂ ਅੱਗ ਦੀਆਂ ਭੱਠੀਆਂ ਵਿਚ ਲੱਖਾਂ ਲੋਕਾਂ ਨੂੰ ਇਸ ਲਈ ਝੋਕ ਦਿੱਤਾ ਕਿਉਂਕਿ ਉਹ ਸਮਝਦਾ ਸੀ ਜਿਊਣ ਦਾ ਹੱਕ ਉਸ ਨੂੰ ਹੈ ਜੋ ਸ਼ਕਤੀਸ਼ਾਲੀ ਹੈ, ਲਿਤਾੜੇ ਹੋਏ, ਨਿਰਬਲ

ਮਨੁੱਖ, Survival of the fittest ਵਾਕੰਸ਼ ਦੇ ਘੇਰੇ ਵਿਚ ਨਹੀਂ ਆਉਂਦੇ ਸਨ। ਯੂਰਪ ਪੂੰਜੀਵਾਦ ਅਤੇ ਸਾਮਰਾਜਵਾਦ ਨਾਲ ਜੁੜਿਆ ਹੋਇਆ ਹੈ ਅਤੇ ਦੁਨੀਆਂ ਦੇ ਮਹਾਨ ਯੁੱਧਾਂ ਦੀ ਉਚਿੱਤਤਾ ਵੀ ਇਨ੍ਹਾਂ ਫ਼ਲਸਫ਼ਿਆਂ ਦੇ ਸੰਦਰਭ ਵਿਚ ਦੁਹਰਾਈ ਜਾਂਦੀ ਰਹੀ ਹੈ। ਇਸ ਵੀਹਵੀਂ ਸ਼ਤਾਬਦੀ ਵਿਚ ਇਨ੍ਹਾਂ ਯੁੱਧਾਂ ਵਿਚ ਹੋਇਆ ਮਨੁੱਖਤਾ ਦਾ ਭਿਆਨਕ ਘਾਣ ਅਤੇ ਨਾਗਾਸਾਕੀ ਦੀ ਵਿਨਾਸ਼ ਲੀਲ੍ਹਾ ਨੂੰ ਯੂਰਪ ਦੇ ਇਨ੍ਹਾਂ ਸਾਰੇ ਚਿੰਤਕਾਂ ਤੋਂ ਵੱਖ ਕਰਕੇ ਨਹੀਂ ਸਮਝਿਆ ਜਾ ਸਕਦਾ। ਕਈ ਵਾਰ ਇਸ ਤਰ੍ਹਾਂ ਵੀ ਹੋਇਆ ਕਿ ਇਹ ਚਿੰਤਕ, ਇਸ ਵਿਨਾਸ਼ ਲੀਲ੍ਹਾ ਤੋਂ ਵਧੇਰੇ ਖ਼ੌਫ਼ਨਾਕ ਮਾਹੌਲ ਨੂੰ ਸਿਰਜਣ ਲੱਗ ਪਏ ਅਤੇ ਇਕ ਬੜਾ ਨਿਰਾਸ਼ਾ ਅਤੇ ਦਰਦਨਾਕ ਮਾਹੌਲ ਪੂਰੇ ਵਿਸ਼ਵ ਨੇ ਭੋਗਿਆ ਜਿਵੇਂ ਸਾਰਤਰ, ਕਾਮੂ ਆਦਿ ਅਸਤਿਤਵਵਾਦੀ ਆਪਣੇ ਅਸਤਿਤਵ ਦੀ ਪਛਾਣ ਮੌਤ ਵਿਚੋਂ ਤਾਲਾਸ਼ ਕਰਨ ਲੱਗ ਪਏ ਮਾਦਾਮ ਦੀ ਬੂਆ ਵਰਗੀਆਂ ਔਰਤਾਂ ਦੀ ਚੇਤਨਾ ਨੇ ਪਰਿਵਾਰਕ ਰਿਸ਼ਤਿਆਂ ਦੇ ਇਸ ਤਰ੍ਹਾਂ ਖੰਡਿਤ ਹੋਣ ਦਾ ਇਕ ਦ੍ਰਿਸ਼ਟੀਕੋਣ ਸਿਰਜਿਆ; ਜਿਸ ਨਾਲ ਇਕੱਲਾਪਨ, ਨਿਰਾਸ਼ਾ, ਘੁਟਣ, ਅਵਿਸ਼ਵਾਸ, ਅਜਨਬੀਪਣ ਹੀ ਮਨੁੱਖੀ ਜੀਵਨ ਦੇ ਮਾਡਲ ਪ੍ਰਤੀਤ ਹੋਣ ਲੱਗ ਪਏ। ਰੂਸੀ ਇਨਕਲਾਬ ਨੇ ਅਤੇ ਸੋਵੀਅਤ ਯੂਨੀਅਨ ਨੇ ਭਾਵੇਂ ਕੁਝ ਆਸ ਬਣਾਈ ਸੀ ਪਰ ਸਟਾਲਿਨ ਦੀ ਕਾਰਜਸ਼ੈਲੀ ਨੇ ਬਹੁਤ ਪ੍ਰਸ਼ਨ ਪੈਦਾ ਕੀਤੇ। ਸਿੱਟਾ ਇਹ ਨਿਕਲਿਆ ਕਿ ਇਸ ਸਦੀ ਵਿਚ ਦੋ ਵਿਸ਼ਵ ਯੁੱਧ ਹੋਏ। ਨਾਗਾਸਾਕੀ, ਹੀਰੋਸ਼ੀਮਾ ਵਿਚ ਐਟਮ ਬੰਬ ਵਰਤੇ ਗਏ। ਸਮਾਂ ਪਾ ਕੇ ਮਾਰਕਸ ਦਾ ਫਲਸਫ਼ਾ ਰੂਸ ਵਿਚ ਫੇਲ੍ਹ ਹੋ ਗਿਆ। ਦਰਅਸਲ ਇਹ ਯੁੱਧ ਸਾਮਰਾਜਵਾਦ ਤੇ ਪੂੰਜੀਵਾਦ ਦੀ ਘਿਨਾਉਣੀ ਖੇਡ ਸੀ ਅਤੇ ਇਹ ਫ਼ਿਲਾਸਫ਼ਰ ਵੀ ਇਸ ਜਾਲ ਵਿਚ ਫਸੇ ਹੋਏ ਸਨ ਅਤੇ ਆਪਣੀ ਚਿੰਤਨ ਪ੍ਰਕਿਰਿਆ ਵਿਉਂਤ ਰਹੇ ਸਨ।



**ਵੇਖਣ ਵਾਲੀ ਗੱਲ** ਇਹ ਹੈ ਕਿ ਇਹ ਲੜਾਈਆਂ, ਮੂਲ ਰੂਪ ਵਿਚ, ਬਸਤੀਆਂ ਖੋਹਣ ਤੇ ਕਬਜ਼ੇ ਕਰਨ ਦੀਆਂ ਲੜਾਈਆਂ ਸਨ। ਵੀਹਵੀਂ ਸਦੀ ਦੀ ਇਸ ਵਿਨਾਸ਼ ਲੀਲ੍ਹਾ ਵਿਚ ਮਨੁੱਖ ਨੇ ਮਨੁੱਖ ਦੇ ਖ਼ੂਨ ਦੀ ਹੋਲੀ ਖੇਡੀ। ਬਸਤੀਆਂ ਬਣਾਈਆਂ, ਲੋਕਾਂ ਨੂੰ ਕੁੱਟਿਆ ਤੇ ਲੁੱਟਿਆ। ਏਸੇ ਸਦੀ ਵਿਚ ਬਸਤੀਆਂ ਆਜ਼ਾਦ ਹੋਈਆਂ ਤੇ ਫਿਰ ਲੜੀਆਂ ਤੇ ਟੋਟੇ ਟੋਟੇ ਹੋਈਆਂ। ਤਾਕਤਵਰ ਧਿਰਾਂ ਨੇ ਆਪਣੇ ਸਿਆਸੀ ਹਿਤਾਂ 'ਤੇ ਕੇਂਦ੍ਰਿਤ ਸ਼ਤਰੰਜ ਖੇਡੀ ਅਤੇ ਇਕ ਕੌਮ ਨੂੰ ਦੂਜੀ ਦਾ ਭੈਅ ਦੇ ਕੇ, ਆਪਣੇ ਚੁੰਗਲ ਵਿਚ ਹੀ ਨਹੀਂ ਫਸਾਇਆ, ਆਪਣੇ ਹਥਿਆਰਾਂ ਤੇ ਵਸਤਾਂ ਦੀ ਮੰਡੀ ਵੀ ਬਣਾ ਦਿੱਤਾ। ਵੀਹਵੀਂ ਸਦੀ, ਲੜਾਈ ਦੀ ਸਦੀ ਹੈ। ਲਿਬਨਾਨ, ਫਲਸਤੀਨ, ਇਜ਼ਰਾਈਲ, ਅਮਰੀਕਾ, ਵੀਅਤਨਾਮ, ਈਰਾਕ, ਈਰਾਨ, ਚੀਨ, ਭਾਰਤ, ਪਾਕਿਸਤਾਨ, ਬੰਗਲਾਦੇਸ਼, ਸ੍ਰੀ ਲੰਕਾ, ਅਫ਼ਗਾਨਿਸਤਾਨ, ਈਰਾਨ, ਰੂਸ ਅਤੇ ਹੋਰ ਅਨੇਕਾਂ ਦੇਸ਼ਾਂ ਦੇ ਦਰਮਿਆਨ ਯੁੱਧ ਹੋਏ। ਮਨੁੱਖੀ ਖ਼ੂਨ ਡੁਲ੍ਹਿਆ। ਸਿਆਸੀ ਪਿਆਸ ਭੜਕੀ ਅਤੇ ਮਨੁੱਖ ਦੇ ਹਿੰਸਕ ਵਰਤਾਰੇ ਨੂੰ ਪੱਠੇ ਪਾਏ ਗਏ। ਵੱਡੀਆਂ ਤਾਕਤਾਂ ਨੇ ਛੋਟੇ ਦੇਸਾਂ ਵਿਚ ਖ਼ਾਨਾਜੰਗੀ ਨੂੰ ਉਤਸ਼ਾਹਿਤ ਕੀਤਾ ਅਤੇ ਉਨ੍ਹਾਂ ਦੀ ਹੋਂਦ-ਹਸਤੀ ਨੂੰ ਆਪਣੇ ਹਿਤਾਂ ਅਨੁਕੂਲ ਡੌਲਣ ਦੀ ਕੋਸ਼ਿਸ਼ ਕੀਤੀ।

**ਇਨ੍ਹਾਂ ਲੜਾਈਆਂ** ਨੂੰ ਵਿਚਾਰਧਾਰਕ ਤੌਰ 'ਤੇ ਪੁਸ਼ਟ ਕਰਨ ਵਾਲੇ ਉਪਰੋਕਤ ਵਰਣਿਤ

ਚਿੰਤਕ ਸਨ ਜਿਨ੍ਹਾਂ ਨੇ ਜਰਮਨਾਂ ਨੂੰ 'ਜਿਸ ਦੀ ਲਾਠੀ ਉਸ ਦੀ ਭੈਂਸ' ਦੇ ਅੰਤਰਗਤ ਨਵੇਂ ਰਾਜ ਪ੍ਰਾਪਤ ਕਰਨ, ਖਦੇੜਨ, ਲੁੱਟਣ, ਮਾਰਨ ਲਈ ਉਕਸਾਇਆ ਹੀ ਨਹੀਂ ਪ੍ਰੇਰਿਤ ਵੀ ਕੀਤਾ। ਇਨ੍ਹਾਂ ਸੈਕੂਲਰ ਚਿੰਤਕਾਂ ਦੇ ਫਲਸਰੂਪ ਵੀਹਵੀਂ ਸਦੀ ਵਿਨਾਸ਼ ਦੀ ਸਦੀ ਹੀ ਬਣੀ ਰਹੀ।

**ਵੀਹਵੀਂ ਸਦੀ** ਦੇ ਭੌਤਿਕਵਾਦ ਨੇ ਸਾਨੂੰ ਜਿਹੜਾ ਮਨੁੱਖ ਬਣਾ ਕੇ ਦਿੱਤਾ, ਉਸ ਦੀ ਮੂਲ ਪ੍ਰਵਿਰਤੀ, ਪਸ਼ੂ-ਬਿਰਤੀ ਦੇ ਰੂਪ ਵਿਚ ਉਜਾਗਰ ਹੋ ਗਈ ਕਿਉਂਕਿ ਆਤਮਿਕ-ਚੇਤਨਾ ਦੇ ਗੌਣ ਪੱਧਰ ਗ੍ਰਹਿਣ ਕਰਨ ਕਰਕੇ ਨਫ਼ਰਤ, ਹਿੰਸਾ, ਜ਼ਹਿਰ, ਖ਼ੁਦਗਰਜ਼ੀ ਮਹੱਤਵਪੂਰਨ ਹੋ ਗਏ। ਇਉਂ ਕਹਿ ਲਉ, ਇਸ ਜਾਨਵਰ ਦੀ ਤਾਕਤ ਦੇ ਸਾਹਮਣੇ ਮਨੁੱਖ ਦਾ ਕੀ ਵਜੂਦ ਰਹਿ ਗਿਆ? ਵੀਹਵੀਂ ਸਦੀ ਦੇ ਮਨੁੱਖ ਦੀ ਇਹ ਵਿਡੰਬਨਾ ਅੱਖੋਂ ਪਰੋਖੇ ਹੀ ਰਹੀ!

**ਸੰਸਾਰ ਜੰਗਾਂ ਨੇ**, ਕਾਲੋਨੀਆਂ ਦੇ ਕਬਜ਼ੇ ਦੀ ਭੁੱਖ ਨੂੰ ਤ੍ਰਿਪਤ ਕਰਨ ਦੀ ਕੋਸ਼ਿਸ਼ ਕੀਤੀ। ਰੂਸੀ ਇਨਕਲਾਬ ਵੇਲੇ ਸਟਾਲਿਨ ਨੇ, ਲੋਕ ਸਾਇਬੇਰੀਆ ਵਿਚ ਸੁੱਟੇ, ਗੈਸ ਚੈਂਬਰਾਂ ਵਿਚ ਸੁੱਟ ਕੇ ਮਾਰੇ, ਗੋਲੀਆਂ ਤੇ ਭੁੱਖ ਨਾਲ ਭੁੰਨੇ ਤੇ ਮਾਰੇ। ਏਥੇ ਸਟਾਲਿਨ, ਹਿਟਲਰ ਤੇ ਮਸੋਲਿਨੀ, ਇਕ ਹੀ ਕਤਾਰ ਵਿਚ ਖੜ੍ਹੇ, ਇਕ ਦੂਜੇ ਦੇ ਪੂਰਕ ਨਜ਼ਰ ਆਉਂਦੇ ਹਨ।

**ਨੀਤਸ਼ੇ**, ਡਾਰਵਿਨ ਤੇ ਹੋਰ ਚਿੰਤਕਾਂ ਦੀ ਚਿੰਤਨ-ਸ਼ੈਲੀ ਨੇ ਹਿਟਲਰ ਨੂੰ ਜਾਇਜ਼ ਠਹਿਰਾਇਆ। ਬਰਤਾਨਵੀ ਬਸਤੀਵਾਦ ਨੇ ਏਸ਼ੀਆ ਅਤੇ ਅਫ਼ਰੀਕਾ ਦੀ ਲੁੱਟ ਕੀਤੀ। ਲੋਕਾਂ ਨੂੰ ਤਸੀਹੇ, ਜੰਜ਼ੀਰਾਂ, ਕੋੜੇ, ਵਗਾਰ ਤੇ ਗ਼ੁਲਾਮੀ ਦਿੱਤੀ। ਇਨ੍ਹਾਂ ਲੋਕਾਂ ਦੀ ਜ਼ਬਾਨ, ਸਭਿਆਚਾਰ, ਹੋਂਦ ਤੇ ਹਸਤੀ ਖੋਹ ਲਈ। ਬਰਤਾਨਵੀ ਗ਼ੁਲਾਮ ਵਪਾਰ 1807 ਵਿਚ ਖ਼ਤਮ ਕੀਤਾ ਗਿਆ ਸੀ ਤੇ ਗ਼ੁਲਾਮੀ 1833 ਵਿਚ ਸਮਾਪਤ ਹੋਈ ਪਰ ਨਸਲਵਾਦ ਅੱਜ ਵੀ ਜਾਰੀ ਹੈ। ਇਸ ਨਸਲਵਾਦ ਦੀ ਪੁਸ਼ਤ-ਪਨਾਹੀ ਕਰਨ ਵਾਲਿਆਂ ਵਿਚ ਡਿਕਨਜ਼, ਰਸਕਿਨ, ਕਾਰਲਾਈਲ, ਟੈਨੀਸਨ, ਮੈਥਿਉ ਆਰਨਲਡ ਤੇ ਚਾਰਲਸ ਕਿੰਗਜ਼ਲੇ ਆਦਿ ਹੀ ਸਨ। ਕਾਰਲਾਈਲ ਦਾ ਕਹਿਣਾ ਸੀ ਕਿ 'ਖ਼ੁਦਾ ਪਰਵਰਦਿਗਾਰ ਨੇ ਕਾਲੇ ਬਣਾਏ ਹੀ ਨੌਕਰ ਹਨ।' ਪਰ ਹਰਬਰਟ ਸਪੈਂਸਰ ਵਰਗੇ ਚਾਲਾਕ ਸਮਾਜਕ ਡਾਰਵਿਨਵਾਦੀਆਂ ਨੇ ਗੋਰੇ ਰੰਗ ਤੇ ਐਂਗਲੋ-ਸੈਕਸ਼ਨਵਾਦ ਨੂੰ ਸਭਿਅਤਾ ਦਾ ਆਖ਼ੀਰ ਆਖਿਆ। ਦਰਅਸਲ ਇਹ ਸਪੈਂਸਰ ਹੀ ਸੀ ਜਿਸ ਨੇ 'ਸਰਵਾਈਵਲ ਆਫ਼ ਦੀ ਫਿਟੈਸਟ' ਵਾਕੰਸ਼ ਈਜਾਦ ਕੀਤਾ ਸੀ।

**ਇਸੇ ਪਿੱਠਭੂਮੀ** ਵਿਚੋਂ ਜੰਗਾਂ ਤੇ ਸੰਸਾਰ ਜੰਗਾਂ ਹੋਈਆਂ ਤੇ ਬਸਤੀਆਂ ਬਣਾ ਕੇ, ਗ਼ੁਲਾਮੀ ਦੇ ਕੇ, ਰਾਜ ਕੀਤਾ ਗਿਆ। ਅਸੁਰੱਖਿਆ ਤੇ ਮੌਤ ਦੇ ਭੈਅ ਦਾ ਪ੍ਰਭਾਵੀ ਵਰਤਾਰਾ ਆਪਣਾ ਵਿਨਾਸ਼ਕਾਰੀ ਤੇ ਵਿਰਾਟ ਰੂਪ ਲੈ ਕੇ ਕਾਰਗਰ ਤੇ ਅਸਰਦਾਰ ਭੂਮਿਕਾ ਨਿਭਾਉਂਦਾ ਰਿਹਾ। ਵੀਹਵੀਂ ਸਦੀ ਗ਼ੁਲਾਮੀ, ਲੜਾਈ ਤੇ ਬੇਚੈਨੀ ਦੀ ਸਦੀ ਹੋ ਨਿਬੜੀ। ਭੌਤਿਕਤਾ, ਪੈਸਾ, ਲੜਾਈ ਤੇ ਬੇਚੈਨੀ ਵੀਹਵੀਂ ਸਦੀ ਦੇ ਪਹਿਚਾਣ ਚਿਹਨ ਬਣੇ ਰਹੇ। ਆਤਮਾ, ਪਿੱਠਭੂਮੀ ਵਿਚ ਚਲੀ ਗਈ। ਵੀਹਵੀਂ ਸਦੀ ਦੀ ਆਧੁਨਿਕਤਾ ਨੇ ਪੂਰੇ ਮਨੁੱਖ ਨੂੰ, ਤਕਨਾਲੋਜੀ ਨਾਲ ਕਠਪੁਤਲੀ ਬਣਾ ਦਿੱਤਾ ਹੈ। ਤਕਨਾਲੋਜੀ ਦੈਂਤ ਬਣ ਗਈ ਹੈ ਮਨੁੱਖ ਬੌਣਾ ਹੋ ਗਿਆ। ਵੀਹਵੀਂ ਸਦੀ ਵਿਚ ਮਨੁੱਖ ਦੀ ਆਤਮਾ ਖੋਹੀ ਗਈ ਅਤੇ ਉਸ ਦੀ ਪਸ਼ੂ-ਬਿਰਤੀ ਉਜਾਗਰ

ਕਰਕੇ, ਉਸ ਨੂੰ ਦੈਂਤ ਰੂਪ ਵਿਚ ਪ੍ਰਗਟ ਕੀਤਾ ਗਿਆ। ਅੱਜ ਨਵੇਂ ਤਕਨੀਕੀ ਵਿਕਾਸ ਨੇ ਨਵੇਂ ਦੈਂਤ ਦਾ ਰੂਪ ਲੈ ਲਿਆ ਹੈ ਅਤੇ ਮਨੁੱਖ ਕਠਪੁਤਲੀ ਦੇ ਰੂਪ ਵਿਚ ਬੌਣਾ ਹੋ ਗਿਆ ਹੈ। ਮਨੁੱਖ ਹੋਂਦ, ਰਬੋਟ ਵਿਚ ਰੂਪਾਂਤ੍ਰਿਤ ਕਰ ਦਿੱਤੀ ਗਈ। ਮਨੁੱਖੀ ਗਤੀਸ਼ੀਲਤਾ ਰਮੋਟ ਕੇਂਦ੍ਰਿਤ ਹੋ ਗਈ ਹੈ। ਇਉਂ ਕਹਿ ਲਉ ਕਿ ਮਨੁੱਖ ਪਿੱਠਭੂਮੀ ਵਿਚ ਚਲਾ ਗਿਆ ਹੈ। ਇਸ ਲਈ ਹੁਣ ਫੂਕੋ ਯਾਮਾ ਵਰਗੇ ਫ਼ਿਲਾਸਫ਼ਰ ਇਤਿਹਾਸ ਦੇ ਖ਼ਤਮ ਹੋਣ ਦਾ ਐਲਾਨ ਕਰ ਰਹੇ ਹਨ। ਵਿਚਾਰਧਾਰਾ ਦੇ ਅੰਤ ਦਾ ਮਰਸੀਆ ਪੜ੍ਹ ਰਹੇ ਹਨ।

**ਤਕਨਾਲੋਜੀ**, ਧਰਮ ਨਿਰਪੇਖਤਾ ਅਤੇ ਵਿਗਿਆਨ ਨੇ ਉਤਸ਼ਾਹ ਤੇ ਪ੍ਰੇਰਨਾ ਦਾ ਸੋਮਾ (Source of inspiration) ਤੋੜ ਦਿੱਤਾ। ਸਾਮਰਾਜਵਾਦੀ ਰਾਜਸੀ ਸ਼ਕਤੀ ਨੇ ਸਭ ਕੁਝ ਕਠਪੁਤਲੀ ਪ੍ਰਬੰਧ ਵਿਚ ਤਬਦੀਲ ਕਰ ਦਿੱਤਾ। ਸਿੱਟੇ ਵਜੋਂ ਇਤਿਹਾਸ ਵੀ ਮਕਾਨਕੀ ਹੋ ਗਿਆ। ਇਕ ਤਰ੍ਹਾਂ, ਇਹ ਧਰਮ ਨਿਰਪੇਖਤਾ ਤੇ ਸਮਾਜਵਾਦ ਦੀ ਸਿਖਰ ਸੀ। ਬਹੁਤ ਸਾਰੇ ਫਲਸਫ਼ੇ ਅਪ੍ਰਸੰਗਿਕ ਹੋ ਗਏ। ਸੰਚਾਰ ਸਾਧਨਾਂ ਨਾਲ ਪੈਦਾ ਹੋਣ ਵਾਲਾ ਯਥਾਰਥ, ਬੌਦਰੀ ਲਾਰਦ ਅਨੁਸਾਰ Hyper Reality ਹੈ। ਖਪਤ ਸਭਿਆਚਾਰ ਦਾ ਚਰਿੱਤਰ, ਮਾਰਕਸ ਜਾਂ ਫ਼ਰਾਇਡ ਦੀ ਸਿੱਧਾਂਤਕਾਰੀ ਦੇ ਅੰਤਰਗਤ ਗ੍ਰਹਿਣ ਨਹੀਂ ਕੀਤਾ ਜਾ ਸਕਦਾ।

**ਨੀਤਸ਼ੇ** ਨੇ ਆਪਣੀ ਪੁਸਤਕ **ਵਿਲ ਟੂ ਪਾਵਰ** ਵਿਚ ਸ਼ਾਸਕ ਦੀ ਰਾਜਸ਼ੈਲੀ ਬਾਰੇ ਚਰਚਾ ਕੀਤੀ ਹੈ। ਗਿਆਨ ਅਤੇ ਸੰਸਥਾਵਾਂ ਸ਼ਕਤੀ ਨਾਲ ਹੀ ਜੁੜੀਆਂ ਹੁੰਦੀਆਂ ਹਨ। ਗਿਆਨ, ਸ਼ਕਤੀ ਦੇ ਮਾਧਿਅਮ ਦੇ ਰੂਪ ਵਿਚ ਕਾਰਜਸ਼ੀਲ ਹੁੰਦਾ ਹੈ। ਉਤੇਜਨਾਵਾਂ ਰਾਜ ਦੀ ਹੱਵਸ ਨਾਲ ਬੱਝੀਆਂ ਹੁੰਦੀਆਂ ਹਨ। ਸੁਭਾਵਕ ਹੈ ਕਿ ਸੰਸਥਾਵਾਂ ਵੀ ਹੱਵਸ ਵਿਚੋਂ ਹੀ ਪੈਦਾ ਹੁੰਦੀਆਂ ਹਨ। ਭਾਰਤ, ਇਸ ਦੌਰ ਵਿਚ ਭਾਰਤ ਦੀਆਂ ਸਥਿਤੀਆਂ, ਇਨ੍ਹਾਂ ਪਰਿਵਰਤਨਾਂ ਤੋਂ ਵੱਖ ਕਰਕੇ ਨਹੀਂ ਵੇਖੀਆਂ ਜਾ ਸਕਦੀਆਂ। ਭਾਰਤ ਦੀ ਗ਼ੁਲਾਮੀ ਯੋਰਪ ਦੇ ਪੂੰਜੀਵਾਦ ਅਤੇ ਸਾਮਰਾਜਵਾਦੀ ਵਿਕਾਸ ਦਾ ਪ੍ਰਤਿਫ਼ਲ ਸੀ। ਇਸ ਦੌਰ ਵਿਚ ਭਾਰਤ ਦੀਆਂ ਸਾਰੀਆਂ ਪਰੰਪਰਕ ਸੰਸਥਾਵਾਂ ਨੂੰ ਤਿਲਾਂਜਲੀ ਦੇ ਕੇ ਬਸਤੀਵਾਦੀ ਨਿਜ਼ਾਮ ਨੇ, ਆਪਣੇ ਨਵੇਂ ਪੂੰਜੀਵਾਦੀ ਫਲਸਫ਼ੇ ਦੇ ਨਜ਼ਰੀਏ ਨਾਲ, ਏਥੋਂ ਦੀ ਬਸਤੀਵਾਦੀ ਜਕੜ ਨੂੰ ਹੋਰ ਮਜ਼ਬੂਤ ਕਰਨ ਲਈ, ਏਥੇ ਹੀ ਬਹੁਤ ਸਾਰੀਆਂ ਸੰਸਥਾਵਾਂ ਦਾ ਉਦਭਵ ਤੇ ਵਿਕਾਸ ਹੋਇਆ। ਸਾਡਾ ਇਤਿਹਾਸ ਬੋਧ ਅਤੇ ਸਭਿਆਚਾਰਕ ਢਾਂਚਾ, ਸਿੱਖਿਆ ਪ੍ਰਣਾਲੀ, ਪ੍ਰਸ਼ਾਸਨਿਕ ਕਾਰਜਸ਼ੀਲਤਾ, ਇਨ੍ਹਾਂ ਸੰਸਥਾਵਾਂ ਦੀ ਉਪਜ ਹੈ ਜੋ ਬਸਤੀਵਾਦੀ ਜਕੜਬੰਦੀ ਨੂੰ ਨਿਰੰਤਰਤਾ ਪ੍ਰਦਾਨ ਕਰਦੀਆਂ ਆ ਰਹੀਆਂ ਹਨ। ਏਥੋਂ ਤਕ ਕਿ ਏਥੋਂ ਦੇ ਧਰਮਾਂ ਦੇ ਪ੍ਰਤਿ ਵੀ ਬਸਤੀਵਾਦੀ ਹਾਕਮਾਂ ਨੇ ਆਪਣੇ ਹਿਤਾਂ ਨੂੰ ਨਵੇਂ ਸਿਰਿਉਂ ਪਰਿਭਾਸ਼ਤ ਕੀਤਾ ਅਤੇ ਭਾਰਤੀ ਸਮਾਜ ਵਿਚ ਇਕ ਨਵੀਂ ਧਾਰਨਾ ਦੀ ਰਚਨਾ ਕਰਦਿਆਂ ਹੋਇਆਂ, ਹਰ ਧਰਮ ਨੂੰ other ਦੇ ਸਾਪੇਖ ਵਿਚ ਵੇਖਣ ਦੀ ਨਵੀਂ dichotomy ਤੇ ਡਿਕਸ਼ਨਰੀ ਜਾਂ ਅਰਥ-ਸੀਮਾ (semantic range) ਪੈਦਾ ਕੀਤੀ। ਸਾਡੀ ਸਿੱਖਿਆ ਪ੍ਰਣਾਲੀ ਅਤੇ ਦਾਰਸ਼ਨਿਕ ਵਿਵੇਕਸ਼ੀਲਤਾ ਉੱਤੇ, ਸਾਹਿਤ ਤੇ ਸਮੀਖਿਆ ਦੀਆਂ ਸਾਰੀਆਂ ਪ੍ਰਣਾਲੀਆਂ ਅਤੇ ਯੂਰਪ ਦੇ ਫ਼ਲਸਫ਼ਿਆਂ ਦਾ ਬਹੁਤ ਡੂੰਘਾ ਅਸਰ ਪਿਆ ਜਿਹੜੇ ਫ਼ਲਸਫ਼ੇ ਸਿੱਧੇ ਤੇ ਅਸਿੱਧੇ ਰੂਪ ਵਿਚ ਬਸਤੀਵਾਦ ਨੂੰ ਪ੍ਰਸੰਗਿਕ ਸਿੱਧ

ਕਰਦੇ ਸਨ। ਸਾਰੀਆਂ ਯੂਨੀਵਰਸਿਟੀਆਂ ਵਿਚ ਮਾਰਕਸਵਾਦ ਦੇ ਦਮਗਜੇ ਮਾਰੇ ਜਾਂਦੇ ਰਹੇ। ਕਿਤੇ ਅਸਤਿਤਵਵਾਦ ਦੇ ਪ੍ਰਭਾਵ ਹੇਠ, ਮਨੋਵਿਗਿਆਨਕ ਲਿਖਤਾਂ ਦਾ ਢੇਰ ਲਾ ਦਿੱਤਾ ਗਿਆ, ਕਿਤੇ ਨੀਤਸ਼ੇ ਦੀਆਂ ਦਾਰਸ਼ਨਿਕ ਪ੍ਰਣਾਲੀਆਂ ਆਪਣਾ ਪ੍ਰਭਾਵ ਦਿਖਾਉਣ ਲੱਗ ਪਈਆਂ। ਇਸ ਤਰ੍ਹਾਂ ਲਗਭਗ ਯੂਰਪ ਦੇ ਸਾਰੇ ਫ਼ਿਲਾਸਫ਼ਰ, ਏਥੇ ਇਕ ਆਦਰਸ਼ ਰੂਪ ਵਿਚ ਪ੍ਰਸਤੁਤ ਹੋਣ ਲੱਗੇ। ਅਸੀਂ ਆਪਣੀ ਬਸਤੀਵਾਦੀ ਜਕੜਬੰਦੀ ਦੇ ਤਹਿਤ, ਯੂਰਪ ਦੇ ਹਰ ਝੂਠੇ ਸੱਚੇ ਦਾਰਸ਼ਨਿਕ ਨੂੰ ਬੜੇ ਆਦਰ ਨਾਲ ਸਵੀਕਾਰਨ ਲੱਗ ਪਏ। ਇਸ ਨਾਲ ਸਾਡੀ ਸਾਹਿਤ ਸਿਰਜਣਾ ਲੋਕ-ਚੇਤਨਾ ਤੋਂ ਪੂਰੀ ਤਰ੍ਹਾਂ ਕੱਟੀ ਹੋਣ ਕਰਕੇ, ਕੇਵਲ, ਬਸਤੀਵਾਦੀ ਸਿੱਖਿਆ ਪ੍ਰਣਾਲੀ ਤੇ ਪਾਠ-ਗ੍ਰੰਥਾਂ ਦਾ ਹਿੱਸਾ ਬਣਦੀ ਆ ਰਹੀ ਹੈ। ਇਸ ਵਿਚੋਂ ਭਾਰਤ ਦੇ ਲੋਕ ਪੂਰੀ ਤਰ੍ਹਾਂ ਦੋ ਹਿੱਸਿਆਂ ਵਿਚ ਵੰਡੇ ਹੋਏ ਹਨ। **ਇਕ**, ਉਹ ਲੋਕ ਹਨ ਜੋ ਬਸਤੀਵਾਦੀ ਸਿੱਖਿਆ ਪ੍ਰਣਾਲੀ ਤੋਂ ਸਿਖਿਅਤ ਹੋ ਕੇ ਏਥੋਂ ਦੇ ਸਾਰੇ ਸਰੋਤ ਸਾਧਨਾਂ 'ਤੇ ਇੱਛਾਧਾਰੀ ਸੱਪ ਵਾਂਗ ਕੁੰਡਲੀ ਮਾਰੀ ਬੈਠੇ ਹਨ ਅਤੇ ਉਨ੍ਹਾਂ ਦਾ ਏਥੋਂ ਦੇ ਆਰਥਿਕ ਵਿਕਾਸ ਜਾਂ ਸਭਿਆਚਾਰਕ ਪਰਿਵਰਤਨ ਨਾਲ ਕੋਈ ਸੰਬੰਧ ਨਹੀਂ। **ਦੂਜੇ** ਪਾਸੇ ਭਾਰਤ ਦੇ ਉਹ ਬਹੁ-ਸੰਖਿਅਕ ਲੋਕ ਹਨ, ਜੋ ਤਥਾਕਥਿਤ ਰੂਪ ਵਿਚ ਅਨਪੜ੍ਹ ਹਨ ਪਰ ਉਨ੍ਹਾਂ ਕੋਲ ਭਾਰਤ ਦੀ ਪਰੰਪਰਕ ਧਰਮ ਕੇਂਦ੍ਰਿਤ ਸਿੱਖਿਆ ਅੱਜ ਵੀ ਜਿਉਂ ਦੀ ਤਿਉਂ ਮਹੱਤਵਪੂਰਨ ਹੈ। ਉਹ ਵਧੇਰੇ ਈਮਾਨਦਾਰ, ਸੱਚੇ ਸੁੱਚੇ ਤੇ ਆਦਰਸ਼ ਮਨੁੱਖ ਹਨ।



**ਬਸਤੀਆਂ ਵਿਚ** ਮੂਲ ਨਿਵਾਸੀਆਂ ਦੇ ਸਭਿਆਚਾਰ ਨੂੰ ਦਬਾ ਕੇ ਉਥੋਂ ਦਾ ਸ਼ਾਸਕ, ਵਿਗਾੜਣ ਦੀ ਚੇਸ਼ਟਾ ਕਰਦਾ ਹੈ। ਬਸਤੀਵਾਦੀ ਪ੍ਰਬੰਧ ਵਿਚ ਬਸਤੀ ਅਧੀਨ ਲੋਕਾਂ ਦੀ ਮੁਕਤੀ ਕੇਵਲ ਰਾਸ਼ਟਰੀ ਸਭਿਆਚਾਰ ਦੀ ਪੁਨਰ ਸਿਰਜਣਾ ਨਾਲ ਹੀ ਜੁੜੀ ਹੋਈ ਹੈ।

**ਮਿਸ਼ੇਲ ਫੂਕੋ** ਆਪਣੀ ਪੁਸਤਕ **ਡਿਸਿਪਲਿਨ ਐਂਡ ਪਨਿਸ਼** ਵਿਚ ਕਹਿੰਦਾ ਹੈ ਕਿ ਮੁਕਤੀ ਮਨ ਦੀ ਹੀ ਨਹੀਂ ਤਨ ਦੀ ਵੀ ਅਨਿਵਾਰੀ ਹੈ। ਵਿਚਾਰਧਾਰਕ ਆਜ਼ਾਦੀ ਵੀ ਲਾਜ਼ਮੀ ਹੈ। ਸਿਰਫ਼ ਅਧੀਨ ਕਰਨ ਵਾਲੇ ਵਿਚਾਰਾਂ ਵਿਰੁੱਧ, ਮੁਕਤੀ ਦਾਤਾ ਵਿਚਾਰਧਾਰਾ, ਉਸਾਰਨੀ ਵੀ ਅਨਿਵਾਰੀ ਹੈ।

**ਇਹ ਚਿੰਤਨ ਦਿਸ਼ਾ**, ਸਿੱਖ ਧਰਮ ਦੇ ਅਨੁਕਰਣ ਦੀ ਸਾਖੀ ਭਰਦੀ ਹੈ ਕਿਉਂਕਿ ਸਿੱਖ ਧਰਮ, ਦੇਹ ਅਤੇ ਮਨ ਦੋਹਾਂ ਨੂੰ ਸੁਤੰਤਰ ਕਰਨ 'ਤੇ ਬਲ ਦੇਂਦਾ ਹੈ। ਏਸ ਬਿੰਦੂ 'ਤੇ ਧਰਮ ਤੇ ਸਭਿਆਚਾਰ ਵੱਲ ਲੋਕਾਂ ਦਾ ਧਿਆਨ ਮੁੜਿਆ। ਧਰਮ ਨਿਰਪੇਖਤਾ ਦੀ ਅਵਹੇਲਣਾ ਹੋਣ ਲੱਗੀ ਕਿਉਂਕਿ ਮਨੁੱਖ ਦੀ ਮਾਨਵੀ ਭੂਮਿਕਾ ਬੇਅਰਥ ਹੋ ਰਹੀ ਸੀ।

**ਵਰਤਮਾਨ ਬਿੰਦੂ** ਤੋਂ ਵੇਖੀਏ ਤਾਂ ਵਿਸ਼ਵ ਦੇ ਹੋਰ ਧਰਮ ਵੀ ਅਪ੍ਰਸੰਗਿਕਤਾ ਗ੍ਰਹਿਣ ਕਰ ਰਹੇ ਹਨ। **ਈਸਾਈ ਮਤ** ਇਕ ਮਿੱਥ 'ਤੇ ਖੜ੍ਹਾ ਹੈ। ਇਹ ਕੋਈ ਜਿਉਂਦੀ ਜਾਗਦੀ ਕਿਰਿਆਵੰਤ ਜੀਵੰਤ ਤਾਕਤ ਨਹੀਂ। ਇਹ ਸਰਗਰਮ ਜ਼ਿੰਦਗੀ ਦਾ ਵੀ ਹਿੱਸਾ ਨਹੀਂ। ਇਸ ਲਈ ਇਸ ਦੀ ਪ੍ਰਸੰਗਿਕਤਾ ਅਸਲੋਂ ਹੀ ਸੰਦਿਗਧ ਹੋਈ ਹੋਈ ਹੈ। ਜਿੱਥੋਂ ਤਕ **ਇਸਲਾਮ** ਦਾ ਸੰਬੰਧ ਹੈ, ਇਸ ਵਿਚ ਵੀ 11-12ਵੀਂ ਸ਼ਤਾਬਦੀ ਵਿਚ ਸੂਫ਼ੀ ਲਹਿਰ ਆ ਪ੍ਰਵੇਸ਼ ਕਰਦੀ ਹੈ। ਸਾਡਾ ਵਿਚਾਰ ਹੈ ਕਿ ਹਿੰਦੂ ਧਰਮ, ਆਪਣੇ ਆਪ ਵਿਚ ਕੋਈ ਧਰਮ ਹੀ ਨਹੀਂ ਹੈ।

ਇਹ ਤਾਂ ਜਾਤਾਂ-ਗੋਤਾਂ ਤੇ ਸ਼੍ਰੇਣੀਆਂ ਵਿਚ ਵੰਡਿਆ ਸਮਾਜ ਹੈ ਜੋ ਇਕ ਇਸ਼ਟ ਨਾਲ ਜੁੜਿਆ ਹੋਇਆ ਵੀ ਨਹੀਂ। ਇਨ੍ਹਾਂ ਦਾ ਕੋਈ ਸਾਂਝਾ ਆਧਾਰ ਸੂਤਰ ਵੀ ਨਹੀਂ। ਸਵਾਮੀ ਵਿਵੇਕਾ ਨੰਦ ਅਤੇ ਅਰਵਿੰਦ ਨੇ ਇਸ ਦੇ ਕੇਂਦਰੀਕਰਨ ਜਾਂ ਸੰਚਿਤ ਕਰਨ ਦੀ ਕੋਸ਼ਿਸ਼ ਕੀਤੀ ਪਰ ਸੰਭਵ ਨਾ ਹੋ ਸਕਿਆ ਕਿਉਂਕਿ ਜਾਤੀਵਾਦ ਹੋਰ ਵਧਿਆ। ਜਾਤ ਦਰ ਜਾਤ ਦਰ ਜਾਤ। ਇਨ੍ਹਾਂ ਦੀ ਆਪਸ ਵਿਚ ਰੋਟੀ ਬੇਟੀ ਦੀ ਸਾਂਝ ਵੀ ਨਹੀਂ। ਈਸ਼ਵਰ ਇਕ ਨਹੀਂ। ਮਨੁੱਖ ਇਕ ਨਹੀਂ। ਕਰਮਕਾਂਡ ਇਕ ਨਹੀਂ। ਹਰ ਜਾਤ ਦੇ ਮੋਕਸ਼ ਦੇ ਸੰਕਲਪ ਵੱਖਰੇ ਹਨ। ਹਰ ਜਾਤ ਦੂਜੀ ਨਾਲ ਖਾਰ ਖ਼ਾਂਦੀ ਹੈ। ਉੱਤਮਤਾ ਦਾ ਝਗੜਾ ਨਿਰੰਤਰ ਜਾਰੀ ਹੈ। ਫਿਰ ਇਹ ਲੋਕ ਇਕੱਠੇ ਕਿਵੇਂ ਰਹਿ ਸਕਦੇ ਹਨ? ਹੁਣ ਬਾਹਰੋਂ ਦੁਨੀਆਂ ਇਕ ਹੁੰਦੀ ਨਜ਼ਰ ਆਉਂਦੀ ਹੈ। ਪਰ ਵਰਤਮਾਨ ਸਮੇਂ ਵਿਚ ਦੁਨੀਆ ਤਕਨਾਲੋਜੀ ਕਰਕੇ ਇਕ ਨਹੀਂ ਹੋ ਰਹੀ, ਦੁਨੀਆ ਨੇ ਜਿਹੜੀ ਵੀਹਵੀਂ ਸਦੀ ਵਿਚ ਤਬਾਹੀ ਵੇਖੀ ਹੈ, ਉਸ ਨੂੰ ਯਾਦ ਕਰਕੇ ਭੈਅ ਵਿਚ ਇਕੱਠੀ ਹੋ ਰਹੀ ਹੈ।

**ਇਨ੍ਹਾਂ ਹਾਲਾਤਾਂ** ਵਿਚ **ਸਿੱਖ ਧਰਮ** ਜਿਸ ਨੂੰ ਇਤਿਹਾਸਕ ਧਰਮ ਕਿਹਾ ਜਾਂਦਾ ਹੈ ਦੀ ਪ੍ਰਸੰਗਿਕਤਾ ਨਿਰਸੰਦੇਹ ਹੋਰ ਵੀ ਵਧ ਜਾਂਦੀ ਹੈ। ਇਕ ਉਦਾਹਰਣ ਦੇ ਕੇ, ਇਕ ਨੁਕਤਾ ਪੇਸ਼ ਕਰ ਰਹੇ ਹਾਂ ਕਿ



- **ਪੈਥਾਗੋਰਸ** ਦਾ ਆਪਣੇ ਹੱਥਾਂ ਨਾਲ ਲਿਖਿਆ ਕੋਈ ਸਿੱਧਾਂਤ ਸਾਡੇ ਤਕ ਨਹੀਂ ਪਹੁੰਚਿਆ।
- **ਸੁਕਰਾਤ** ਦੀ ਜਾਣਕਾਰੀ ਕੇਵਲ ਅਫਲਾਤੂਨ (ਪਲੈਟੋ) ਤੇ ਜੈਨੋਫ਼ਰ ਦੀਆਂ ਲਿਖਤਾਂ ਤੋਂ ਹੀ ਮਿਲਦੀ ਹੈ।
- **ਮਹਾਤਮਾ ਬੁੱਧ**, ਆਪਣੀਆਂ ਸਿਖਿਆਵਾਂ, ਆਪਣੀ ਕਿਸੇ ਲਿਖਤ ਵਿਚ ਨਹੀਂ ਛੱਡ ਕੇ ਗਏ।
- **ਕਨਫਿਊਸ਼ਿਸ਼**, ਆਪਣੇ ਪਿੱਛੇ, ਆਪਣੇ ਦਰਸਾਏ ਇਖ਼ਲਾਕੀ ਤੇ ਸਮਾਜਕ ਸਿੱਧਾਂਤਾਂ ਦੀ ਕੋਈ ਵੀ ਲਿਖਤ, ਆਪਣੇ ਪਿੱਛੇ ਛੱਡ ਕੇ ਨਹੀਂ ਗਏ।
- **ਈਸਾਈ ਮਤ** ਦੇ ਬਾਨੀ ਨੇ ਆਪਣੇ ਸਿੱਧਾਂਤਾਂ ਨੂੰ ਕਿਧਰੇ ਵੀ ਲਿਖਤੀ ਰੂਪ ਵਿਚ ਪੇਸ਼ ਨਹੀਂ ਕੀਤਾ। ਉਨ੍ਹਾਂ ਦੇ ਬਾਰੇ ਮੈਥਿਊ, ਜੌਨ, ਲੂਕਾ ਤੇ ਹੋਰਨਾਂ ਦੀਆਂ ਲਿਖਤਾਂ ਦੇ ਆਧਾਰ 'ਤੇ ਵਿਸ਼ਵਾਸ ਕਰਨਾ ਪੈਂਦਾ ਹੈ।
- ਅਰਬ ਦੇ ਪੈਗ਼ੰਬਰ, **ਮੁਹੰਮਦ ਸਾਹਿਬ** ਨੇ ਵੀ ਕੁਰਾਨ ਦੇ ਸਪਾਰਿਆਂ ਨੂੰ ਆਪਣੀ ਕਲਮ ਨਾਲ ਅੰਕਿਤ ਨਹੀਂ ਕੀਤਾ। ਸਗੋਂ ਉਨ੍ਹਾਂ ਦੇ ਖਲੀਫ਼ਿਆਂ ਦੀ ਮਿਹਨਤ ਦਾ ਫ਼ਲ ਹੈ।
- ਇਸ ਦੇ ਬਰਅਕਸ **ਗੁਰੂ ਸਾਹਿਬਾਨ** ਨੇ ਆਪਣੀ ਬਾਣੀ ਆਪ ਲਿਖੀ, ਭਗਤਾਂ ਦੀ ਬਾਣੀ ਇਕੱਤਰ ਕੀਤੀ, ਸੰਭਾਲੀ ਤੇ ਫਿਰ ਬੀੜ ਬੰਨ੍ਹ ਕੇ, ਗੁਰੂ ਗ੍ਰੰਥ ਸਾਹਿਬ ਦਾ ਰੂਪ ਪ੍ਰਦਾਨ ਕੀਤਾ ਜੋ ਗੁਰੂ ਰੂਪ ਅਖਵਾਇਆ।

**ਇਨ੍ਹਾਂ ਹਾਲਾਤਾਂ ਤੇ ਵੇਰਵਿਆਂ** ਦੇ ਆਧਾਰ 'ਤੇ ਸਿੱਟਾ ਇਹ ਨਿਕਲਦਾ ਹੈ ਕਿ

**ਇੱਕੀਵੀਂ ਸਦੀ ਨੇ ਸਿੱਖ ਧਰਮ ਸਾਹਮਣੇ ਚੁਣੌਤੀ ਇਹ ਰੱਖੀ ਹੈ ਕਿ ਹੁਣ ਤੇਰੀ ਪ੍ਰਸੰਗਿਕਤਾ ਕੀ ਹੈ? ਦੂਸਰੇ ਸ਼ਬਦਾਂ ਵਿਚ ਇਹ ਤਾਂ ਮਨੁੱਖਤਾ ਦੇ ਜਿਊਂਦੇ ਰਹਿਣ (survival) ਦੀ ਚੁਣੌਤੀ ਹੈ।**

**20ਵੀਂ ਸਦੀ** ਧਰਮ-ਨਿਰਪੇਖਤਾ ਦੀ ਸਦੀ, ਸਿੱਖ ਸ਼ਬਦਾਵਲੀ ਵਿਚ ਮਨਮੁਖਾਂ ਦੀ ਸਦੀ ਹੈ। ਇਸ ਦੀ ਵਿਗਿਆਨਕ ਪ੍ਰਾਪਤੀ ਤੇ ਤਾਕਤ ਹਥਿਆਉਣ ਦੀ ਲਾਲਚੀ ਪ੍ਰਵਿਰਤੀ ਨੇ, ਪਹਿਲਾਂ ਕਾਲੋਨੀਆਂ ਬਣਾਈਆਂ, ਫਿਰ ਦੇਸ਼ ਬਣਾਏ, ਫਿਰ ਲੜਾਏ, ਫਿਰ ਟੋਟੇ ਹੋਏ, ਫਿਰ ਜਨਸੰਖਿਆ ਜਾਂ ਗਿਣਤੀ ਦੀ ਰਾਜਨੀਤੀ ਖੇਡੀ ਗਈ।

**21ਵੀਂ ਸਦੀ** ਵਿਚਾਰਧਾਰਾ ਦੀ ਸਦੀ ਹੈ। ਏਥੇ ਸਿੱਖ ਵਿਚਾਰਧਾਰਾ ਪੂਰੇ ਜਲੌਅ ਨਾਲ, ਆਪਣੀ ਪ੍ਰਭਾਵੀ ਪ੍ਰਸੰਗਿਕਤਾ ਤੇ ਉਚਿਤਤਾ ਪ੍ਰਮਾਣਿਤ ਕਰ ਸਕਦੀ ਹੈ। ਸਿੱਖ ਧਰਮ ਵਿਚ ਰਾਜਨੀਤਕ ਸ਼ਕਤੀ ਦਾ, ਉਸ ਤਰ੍ਹਾਂ ਦਾ ਮਹੱਤਵ ਨਹੀਂ, ਜਿਸ ਤਰ੍ਹਾਂ ਦਾ ਅੱਜ ਹੈ। ਰਾਜੇ ਦੇ ਜਿਸ ਚਰਿਤਰ ਦਾ ਉਲੇਖ ਹੈ, ਰਾਜਾ, ਲੋਕ-ਵਿਰੋਧੀ ਹੈ। ਉਹ ਵਿਰੋਧ ਖ਼ਤਮ ਕਰਨ ਲਈ ਨਿਰਦਈ ਹੋ ਕੇ ਸ਼ਕਤੀ ਪ੍ਰਯੋਗ ਕਰਦਾ ਹੈ। ਇਹ ਨਿਰਦਈ ਹਿੰਸਕ ਹੋ ਜਾਂਦਾ ਹੈ। ਹਿੰਸਕ, ਕੋਈ ਰਾਜਾ ਅਖਵਾਉਣ ਦਾ ਅਧਿਕਾਰੀ ਹੋ ਸਕਦਾ ਹੈ? ਵੀਹਵੀਂ ਸਦੀ ਹਿੰਸਕ ਰਾਜਿਆਂ ਦੀ ਸਦੀ ਹੈ ਅਤੇ ਸਿੱਖ ਧਰਮ ਅਜਿਹੇ ਅਨਿਆਂ ਵਿਰੁੱਧ ਲੜਨ ਦਾ ਸੱਦਾ ਦੇਂਦਾ ਹੈ।



**ਘੱਟ ਗਿਣਤੀ**, ਵਧ ਗਿਣਤੀ ਵੀਹਵੀਂ ਸਦੀ ਦੇ ਦਿੱਤੇ ਹੋਏ ਸੰਕਲਪ ਹਨ। ਸਾਡੇ ਸਮਾਜ ਤਾਂ ਜਾਤਾਂ-ਗੋਤਾਂ ਵਿਚ ਵੰਡੇ ਹੋਏ ਹਨ। ਇਸ ਲਈ ਸਿੱਖ ਧਰਮ ਦੇ ਬੁਨਿਆਦੀ ਸੂਤਰਾਂ ਅਨੁਸਾਰ, ਇਸ ਸਮਾਜ ਵਿਚ ਧਾਰਮਿਕ ਏਕਤਾ ਪੈਦਾ ਕਰਨ ਲਈ ਜਾਤਾਂ ਗੋਤਾਂ ਨੂੰ ਤੋੜਨਾ ਜ਼ਰੂਰੀ ਹੈ। ਇਹ ਇਕ ਵਿਚਾਰਧਾਰਕ ਸੰਕਲਪ ਹੈ ਜੇ ਸਿੱਖ ਏਥੇ ਖਲੋ ਜਾਣ ਤਾਂ ਇਨ੍ਹਾਂ ਬੁਨਿਆਦੀ ਸੰਕਲਪਾਂ ਵਿਚ ਇਨਕਲਾਬੀ ਤਬਦੀਲੀ ਆ ਜਾਏਗੀ। ਸਿੱਟੇ ਵਜੋਂ ਜੇ ਜਾਤਾਂ ਨਹੀਂ ਰਹਿਣਗੀਆਂ ਤਾਂ ਫਿਰ ਘੱਟ-ਗਿਣਤੀਆਂ ਵੀ ਨਹੀਂ ਰਹਿਣਗੀਆਂ। ਜਦੋਂ ਸਿੱਖ ਧਰਮ, **'ਮਾਨਸ ਕੀ ਜਾਤਿ ਸਬੈ ਏਕੈ ਪਹਚਾਨਬੋ ਜਾਂ ਏਕੁ ਪਿਤਾ ਏਕਸ ਕੇ ਹਮ ਬਾਰਿਕ'** ਦੀ ਪਹਿਰੇਦਾਰੀ ਕਰਦੇ ਹਨ, ਸਰਬੱਤ ਦਾ ਭਲਾ ਮੰਗਦੇ ਹਨ ਤਾਂ ਫਿਰ ਸਾਰਾ ਮਹਾਂਦ੍ਰਿਸ਼ ਆਪਣੇ ਆਪ ਹੀ ਬਦਲ ਜਾਂਦਾ ਹੈ। ਏਹੋ ਨੁਕਤਾ ਹੈ ਜੋ ਸਾਨੂੰ ਸਿੱਖ ਸਰੂਪ ਬਾਰੇ ਬਣੀ ਚਿੰਤਾ ਤੋਂ ਰਾਹਤ ਦਿਵਾ ਸਕਦਾ ਹੈ ਕਿਉਂਕਿ ਵਿਚਾਰਧਾਰਾ ਦੀ ਪ੍ਰਬਲਤਾ ਨੇ ਹੀ ਸਰੂਪ ਪੈਦਾ ਕਰਨਾ ਹੈ। ਸਰੂਪ ਨੇ ਵਿਚਾਰਧਾਰਾ ਪੈਦਾ ਨਹੀਂ ਕਰਨੀ। ਇਸ ਲਈ ਵਿਚਾਰਧਾਰਕ ਪੱਧਰ 'ਤੇ ਦੋਹਾਂ ਪੀੜ੍ਹੀਆਂ ਨੂੰ ਰਲ ਕੇ ਉੱਦਮ ਕਰਨਾ ਹੋਵੇਗਾ ਅਤੇ ਵਿਚਾਰਧਾਰਾਈ ਪਕੜ ਸਹਿਜ ਹੀ ਸਿੱਖ ਸਰੂਪ ਦੀ ਪਕੜ ਪੀਡੀ ਕਰ ਦੇਵੇਗੀ।

**ਇਸ ਵੇਲੇ** ਸਾਡੀ ਬੁਨਿਆਦੀ ਚਿੰਤਾ, ਸਿਰਫ਼ ਸਰੂਪ 'ਤੇ ਹੀ ਕੇਂਦ੍ਰਿਤ ਹੋ ਗਈ ਹੈ। ਅਸਲ ਗੱਲ ਵਿਚਾਰਧਾਰਾ ਦੀ ਥਾਂ ਵਿਹਾਰਧਾਰਾ 'ਤੇ ਟਿਕੀ ਹੋਈ ਹੈ। ਮਸਲਾ ਗੰਭੀਰ ਤਦ ਹੋਇਆ ਜਦੋਂ ਵਿਹਾਰਧਾਰਾ ਅੱਗੇ ਆ ਗਈ ਤੇ ਵਿਚਾਰਧਾਰਾ ਪਿੱਠਭੂਮੀ ਵਿਚ ਚਲੀ ਗਈ। ਵਿਚਾਰਧਾਰਾ, ਇਤਿਹਾਸ, ਧਰਮ ਤੇ ਸਭਿਆਚਾਰ ਦੇ ਸਾਂਝੇ ਮੰਥਨ ਵਿਚੋਂ ਆਪਣਾ ਸਰੂਪ

ਤੇ ਚਰਿੱਤਰ ਗ੍ਰਹਿਣ ਕਰਦੀ ਹੈ। ਏਸ ਵੇਲੇ ਸਿੱਖਾਂ ਨੂੰ ਸੰਸਥਾ ਸੰਸਥਾਪਨ ਦੀ ਨਹੀਂ, ਸਗੋਂ ਸਿਹਤਮੰਦ ਸੋਚ ਦੀ ਲੋੜ ਹੈ। ਸੰਸਥਾਪਨ ਦੀ ਲੋੜ ਉਦੋਂ ਤਕ ਸੀ ਜਦੋਂ ਤਕ ਸਿੱਖ, ਸਿੱਖ ਧਰਮ ਤੇ ਸਿੱਖ ਸਭਿਆਚਾਰ ਦੀ ਹੋਂਦ-ਹਸਤੀ ਦੇ ਸੰਵਿਧਾਨਕ ਜਾਂ ਪ੍ਰਵਾਨਿਤ ਰੂਪ ਬਾਰੇ ਚਿੰਤਤ ਸਨ ਅਤੇ ਕਿੰਤੂਆਂ ਪ੍ਰੰਤੂਆਂ ਵਿਚ ਘਿਰੇ ਹੋਏ ਸਨ। ਹੁਣ ਅਜਿਹਾ ਨਹੀਂ ਹੈ। ਸੰਸਥਾਪਨ ਦੀ ਸੰਵਿਧਾਨਕ ਤੇ ਵਿਚਾਰਧਾਰਕ ਲੜਾਈ ਸਿੰਘ ਸਭਾ ਲਹਿਰ, ਚੀਫ਼ ਖਾਲਸਾ ਦੀਵਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਸਿੱਖਾਂ ਦੀਆਂ ਸਿਆਸੀ ਜੱਥੇਬੰਦੀਆਂ ਨੇ ਲੜ ਲਈ ਹੈ।

**ਸਿੱਖਾਂ ਲਈ** ਇਸ ਵੇਲੇ, **ਮਾਨਸ ਕੀ ਜਾਤਿ ਸਬੈ ਏਕੈ ਪਹਚਾਨਬੋ** ਦੇ ਬੁਨਿਆਦੀ ਸਿੱਧਾਂਤ ਪ੍ਰਤਿ ਸ਼ਿੱਦਤ ਨਾਲ ਇਕਜੁੱਟਤਾ ਦਾ ਪ੍ਰਗਟਾਵਾ ਕਰਨਾ ਪਵੇਗਾ ਅਤੇ ਇਸ ਨਾਲ ਇਹ ਇਤਿਹਾਸਕ ਫ਼ੈਸਲਾ ਵੀ ਹੋ ਜਾਵੇਗਾ ਕਿ ਇੱਕੀਵੀਂ ਸਦੀ ਦਾ ਮਨੁੱਖ ਕੈਸਾ ਹੋਵੇ?

**ਸਿੱਖਾਂ ਨੂੰ** ਇਸ ਵੇਲੇ ਸਿੱਖ ਦਾਰਸ਼ਨਿਕਾਂ ਦੀ ਲੋੜ ਹੈ ਜੋ ਸਿੱਖ ਧਰਮ ਦੀ ਪਰੰਪਰਾ ਵਿੱਚੋਂ ਆਉਣ ਤੇ ਨਵੀਂ ਐਕਸ਼ਨ ਪਲਾਨ ਦੇਣ, ਜਿਸ ਨਾਲ ਸਿੱਖਾਂ ਦੀ ਹੋਂਦ-ਹਸਤੀ ਤੇ ਸਿੱਖ ਧਰਮ ਦੀ ਆਧੁਨਿਕ ਮੁਹਾਵਰੇ ਵਿਚ ਵਿਆਖਿਆ ਵਿਸ਼ਲੇਸ਼ਣ ਤੇ ਪੇਸ਼ਕਾਰੀ ਹੋ ਸਕੇ। ਖਾੜਕੂ ਦੌਰ ਨੇ ਜਿਹੜੇ ਪ੍ਰਤੀਕ ਜਾਂ ਬਿੰਬ ਲੱਭੇ, ਉਹ ਇਤਿਹਾਸ ਦੀ ਜ਼ਮੀਨ ਵਿਚ ਪਏ ਹੋਏ ਸਨ, ਸਾਡੀ ਚੇਤਨਤਾ, ਜਿਉਂਦੇ ਇਤਿਹਾਸ (living history) ਨੂੰ ਗ੍ਰਹਿਣ ਕਰਦੀ ਹੈ। ਪ੍ਰਸੰਗ ਦਾ ਫ਼ੈਸਲਾ ਕੀਤੇ ਬਗ਼ੈਰ ਜਦੋਂ ਇਤਿਹਾਸ ਦੇ ਪਾਤਰਾਂ ਨਾਲ ਵਰਤਮਾਨ ਦੀ ਸ਼ਨਾਖ਼ਤ ਨੂੰ ਸਮਰੂਪਤਾ ਪ੍ਰਦਾਨ ਕਰਨ ਜਾਂ ਰਲਾਉਣ ਦੀ ਕੋਸ਼ਿਸ਼ ਕੀਤੀ ਜਾਵੇਗੀ ਤਾਂ ਸਭ ਕੁਝ ਖਲਤ ਮਲਤ ਹੋਣ ਦੀ ਸੰਭਾਵਨਾ ਹੈ। ਇਤਿਹਾਸ ਨਾਇਕਾਂ ਦੀ ਉਸ ਸਮੇਂ ਤੋਂ ਅਤੇ ਵਰਤਮਾਨ ਸਮੇਂ ਦੇ ਦਰਮਿਆਨ ਦੇ ਕਾਲ-ਖੰਡ ਦੀ ਵਿੱਥ ਦੇ ਹਵਾਲੇ ਨਾਲ ਉਚਿਤਤਾ ਜਾਂ ਅਣਉਚਿਤਤਾ ਨਿਸ਼ਚਿਤ ਕਰਨੀ ਪਵੇਗੀ। ਨਹੀਂ ਤਾਂ ਇਹ 'ਰੈਸ਼ ਡਰਾਈਵਿੰਗ' ਤ੍ਰਾਸਦਿਕ ਸਿੱਟੇ ਪ੍ਰਸਤੁਤ ਕਰੇਗੀ। ਨਿਰਸੰਦੇਹ ਨਾਇਕ ਦੀ ਭੂਮਿਕਾ, ਕਦੀ ਬਿਰਥਾ ਨਹੀਂ ਜਾਂਦੀ।



**ਗੁਰਬਾਣੀ**, ਗੁਰ-ਜੀਵਨ ਤੇ ਗੁਰਮਤਿ, ਤਿੰਨ ਭਿੰਨ ਵਰਤਾਰੇ ਹੁੰਦੇ ਹੋਏ ਵੀ, ਇਕ ਰੂਪ, ਸਮਸੁਰ ਜਾਂ ਪੂਰਕ ਹਨ ਅਤੇ ਏਹੋ ਗੁਰਮਤਿ ਦੇ ਵਿਹਾਰਕ ਸਭਿਆਚਾਰ ਦੀ ਵਿਲੱਖਣ ਪਹਿਚਾਣ ਦਾ ਬੁਨਿਆਦੀ ਚਿਹਨ ਹੈ। ਗੁਰੂ ਨਾਨਕ ਦਾ ਵਿਸ਼ਵ ਦ੍ਰਿਸ਼ਟੀਕੋਣ ਹੀ ਜੀਵਨ ਦਰਸ਼ਨ ਤੇ ਜੀਵਨ ਜਾਚ ਦਾ ਮੂਲ ਆਧਾਰ ਹੈ। ਇਹ ਹੀ ਸਿੱਖ ਅਨੁਭਵ ਦੀ ਸਿੱਧਾਂਤਕ ਵਿਆਖਿਆ ਹੈ। ਗੁਰੂ ਜੀ ਗੁਰਮੁਖਤਾ ਦਾ ਆਦਰਸ਼ ਸਥਾਪਤ ਕਰਦੇ ਹੋਏ, ਵਿਅਕਤੀ ਨੂੰ ਇੱਛਾਤੰਤਰ ਦੀ ਅਰਾਜਕਤਾ ਉਪਰ ਆਬੂਰ ਹਾਸਿਲ ਕਰਨ ਲਈ ਪ੍ਰੇਰਦੇ ਹਨ। ਮਨੁੱਖ ਅੰਦਰ ਇੱਛਾ ਦਾ ਉੱਦਾਤੀਕਰਣ ਕਰਨ ਦੀ ਚੇਤਨਾ ਜਗਾਉਂਦੇ ਹਨ, ਏਹੋ ਕਾਰਨ ਹੈ ਕਿ ਮਨਮੁਖ ਤੇ ਗੁਰਮੁਖ ਦਾ ਬੁਨਿਆਦੀ ਅੰਤਰ, ਨੈਤਿਕ, ਅਧਿਆਤਮਕ ਚਰਿਤਰ ਵਾਲਾ ਹੈ। ਨੈਤਿਕਤਾ ਗੁਰਮਤਿ ਦਾ ਸਿਰਮੌਰ ਗੁਣ ਹੈ। ਸ਼ਬਦ ਦੇ ਮਾਧਿਅਮ ਰਾਹੀਂ ਗੁਰਬਾਣੀ, ਸਭਿਆਚਾਰਕ ਕ੍ਰਾਂਤੀ ਲਈ ਉੱਦਮ ਕਰਦੀ ਹੈ।

**ਗੁਰਬਾਣੀ** ਪੂਰਬਲੇ ਵਿਚਾਰ-ਪ੍ਰਬੰਧ, ਸਭਿਆਚਾਰਕ ਵਿਹਾਰ ਪ੍ਰਬੰਧ, ਨਾਰੀ ਤੇ ਸ਼ੂਦਰ

ਦੇ ਤ੍ਰਿਸਕਾਰ-ਪ੍ਰਬੰਧ ਤੇ ਸ਼ੋਸ਼ਨ-ਤੰਤਰ ਦਾ ਪ੍ਰਤਿ-ਉੱਤਰ ਦੇਣ ਲਈ ਇਕ ਨਵੇਂ ਪ੍ਰਤਿ-ਸਭਿਆਚਾਰ ਦੀ ਸਿਰਜਣਾ ਕਰਦੀ ਹੈ, ਅਤੇ ਬ੍ਰਾਹਮਣੀ ਪ੍ਰਥਾ ਦੇ ਸ਼ੁੱਧ ਸਵਾਰਥੀ ਚਰਿੱਤਰ ਦੇ ਨਿਸ਼ੇਧ ਲਈ, ਤਰਕ ਕੇਂਦ੍ਰਿਤ ਖੰਡਨਧਾਰਾ ਦੀ ਰਚਨਾ ਕਰਦੀ ਹੈ। ਗੁਰੂ ਨਾਨਕ, ਜੇ **'ਜਪੁਜੀ'** ਵਿਚ ਸ਼ੁੱਧ ਦਾਰਸ਼ਨਿਕ, ਪਾਰਭੌਤਿਕ ਵਰਤਾਰਿਆਂ 'ਤੇ ਪ੍ਰਭੂ ਪ੍ਰਾਪਤੀ ਦੇ ਮਾਰਗ ਅਤੇ ਇਸ ਦਾ ਦਰਸ਼ਨ ਪ੍ਰਸਤੁਤ ਕਰਦੇ ਹਨ ਤਾਂ **'ਆਸਾ ਦੀ ਵਾਰ'**, **'ਸਿੱਧ ਗੋਸਟਿ'** ਅਤੇ **'ਬਾਬਰਵਾਣੀ'** ਵਿਚ ਪ੍ਰਚਲਿਤ ਰਾਜਤੰਤਰ, ਕੁਟਲਤੰਤਰ ਅਤੇ ਕਥਿਤ ਧਰਮਤੰਤਰ ਨੂੰ ਨਿੰਦਾ ਦਾ ਪਾਤਰ ਹੀ ਨਹੀਂ ਬਣਾਉਂਦੇ ਸਗੋਂ ਚੁਣੌਤੀ ਵੀ ਦਿੰਦੇ ਹਨ ਅਤੇ ਮਨੁੱਖ, ਜੀਵਨ, ਜਗਤ ਤੇ ਜੁਗਤਿ ਪ੍ਰਤੀ ਸੰਵਾਦ ਵੀ ਰਚਾਉਂਦੇ ਹਨ। ਇਹ ਚੁਣੌਤੀ, ਰਾਜਸੱਤਾ ਦੇ ਆਪਹੁਦਰੇ ਵਿਹਾਰ-ਤੰਤਰ ਨੂੰ ਮਾਨਵੀ ਹਿਤਾਂ ਅਨੁਕੂਲ ਨਿਯੰਤਰਿਤ ਕਰਨ ਲਈ ਪਹਿਲ ਦਾ ਪ੍ਰਤੀਕ ਹੈ ਅਤੇ ਇਹ ਪਹਿਲ ਨਿਰੰਤਰ ਮਾਨਵੀ ਆਜ਼ਾਦੀ ਦੇ ਸਰੋਕਾਰਾਂ ਨੂੰ ਅੰਗੀਕਾਰ ਕਰਕੇ ਚਲਦੀ ਹੋਈ ਇਕ ਲਹਿਰ ਵਿਚ ਰੂਪਾਂਤ੍ਰਿਤ ਹੋ ਜਾਂਦੀ ਹੈ। ਏਹੋ ਲਹਿਰ, ਗੁਰੂ ਅਰਜਨ ਤੇ ਗੁਰੂ ਤੇਗ ਬਹਾਦਰ ਦੀ ਸ਼ਹੀਦੀ ਦਾ ਸਬੱਬ ਬਣਦੀ ਹੈ। ਗੁਰੂ ਹਰਿਗੋਬਿੰਦ, ਪੰਜਵੇਂ ਗੁਰੂ ਦੀ ਸ਼ਹਾਦਤ ਉਪਰੰਤ ਸ਼ਾਸਤਰ ਤੋਂ ਸ਼ਸਤਰ ਵੱਲ ਯਾਤਰਾ ਆਰੰਭਦੇ ਹਨ। ਗੁਰੂ ਗੋਬਿੰਦ ਸਿੰਘ ਇਸ ਲਹਿਰ ਨੂੰ ਕਿਰਿਆਤਮਕ ਤੇ ਵਿਚਾਰਧਾਰਾਈ ਸਿਖਰ ਪ੍ਰਦਾਨ ਕਰਨ ਲਈ, ਖਾਲਸੇ ਦੀ ਸਿਰਜਣਾ ਕਰਦੇ ਹਨ। ਏਥੇ ਹੀ ਅਕਾਲ ਤਖ਼ਤ ਦੀ ਪ੍ਰਭਾਵੀ ਭੂਮਿਕਾ ਤੇ ਹੋਂਦ ਉਜਾਗਰ ਹੁੰਦੀ ਹੈ।



**ਸਿੱਖ ਧਰਮ** ਦੇ ਬਾਨੀ ਗੁਰੂ ਨਾਨਕ ਦੇਵ ਨੇ ਜਿਸ ਗੁਰਮਤਿ ਸਭਿਆਚਾਰ ਦੀ ਨੀਂਹ ਰੱਖੀ ਉਸ ਦੇ ਬੁਨਿਆਦੀ ਸਰੋਕਾਰ ਸਮਾਜਵਾਦੀ ਲੋਕਤੰਤਰ ਦੀ ਉਸਾਰੀ ਨਾਲ ਜੁੜੇ ਹੋਏ ਹਨ ਅਤੇ ਉੱਤਰਕਾਲੀ ਗੁਰੂ ਸਾਹਿਬਾਨ ਨੇ ਇਨ੍ਹਾਂ ਸਰੋਕਾਰਾਂ ਨੂੰ ਸਮਰੱਥ ਵਰਤਾਰੇ ਬਨਾਉਣ ਵਿਚ ਸਾਰਥਿਕ ਤੇ ਮੁੱਲਵਾਨ ਭੂਮਿਕਾ ਨਿਭਾਈ। ਇਸੇ ਪ੍ਰਸੰਗ ਨੂੰ ਦਸਮ ਪਾਤਸ਼ਾਹ ਨੇ ਇਤਿਹਾਸਕ ਤੇ ਯਾਦਗਾਰੀ ਰੂਪਾਂਤ੍ਰਣ ਪ੍ਰਦਾਨ ਕਰਨ ਲਈ, ਖਾਲਸੇ ਨੂੰ ਅੰਮ੍ਰਿਤ ਦੀ ਦਾਤ ਨਾਲ ਉੱਦਾਤੀਕ੍ਰਿਤ ਕਰਨ ਉਪਰੰਤ ਖ਼ੁਦ ਆਪ ਅੰਮ੍ਰਿਤ ਛਕ ਕੇ ਅਤੇ ਖਾਲਸੇ ਦੀ ਕਿਰਪਾ ਦਾ ਪਾਤਰ ਬਣਕੇ, ਜਿੱਥੇ ਆਪੇ ਗੁਰ ਚੇਲਾ ਦੀ ਨਵੀਂ ਪਰੰਪਰਾ ਬਣਾਈ, ਨੂੰ ਵਿਹਾਰਕ ਪੁਸ਼ਟੀ ਵੀ ਪ੍ਰਦਾਨ ਕੀਤੀ, ਉਥੇ ਭਾਰਤੀ ਉਪ-ਮਹਾਂਦੀਪ ਦੇ ਇਤਿਹਾਸ, ਚਰਿਤਰ ਤੇ ਸਭਿਆਚਾਰ ਦੀ ਦਸ਼ਾ ਤੇ ਦਿਸ਼ਾ ਹੀ ਤਬਦੀਲ ਕਰ ਦਿੱਤੀ। ਗੁਰੂ ਨਾਨਕ ਵੱਲੋਂ ਛੇੜੀ ਗਈ, ਵਿਚਾਰਧਾਰਕ ਸ਼ਾਸਤਰੀ ਜੰਗ ਦਾ ਵਿਚਾਰਧਾਰਾਈ ਤੇ ਸ਼ਸਤਰੀ ਪ੍ਰਤਿ-ਉੱਤਰ ਖਾਲਸੇ ਦੇ ਰੂਪ ਵਿਚ ਉਦੈਮਾਨ ਹੁੰਦਾ ਹੈ। ਖਾਲਸੇ ਨੇ ਆਪਣੀ ਜੱਦੋ-ਜਹਿਦ ਨਿਰੰਤਰ ਜਾਰੀ ਰੱਖੀ, ਜਿਸਦੇ ਪ੍ਰਮਾਣ ਮੁਗ਼ਲ ਰਾਜ ਤੋਂ ਲੈ ਕੇ ਭਾਰਤ ਦੇ ਵਰਤਮਾਨ ਇਤਿਹਾਸ, ਸਿੱਖ ਰਾਜ ਤੇ ਆਜ਼ਾਦੀ ਦੀ ਲਹਿਰ ਦੇ ਆਰੰਭ ਅਤੇ ਆਧੁਨਿਕ ਪ੍ਰਸੰਗ ਵਿਚ ਵੇਖੇ ਤੇ ਵਿਚਾਰੇ ਜਾ ਸਕਦੇ ਹਨ।

**ਸਿੱਖ ਧਰਮ** ਤੇ ਗੁਰੂ ਸਾਹਿਬਾਨ ਦੇ ਵਿਚਾਰ ਤੇ ਚਿੰਤਨ-ਪ੍ਰਬੰਧ ਨੂੰ ਰਾਜਨੀਤਕ ਜਾਂ ਭੂਗੋਲਿਕ ਸੀਮਾਵਾਂ ਵਿਚ ਸੀਮਿਤ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਹ ਤ੍ਰੈਕਾਲੀ ਤੇ ਮਨੁੱਖੀ ਹਿਤ ਨਾਲ ਜੁੜੀ ਹੋਈ ਲਹਿਰ ਦੇ ਵਰਤਾਰਿਆਂ ਦੇ ਵਿਹਾਰਕ ਤੇ ਸਿਧਾਂਤਕ ਪ੍ਰਮਾਣ ਹਨ। ਇੱਕੀਵੀਂ ਸਦੀ ਵਿਚ ਪ੍ਰਾਪਤ ਤਕਨੀਕੀ ਵਿਗਿਆਨ ਤੇ ਯੰਤਰੀ-ਚੁਣੌਤੀਆਂ ਦਾ

ਮਾਨਵ-ਹਿਤਕਾਰੀ ਪਰਿਪੇਖ ਤੋਂ ਉੱਤਰ, ਕੇਵਲ ਖਾਲਸਾਈ ਚਰਿਤਰ ਹੀ ਦੇ ਸਕਦਾ ਹੈ, ਕਿਉਂਕਿ ਪਦਾਰਥ, ਗਿਆਨ, ਵਿਗਿਆਨ, ਤਕਨੀਕ ਤੇ ਮਸ਼ੀਨ ਦੀਆਂ ਆਪਣੀਆਂ ਸੰਸਾਰਕ ਸੀਮਾਵਾਂ ਹਨ। ਪਰ ਖਾਲਸਾਈ ਵਰਤਾਰਾ ਤੇ ਸਿੱਖ ਚਰਿਤਰ, ਸਮੁੱਚੇ ਮਾਨਵ ਵਿਰੋਧੀ ਪਾਸਾਰੇ 'ਤੇ ਸਮਾਜਕ ਵਰਤਾਰੇ ਨੂੰ ਅਪ੍ਰਸੰਗਿਕ ਸਿੱਧ ਕਰ ਦੇਂਦਾ ਹੈ।

**ਗੁਰਇਤਿਹਾਸ**, ਗੁਰਬਾਣੀ, ਗੁਰਜੀਵਨ, ਗੁਰ-ਸਾਹਿਤ ਅਤੇ ਗੁਰਮਤਿ ਸਭਿਆਚਾਰ ਦੇ ਧਾਰਮਿਕ ਅਤੇ ਅਧਿਆਤਮਕ ਪਹਿਲੂਆਂ ਦੀ ਬੁਨਿਆਦ ਵਿਚ ਜਿਸ ਜੀਵਨ-ਜਾਚ ਨੂੰ ਪਿਆਰਿਆ ਤੇ ਸਤਿਕਾਰਿਆ ਗਿਆ ਹੈ, ਉਸ ਦੀ ਅੰਤਿਮ ਟੇਕ ਸਮਾਜਵਾਦੀ ਲੋਕਤੰਤਰ 'ਤੇ ਹੀ ਹੈ। ਜਿਸ ਅਧਿਆਤਮ-ਤੰਤਰ ਨੂੰ ਗੁਰੂ-ਧਾਰਾ ਗ੍ਰਹਿਣ ਤੇ ਪ੍ਰਸਤੁਤ ਕਰਦੀ ਹੈ, ਉਸ ਦਾ ਸੰਬੰਧ ਜੀਵ, ਜਗਤ ਤੇ ਬ੍ਰਹਮ ਦੇ ਤ੍ਰੈਕਾਲੀ ਅਖੰਡ ਵਰਤਾਰੇ ਨਾਲ ਹੈ ਅਤੇ ਪ੍ਰਭੂ ਸਿਮਰਨ ਉਸ ਸਮਰੱਥ ਅਕਾਲ ਪੁਰਖ ਦੀ ਅਰਾਧਨਾ ਹੈ। ਮਾਨਵੀ ਜੀਵਨ ਲਈ ਇਹ ਪ੍ਰਬੰਧ ਹੀ ਜ਼ਰੂਰੀ ਤੇ ਪ੍ਰਸੰਗਿਕ ਹੈ ਜੋ ਪ੍ਰਬੰਧ, ਸਾਂਝੀਵਾਲਤਾ ਨੂੰ ਪ੍ਰਨਾਇਆ ਹੋਵੇ ਅਤੇ ਇਸ ਪ੍ਰਬੰਧ ਵਿਚਲੀ ਜਾਚ ਨਾਲ ਪ੍ਰਭੂ ਸਿਮਰਨ ਦੀ ਵਿਸ਼ੇਸ਼ ਜੁਗਤ ਵੀ ਹਾਜ਼ਰ ਰਹਿੰਦੀ ਹੈ ਜੋ ਮਨੁੱਖ ਦੇ ਬੁਨਿਆਦੀ ਇੱਛਾਤੰਤਰ, ਵਸਤੂ-ਤੰਤਰ ਅਤੇ ਆਤਮ-ਤੰਤਰ ਵਿਚਲੇ ਅਨੁਪਾਤ ਨੂੰ ਨਿਯੰਤਰਿਤ ਰੱਖਣ ਲਈ ਸਾਰਥਿਕ ਭੂਮਿਕਾ ਨਿਭਾਉਂਦੀ ਹੈ। ਸਿੱਖ-ਅਧਿਆਤਮਕ ਪ੍ਰਸੰਗ ਵੀ ਤਾਂ ਚੰਗੇਰੇ ਮਾਨਵਵਾਦੀ ਜੀਵਨ ਜਿਊਣ ਦੀ ਪ੍ਰੇਰਨਾ ਰਾਹੀਂ ਵਿਹਾਰਕ ਨੈਤਿਕਤਾ ਨਾਲ ਜੋੜਦਾ ਹੈ। ਸਮਾਜਕ, ਨੈਤਿਕ ਅਤੇ ਅਧਿਆਤਮਕ ਉਸਾਰ 'ਤੇ ਉਸਰੀ ਇਸ ਖਾਲਸਾਈ ਵਿਚਾਰਧਾਰਾ ਵਿਚ, ਸਮਾਜਤੰਤਰ, ਲੋਕਤੰਤਰ, ਧਰਮਤੰਤਰ ਅਤੇ ਵਿਹਾਰਤੰਤਰ ਇਕਸੁਰ ਹੋਏ ਰੂਪਮਾਨ ਹੁੰਦੇ ਹਨ।



**ਇੱਕੀਵੀਂ ਸਦੀ** ਦੇ ਪ੍ਰਵੇਸ਼ ਬਿੰਦੂ ਨਾਲ ਜੁੜਦੇ ਹੋਏ ਇਸ ਅਵਸਰ 'ਤੇ ਆਤਮ ਅਵਲੋਕਨ, ਆਤਮ-ਚਿੰਤਨ ਅਤੇ ਆਤਮ-ਵਿਸ਼ਲੇਸ਼ਣ ਤਾਂ ਕਰਨਾ ਚਾਹੀਦਾ ਹੈ ਕਿ

- *ਪਿਛਲੀਆਂ ਪੰਜ ਸਦੀਆਂ ਅਤੇ ਤਿੰਨ ਸੌ ਸਾਲਾਂ ਵਿਚ ਇਨ੍ਹਾਂ ਵਿਚਾਰਧਾਰਾਈ ਆਧਾਰਾਂ ਦੇ ਵਿਕਾਸ, ਪ੍ਰਸਾਰ, ਪ੍ਰਚਾਰ ਤੇ ਪੁਨਰ ਵਿਆਖਿਆ ਵਿਸਤਾਰ ਦੀ ਕੀ ਦਿਸ਼ਾ ਬਣੀ?*
- *ਸੰਸਥਾਈ ਅਤੇ ਵਿਅਕਤੀਗਤ ਪੱਧਰ 'ਤੇ ਲੋਕ, ਖਾਲਸੇ ਦੀਆਂ ਬੁਨਿਆਦੀ ਅਕਾਂਖਿਆਵਾਂ 'ਤੇ ਪਹਿਰਾ ਦੇ ਸਕੇ?*
- *ਨਵੀਂ ਪੀੜ੍ਹੀ ਨੂੰ ਬਿਪਰਨ ਦੀ ਰੀਤ ਤੋਂ ਬਚਾ ਸਕੇ?*
- *ਜੇ ਅਜਿਹਾ ਨਹੀਂ ਹੋਇਆ ਤਾਂ ਫਿਰ ਘਾਟ ਕਿੱਥੇ ਹੈ?*
- *ਖਾਲਸਾਈ ਚਰਿਤਰ ਨਿਰਮਾਣ ਵਿਚ ਸੰਕਟ ਕਿੱਥੇ ਹੈ?*
- *ਵਰਤਮਾਨ ਪ੍ਰਸੰਗ ਵਿਚ ਉਹ ਕਿਹੜੇ ਪ੍ਰਭਾਵ ਤੇ ਸ਼ਕਤੀਆਂ ਹਨ ਜਿਨ੍ਹਾਂ ਕਾਰਨ ਮਿਥੇ ਟੀਚਿਆਂ ਦੀ ਪ੍ਰਾਪਤੀ ਨਹੀਂ ਕਰ ਸਕੇ?*
- *ਇਸ ਵਿਚਾਰ ਪ੍ਰਬੰਧ ਨੂੰ ਵਿਹਾਰਕਤਾ ਵਿਚ ਰੂਪਾਂਤ੍ਰਿਤ ਕਿਉਂ ਨਹੀਂ ਕਰ ਸਕੇ?*

**ਮੁਗ਼ਲ ਕਾਲ** ਤੇ ਗੁਰੂ ਕਾਲ, ਭਾਰਤੀ ਉਪਮਹਾਂਦੀਪ ਦੀ ਇਤਿਹਾਸ-ਰੇਖਾ ਵਿਚ ਇਕ ਸਮਰੂਪ ਕਾਲ-ਖੰਡ ਵਿਚ ਸਮਵਿਥ ਚਲਦੇ ਹੋਏ, ਜਿੱਥੇ ਸਮਾਨੰਤਰ ਰਾਜਨੀਤਕ

ਇਤਿਹਾਸ ਦੀ ਸਿਰਜਣਾ ਕਰਦੇ ਹਨ, ਉਥੇ ਗੁਰੂ-ਕਾਲ ਦੇ ਅਧਿਆਤਮਕ ਤੇ ਸਮਾਜਕ ਦ੍ਰਿਸ਼ਟੀ ਦੇ ਸਾਂਝੇ ਇਨਕਲਾਬੀ ਨਾਇਕ, ਪ੍ਰਚਲਿਤ ਸਮਕਾਲੀ ਰਾਜ-ਪ੍ਰਬੰਧ ਤੇ ਸਮਾਜ-ਪ੍ਰਬੰਧ ਦੇ ਆਪਸੀ ਵਿਰੋਧਾਂ, ਵਿਤਕਰਿਆਂ ਦੇ ਵਰਤਾਰਿਆਂ ਨੂੰ ਚੁਣੌਤੀ ਹੀ ਨਹੀਂ ਦੇਂਦੇ ਸਗੋਂ ਇਕ ਇਤਿਹਾਸਕ ਪ੍ਰਤਿ ਉੱਤਰ ਵਜੋਂ ਇਕ ਨਵਾਂ ਸਭਿਆਚਾਰ ਤੇ ਨਵਾਂ ਚਿੰਤਨ-ਪ੍ਰਬੰਧ, ਉਸਾਰਨ ਦੀ ਨਿਰੰਤਰ ਪ੍ਰਕਿਰਿਆ ਵਿਚ, ਪਏ ਹੋਏ ਦ੍ਰਿਸ਼ਟੀਗੋਚਰ ਹੁੰਦੇ ਹਨ।

**ਗੁਰੂ ਕਾਲ**, ਇਨਕਲਾਬੀ ਸੰਵਾਦੀ ਮੁਦਰਾ ਵਿਚ ਹੈ। ਇਹ ਸੰਵਾਦ ਵਿਰੋਧ ਤੇ ਸੋਧ ਕੇਂਦ੍ਰਿਤ ਹੈ। **ਪਹਿਲਾ** ਸੰਵਾਦ, ਹਿੰਦੂ ਚਿੰਤਨ ਪਰੰਪਰਾ ਦੇ ਸ਼੍ਰੇਣੀ-ਕੇਂਦ੍ਰਿਤ, ਨਫ਼ਰਤ ਭਰਪੂਰ ਅਤੇ ਤਰਕਹੀਣ ਤਰਜੀਹਾਂ 'ਤੇ ਆਧਾਰਿਤ ਅਣਮਨੁੱਖੀ ਵਰਤਾਰਿਆਂ, ਸਵੈ-ਹਿਤ ਨਾਲ ਜੁੜੇ ਪੈਂਤੜਿਆਂ ਤੇ ਜਬਰੀ ਸਮਾਜਕ ਵਿਹਾਰਾਂ ਨਾਲ ਹੈ। **ਦੂਜਾ** ਸੰਵਾਦ, ਮੁਸਲਮਾਨਾਂ ਦੀ ਇਕਤੰਤਰੀ ਰਾਜਾਸ਼ਾਹੀ ਦੇ ਅਣਮਨੁੱਖੀ ਵਰਤਾਰਿਆਂ ਨਾਲ ਹੈ ਜੋ ਜ਼ੋਰ-ਜਬਰ ਦੀ ਟੇਕ ਤੇ ਸਾਧਾਰਨ ਮਨੁੱਖ ਨੂੰ, ਸ਼ੋਸ਼ਣ-ਵਿਧੀਆਂ ਰਾਹੀਂ, ਰਾਜਨੀਤਕ ਤਾਕਤ ਦੇ ਦਬਾਅ ਤੇ ਲਾਲਚ ਰਾਹੀਂ ਆਪਣੇ ਗ਼ੁਲਾਮ ਬਨਾਉਣਾ ਚਾਹੁੰਦੇ ਹਨ। ਉਕਤ ਵਰਣਿਤ ਦੋਵੇਂ ਸ਼ਕਤੀਆਂ, ਗ਼ੁਲਾਮੀ ਤੇ ਲੁੱਟ ਨੂੰ ਹੀ ਆਪਣੀ ਕਾਰਜਸ਼ੈਲੀ ਦਾ ਕੇਂਦਰ-ਬਿੰਦੂ ਬਣਾਉਂਦੀਆਂ ਹਨ। ਫ਼ਰਕ ਕੇਵਲ ਏਨਾ ਹੈ ਕਿ **ਇਕ ਧਿਰ** ਬਾਹਰੋਂ ਆਈ ਹੋਈ ਹੈ ਅਤੇ ਉਸ ਦਾ ਧਰਮ-ਅਨੁਸ਼ਾਸਨ ਤੇ ਰਾਜ-ਅਨੁਸ਼ਾਸਨ ਬਾਹਰੋਂ ਦੇਖਿਆਂ ਭਿੰਨ ਲਗਦਾ ਹੈ। **ਦੂਜੀ ਧਿਰ** ਜੋ ਏਥੋਂ ਦੀ ਵਸਨੀਕ ਹੈ, ਜੋ ਪਰੰਪਰਕ ਸ਼ੋਸ਼ਣ ਮਾਡਲਾਂ ਦੇ ਪਰੰਪਰਾਈ ਦਬਾਅ ਵਸ, ਆਪਣੇ ਧਰਮ-ਅਨੁਸ਼ਾਸਨ ਅਤੇ ਅਸਿੱਧੇ ਰਾਜ ਅਨੁਸ਼ਾਸਨ ਰਾਹੀਂ ਆਪਣੀ ਹੋਂਦ ਤੇ ਹਸਤੀ ਨੂੰ ਪ੍ਰਮਾਣਿਕ ਸਿੱਧ ਕਰਨ ਵਿਚ ਰੁੱਝੀ ਹੋਈ ਹੈ, ਅਤੇ ਇਹ ਦੋਵੇਂ ਧਿਰਾਂ ਇਸ ਉਪ ਮਹਾਂਦੀਪ ਦੇ ਲੋਕਾਂ ਲਈ ਗ਼ੁਲਾਮੀ ਦੇ ਬਹੁਪਰਤੀ ਜਾਲ ਬੁਣਦੀਆਂ ਰਹੀਆਂ ਹਨ। ਗ਼ੁਲਾਮੀ ਨੂੰ ਤ੍ਰੈਕਾਲੀ ਤੇ ਯਕੀਨੀ ਬਣਾਈ ਰੱਖਣ ਲਈ, ਇਹ ਦੋਵੇਂ ਧਿਰਾਂ ਆਪਣੇ ਲੁਪਤ ਹਿੰਸਕ ਵਿਹਾਰ ਤੇ ਹਿੰਸਕ ਵਰਤਾਰਿਆਂ ਨੂੰ ਕਾਰਗਰ ਢੰਗ ਨਾਲ ਇਸਤੇਮਾਲ ਕਰਦੀਆਂ ਰਹੀਆਂ ਹਨ। ਸਿੱਟੇ ਵਜੋਂ ਰਾਜ, ਧਰਮ, ਪਰੰਪਰਾ, ਪੁਨਰ ਜਨਮ, ਸ਼੍ਰੇਣੀ-ਵੰਡ, ਪਾਪ-ਪੁੰਨ ਤੇ ਹਿੰਸਕ ਵਿਹਾਰ ਦੀ ਸਵੈ-ਇੱਛਤ ਵਿਆਖਿਆ ਨਾਲ, ਸਾਧਾਰਨ ਮਨ ਦੀ ਗ਼ੁਲਾਮੀ ਨੂੰ, ਪਰੰਪਰਕ ਉਚਿੱਤਤਾ ਸਹਿਤ, ਸਹੀ ਸਿੱਧ ਕਰਕੇ, ਆਪਣੀ ਮਨੋਰਥ-ਸਿੱਧੀ 'ਤੇ ਹੀ ਕੇਂਦ੍ਰਿਤ ਰਹੇ। ਫਲਸਰੂਪ, ਸਾਧਾਰਨ ਮਨੁੱਖ ਦੀ ਵਿਕਾਸ ਰੇਖਾ ਦਾ ਗਰਾਫ਼ ਆਰਥਿਕ, ਸਰੀਰਕ ਤੇ ਮਾਨਸਿਕ ਤੌਰ 'ਤੇ ਪਤਨ-ਰੇਖਾ ਵੱਲ ਨਿਰੰਤਰ ਤੌਰ 'ਤੇ ਮੋੜ ਦਿੱਤਾ ਗਿਆ।

**ਗੁਰੂ ਸਾਹਿਬਾਨ** ਨੇ ਪ੍ਰਚਲਿਤ ਧਾਰਮਿਕ, ਮਾਨਸਿਕ, ਆਰਥਿਕ ਤੇ ਰਾਜਨੀਤਕ ਸ਼ੋਸ਼ਣ ਖਿਲਾਫ਼ ਤਾਰਕਿਕ ਮੁਹਾਵਰੇ ਵਿਚ ਆਵਾਜ਼ ਹੀ ਨਹੀਂ ਉਠਾਈ ਸਗੋਂ ਵਿਹਾਰਕ ਪੱਧਰ 'ਤੇ ਇਸ ਗ਼ੁਲਾਮੀ ਤੇ ਸ਼ੋਸ਼ਣ ਨੂੰ ਵੰਗਾਰਿਆ ਅਤੇ ਇਸ ਵੰਗਾਰ ਨੇ ਨਵੇਂ ਸਭਿਆਚਾਰਕ ਪ੍ਰਬੰਧ ਤੇ ਚਿੰਤਨ ਨੂੰ ਜਨਮ ਦਿੱਤਾ। ਇਸ ਨਵੇਂ ਸਭਿਆਚਾਰ ਤੇ ਚਿੰਤਨ-ਪ੍ਰਬੰਧ ਨੂੰ ਗੁਰਮਤਿ-ਦਰਸ਼ਨ ਦੇ ਅੰਤਰਗਤ ਵਿਚਾਰਿਆ ਗਿਆ ਅਤੇ ਜਿਸ ਨੇ ਸਦੀਆਂ ਪੁਰਾਣੀ ਗ਼ੁਲਾਮ ਰਹਿਤਲ ਤੇ ਮਾਨਸਿਕਤਾ ਤੋਂ ਆਜ਼ਾਦੀ ਪ੍ਰਾਪਤੀ ਲਈ ਰਾਹ ਪੱਧਰਾ ਕੀਤਾ।

**ਇਤਿਹਾਸ ਗਵਾਹ** ਹੈ ਕਿ ਮਨੁੱਖ ਨੂੰ ਆਜ਼ਾਦ ਕਰਵਾਉਣ ਲਈ ਗੁਰੂ-ਘਰ ਨੂੰ ਕਿੰਨੇ ਵਿਰੋਧਾਂ, ਸੰਕਟਾਂ ਤੇ ਦਬਾਵਾਂ ਦਾ ਸਾਹਮਣਾ ਕਰਦੇ ਹੋਏ ਕੁਰਬਾਨੀਆਂ ਦੇਣੀਆਂ ਪਈਆਂ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ, ਗੁਰੂ ਹਰਿਗੋਬਿੰਦ ਜੀ ਦੀ ਗਵਾਲੀਅਰ ਕਿਲ੍ਹੇ ਦਾ ਬੰਦੀ ਦੌਰ, ਗੁਰੂ ਤੇਗ਼ ਬਹਾਦਰ ਜੀ ਤੇ ਉਨ੍ਹਾਂ ਸੰਗੀਆਂ ਦੀ ਸ਼ਹੀਦੀ, ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਤੇ ਸਰਬੰਸ ਕੁਰਬਾਨ, ਅਨੇਕਾਂ ਗੁਰੂ ਘਰ ਦੇ ਅਨਿੰਨ ਸਿੱਖਾਂ, ਸਿੰਘਾਂ ਤੇ ਸਿੰਘਣੀਆਂ ਦੀਆਂ ਲਾਸਾਨੀ ਕੁਰਬਾਨੀਆਂ ਦਾ ਲਹੂ ਭਿੱਜਾ ਵਿਸਤਾਰ, ਕਿਸੇ ਕੋਲੋਂ ਛੁਪਿਆ ਹੋਇਆ ਨਹੀਂ ਹੈ, ਜਿਸ ਦਾ ਅਸੀਂ ਰੋਜ਼ਾਨਾ ਅਰਦਾਸ ਵਿਚ ਜ਼ਿਕਰ ਕਰਦੇ ਹਾਂ।

**ਇਹ ਸ਼ਹੀਦੀਆਂ**, ਮਾਨਵੀ ਆਜ਼ਾਦੀ ਦੇ ਵੱਖ ਵੱਖ ਪਹਿਲੂਆਂ ਨੂੰ ਹੀ ਪ੍ਰਤਿਬੱਧ ਹੋਣ ਕਰਕੇ ਹੀ, ਮਹਾਂ-ਘਟਨਾ ਦੇ ਰੂਪ ਵਿਚ ਪ੍ਰਗਟ ਹੁੰਦੀਆਂ ਹਨ। ਗੁਰੂ ਤੇਗ਼ ਬਹਾਦਰ ਜੀ, ਸਾਹਿਬਜ਼ਾਦਿਆਂ ਅਤੇ ਸ਼ਹੀਦੀਆਂ ਦਾ ਪ੍ਰਸੰਗ, ਸਵੈ-ਇੱਛਾ ਨਾਲ ਧਰਮ ਗ੍ਰਹਿਣ ਕਰਨ ਅਤੇ ਧਾਰਮਿਕ ਆਜ਼ਾਦੀ ਦੀ ਪਹਿਰੇਦਾਰੀ ਦਾ ਹੀ ਪ੍ਰਮਾਣ ਹੈ। ਸਾਹਿਬਜ਼ਾਦੇ ਆਪਣੇ ਧਰਮ 'ਤੇ ਦ੍ਰਿੜ੍ਹਤਾ ਨਾਲ ਪਹਿਰਾ ਦੇ ਰਹੇ ਹਨ ਅਤੇ ਗੁਰੂ ਤੇਗ਼ ਬਹਾਦਰ ਜੀ 'ਹਿੰਦੂ ਧਰਮ' ਦੀ ਆਜ਼ਾਦ ਹਸਤੀ ਬਰਕਰਾਰ ਰੱਖਣ ਲਈ, ਧਾਰਮਿਕ ਆਜ਼ਾਦੀ ਲਈ, ਜਬਰੀ ਧਰਮ ਪਰਿਵਰਤਨ ਦੇ ਵਿਰੋਧ ਵਿਚ ਸ਼ਹਾਦਤ ਦੇ ਕੇ, ਨਵੇਂ ਪੈਰਾਮੀਟਰ ਸਥਾਪਤ ਕਰਨ 'ਤੇ ਹੀ ਬਲ ਦਿੰਦੇ ਹਨ। ਏਸ ਮਾਨਵੀ ਆਜ਼ਾਦੀ ਦਾ ਬੁਨਿਆਦੀ ਸੰਕਲਪ, ਵਾਸਤਵ ਵਿਚ, ਸਮਾਜਵਾਦੀ ਲੋਕਤੰਤਰ ਦੀ ਉਸਾਰੀ ਨਾਲ ਹੀ ਬੱਝਿਆ ਹੋਇਆ ਹੈ। ਗੁਰੂ ਕਾਲ ਤੋਂ ਬਾਅਦ ਸਿੱਖ ਇਤਿਹਾਸ ਵੀ ਇਸੇ ਦਿਸ਼ਾ ਵਿਚ ਯਾਤਰਾ ਕਰਦਾ ਹੈ।



**ਖਾਲਸਾ ਪੰਥ ਦੀ ਸਾਜਨਾ**, ਪੰਜ ਪਿਆਰਿਆਂ ਨੂੰ ਇਕੋ ਬਾਟੇ ਵਿਚ ਅੰਮ੍ਰਿਤ ਛਕਾਉਣਾ ਅਤੇ ਫਿਰ ਆਪ ਛਕਣਾ, ਆਪੇ ਗੁਰ ਚੇਲਾ ਦਾ ਸਿੱਧਾਂਤ, ਲੋਕਤੰਤਰੀ ਸਿੱਧਾਂਤਾਂ ਦੀ ਹੀ ਸਿਰਜਣਾ ਵੱਲ ਸੇਧਿਤ ਹੈ। ਬਾਬਾ ਬੰਦਾ ਸਿੰਘ ਬਹਾਦਰ ਦੇ ਕਾਰਨਾਮੇ, ਮੁਸਲਮਾਨਾਂ ਨਾਲ ਲੜਾਈਆਂ ਤੇ ਅੰਗਰੇਜ਼ਾਂ ਦੇ ਆਗਮਨ ਤਕ ਇਕ ਵਿਸ਼ੇਸ਼ ਚਰਿਤਰ ਵਾਲੀ ਕਾਰਜ ਪੱਧਤੀ ਪ੍ਰਚਲਿਤ ਰਹੀ। ਅਸਲ ਵਿਚ ਅੰਗਰੇਜ਼ਾਂ ਦੇ ਆਉਣ ਤੋਂ ਬਾਅਦ ਸਿੱਖਾਂ ਦਾ ਵਿਰੋਧ ਓਨਾ ਅੰਗਰੇਜ਼ ਨਾਲ ਨਹੀਂ ਰਿਹਾ ਜਿੰਨਾ ਹਿੰਦੂ ਸੰਪਰਦਾਵਾਂ, ਸਮਾਜ ਤੇ ਰਾਜਨੀਤੀ ਨਾਲ ਰਿਹਾ। ਹਿੰਦੂ, ਸਿੱਖਾਂ 'ਤੇ ਨਿਰੰਤਰ ਪ੍ਰਹਾਰ ਕਰਦੇ ਰਹੇ। ਸਿੱਖਾਂ ਦੀ ਹੋਂਦ, ਹਸਤੀ ਤੇ ਉਚਿਤਤਾ ਦੇ ਪ੍ਰਸੰਗ ਵਿਚ ਆਰੀਆ ਸਮਾਜ ਦੇ ਵਿਰੋਧ ਦੇ ਫਲਸਰੂਪ ਸਿੱਖਾਂ ਨੇ ਆਪਣੇ ਆਪ ਨੂੰ ਪਰਿਭਾਸ਼ਤ ਤੇ ਇਕੱਤ੍ਰਿਤ ਕੀਤਾ। ਸਿੱਖਾਂ ਨੇ ਆਜ਼ਾਦੀ ਦੀ ਲਹਿਰ ਵਿਚ ਸਭ ਤੋਂ ਵਧੇਰੇ ਕੁਰਬਾਨੀਆਂ ਦਿੱਤੀਆਂ ਪਰ ਇਨ੍ਹਾਂ ਕੁਰਬਾਨੀਆਂ ਦਾ ਫ਼ਲ ਪੰਜਾਬ ਦੇ ਦੋ ਟੋਟਿਆਂ ਵਿਚ ਨਿਕਲਿਆ ਅਤੇ ਪੰਜਾਬ ਇਕ ਵਾਰ ਫੇਰ ਘੱਲੂਘਾਰੇ ਦਾ ਸ਼ਿਕਾਰ ਹੋਇਆ। ਆਜ਼ਾਦੀ ਪ੍ਰਾਪਤੀ ਤੋਂ ਬਾਅਦ ਵੀ ਸਿੱਖਾਂ ਨੂੰ ਸਿਆਸੀ ਤੇ ਸਭਿਆਚਾਰਕ ਪੱਧਰ 'ਤੇ ਨਿਰੰਤਰ ਜਦੋ-ਜਹਿਦ ਕਰਨੀ ਪਈ। ਸਿੱਖਾਂ ਦੀਆਂ ਸ਼ਾਂਤੀ ਪੂਰਨ ਅਹਿੰਸਕ ਲਹਿਰਾਂ ਨੂੰ ਦਬਾਇਆ ਗਿਆ। ਸਿੱਖਾਂ ਵਿਰੁੱਧ ਵਿੱਢੇ ਗਏ ਫਾਸ਼ੀ ਦਮਨ ਚੱਕਰਾਂ ਨੂੰ, ਭਾਰਤ ਦੇ ਹਿੰਦੂ ਨੇ ਪ੍ਰਮਾਣਿਕ ਸਿੱਧ ਕਰਨ ਲਈ ਹਰ ਸਾਧਨ ਨੂੰ ਵਰਤਿਆ। ਕੁਝ ਸਮਾਜ-ਸ਼ਾਸਤਰੀ ਪੰਜਾਬ ਵਿਚ ਪੈਦਾ ਹੋਈ ਖਾੜਕੂ ਲਹਿਰ ਨੂੰ ਇਸੇ ਵਿਹਾਰ 'ਚੋਂ ਪੈਦਾ ਹੋਈ ਮੰਨਦੇ ਹਨ।

**ਇਸ ਪੁਸਤਕ** ਦੀ ਪ੍ਰਕਾਸ਼ਨਾ ਪਿੱਛੇ ਮੂਲ ਮਨੋਰਥ, ਇਹ ਸੀ ਕਿ ਨਵੀਂ ਸਦੀ ਦੇ ਪ੍ਰਸੰਗ ਵਿਚ, ਸਿੱਖਾਂ ਦੇ ਭਵਿੱਖ ਤੇ ਵਿਉਂਤਬੰਦੀ ਸੰਬੰਧੀ ਚਰਚਾ ਕੀਤੀ ਜਾਏ।

**ਵੀਹਵੀਂ ਸਦੀ** ਦੇ ਇਸ ਉਦਾਸ, ਡਰਾਉਣੇ ਤੇ ਤ੍ਰਾਸਦਿਕ ਮਹਾਂਦ੍ਰਿਸ਼ ਨੂੰ ਵੇਖਣ ਉਪਰੰਤ, ਇੱਕੀਵੀਂ ਸਦੀ ਵਿਚ ਗੁਰੂ ਨਾਨਕ ਦੀ ਵਿਸ਼ਵ ਦ੍ਰਿਸ਼ਟੀ ਹੋਰ ਵੀ ਪ੍ਰਸੰਗਿਕ ਤੇ ਮਹੱਤਵਪੂਰਨ ਹੋ ਜਾਂਦੀ ਹੈ। ਵਿਸ਼ਵ ਵਿਚ ਪ੍ਰਚਲਿਤ ਧਰਮਾਂ ਦੀ ਵਿਚਾਰਧਾਰਾਈ ਪ੍ਰਸੰਗਿਕਤਾ ਬਾਰੇ ਚਰਚਾ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਨਾਨਕ ਦਾ ਧਰਮ, ਵਧੇਰੇ ਆਧੁਨਿਕ, ਪ੍ਰਸੰਗਿਕ ਤੇ ਮਹੱਤਵਪੂਰਨ ਭੂਮਿਕਾ ਗ੍ਰਹਿਣ ਕਰ ਜਾਂਦਾ ਹੈ।

**20ਵੀਂ ਸਦੀ** ਦੇ ਚਿੰਤਕ ਸਾਰਤਰ ਨੇ ਜੇਲ੍ਹ ਯਾਤਰਾ ਕੀਤੀ। ਗਰੀਬੀ ਕਾਰਨ, ਇਲਾਜ ਖੁਣੋਂ ਬੇਟੀ ਮਰ ਗਈ। ਉਹ ਸਾਰੀ ਸਾਰੀ ਦਿਹਾੜੀ ਲਾਇਬ੍ਰੇਰੀ ਵਿਚ ਬੈਠਾ ਰਹਿੰਦਾ। ਉਹ ਮਨੁੱਖ ਦੇ ਅਸਤਿਤਵ ਦੀ ਗੱਲ, ਮਨੁੱਖ ਦੇ ਦੁੱਖ ਤੇ ਜੀਵਨ ਦੇ ਪ੍ਰਸੰਗ ਵਿਚ ਛੇੜਦਾ ਹੈ। ਗੁਰੂ ਨਾਨਕ ਦੇਵ ਜੀ ਨੇ ਪੰਜ ਸਦੀਆਂ ਪਹਿਲਾਂ ਹੀ 'ਦੁਖ ਦਾਰੂ ਸੁਖ ਰੋਗ ਭਇਆ' ਕਹਿ ਕੇ, ਸਾਰਤਰ ਦੀ ਸੋਚਣੀ ਬਾਰੇ ਪੂਰਬ ਵਿਚਾਰ ਦਿੱਤੇ ਹੋਏ ਹਨ। ਦੁਖ, ਬੰਦੇ ਦੀ ਸੰਵੇਦਨਾ ਤੇ ਚੇਤਨਾ ਲਈ ਜ਼ਰਖੇਜ਼ ਜ਼ਮੀਨ ਤਿਆਰ ਕਰਦਾ ਹੈ। ਦੁੱਖ, ਅੰਤਰ-ਦ੍ਰਿਸ਼ਟੀ ਦੇਂਦਾ ਹੈ। ਦੁੱਖ ਦੇ ਸਮੇਂ ਵਿਚ ਹੀ, ਵਿਚਾਰ ਸਾਡੀ ਅਗਵਾਈ ਕਰਦੇ ਹਨ, ਆਸ ਦੀ ਕਿਰਨ ਜਗਾਉਂਦੇ ਹਨ। ਦੁੱਖ, ਏਸ ਲਈ ਹੈ ਕਿ ਰਿਸ਼ਤੇ ਸਾਡੇ ਮੁਤਾਬਕ ਹੋਣ, ਨਹੀਂ ਹੁੰਦੇ ਤਾਂ ਦੁਖ ਹੁੰਦਾ ਹੈ। ਇਹ ਸੱਚਾਈ ਤੇ ਅੰਤਰ-ਵਿਰੋਧ, ਸਾਡੇ ਆਲੇ-ਦੁਆਲੇ ਪਏ ਹੋਏ ਹਨ। ਜਦੋਂ ਸੁਖ ਤੇ ਦੁਖ ਦਾ ਅੰਤਰ-ਵਿਰੋਧ ਸਮਝ ਆਉਂਦਾ ਹੈ ਤਾਂ ਉਹ ਹੀ ਜੀਵਨ ਦਾ ਸੱਚ ਹੈ। ਲੋੜ ਇਸ ਦਵੰਦ ਜਾਂ ਅੰਤਰ-ਵਿਰੋਧ ਨਾਲ ਜਿਊਣ ਦੀ ਆਦਤ ਪਾਉਣ ਦੀ ਹੈ। ਜ਼ਿੰਦਗੀ ਹੈ ਹੀ ਅੰਤਰ-ਵਿਰੋਧਾਂ ਵਿਚ, ਇਨ੍ਹਾਂ ਅੰਤਰ-ਵਿਰੋਧਾਂ ਦੀ ਸਮਝ ਆਉਣੀ ਹੀ ਸੱਚ ਦੀ ਪ੍ਰਾਪਤੀ ਹੈ। ਇੰਝ ਇਹ ਦੁਖ ਬੋਧ, ਮਨੁੱਖ ਨੂੰ, ਸਿੱਖ ਨੂੰ ਸਾਰੇ ਬ੍ਰਹਿਮੰਡ ਤੇ ਵਿਸ਼ਵ ਨਾਲ ਜੋੜਦਾ ਹੈ। ਇਸ ਨੂੰ ਸਰਵ ਵਿਆਪਕ ਚਰਿੱਤਰ ਪ੍ਰਦਾਨ ਕਰਦਾ ਹੈ। ਗੁਰੂ ਨਾਨਕ ਨੇ ਆਪਣੇ ਸਮਕਾਲ ਵਿਚ, ਸਾਰੀਆਂ ਸੋਚਾਂ ਨੂੰ ਰੱਦ ਕਰਕੇ, ਸਭ ਤੋਂ ਅੱਗੇ ਚਿੰਤਨ ਦੇ ਧਰਾਤਲ 'ਤੇ ਅਜਿਹੇ ਸੰਵਾਦ ਰਚਾਏ ਕਿ ਕੋਈ ਗੱਲ ਬਚਦੀ ਨਹੀਂ ਜਿਹੜੀ ਵਿਚਾਰ ਜਾਂ ਮੰਥਨ ਦਾ ਸਬੱਬ ਨਹੀਂ ਬਣੀ। ਇਸ ਤੋਂ ਅਗੇਰੇ ਦਰਸ਼ਨ ਦੀ ਪੱਧਰ 'ਤੇ ਕੁਝ ਕਹਿਣ ਨੂੰ ਹੀ ਨਹੀਂ ਹੈ।

**ਅਸਲ ਮਸਲਾ** ਇਸ ਚੁਣੌਤੀ ਨੂੰ ਬੁਨਿਆਦੀ ਤੌਰ 'ਤੇ ਸਮਝਣ ਦਾ ਹੈ। ਜਦੋਂ ਅਸੀਂ ਇਸ ਮਸਲੇ ਦੀ ਦਾਰਸ਼ਨਿਕ ਗਹਿਰਾਈ ਨੂੰ ਗ੍ਰਹਿਣ ਕਰ ਲਵਾਂਗੇ ਤਾਂ ਫਿਰ ਸਰੂਪ ਤੇ ਵਿਹਾਰ ਦੀ ਦੋਧਾਰੀ ਵੰਡ ਸਮਾਪਤ ਹੋ ਜਾਵੇਗੀ। ਰੂਪ ਤੇ ਵਿਸ਼ਾ-ਵਸਤੂ (ਸਾਰ) ਦਾ ਵਿਰੋਧ ਮੁੱਕ ਜਾਏਗਾ। ਦੋਵੇਂ ਇਕ ਰੂਪ ਹੋ ਜਾਣਗੇ। ਸਰੂਪ ਤੇ ਫਲਸਫ਼ਾ ਇਕ ਹੋ ਜਾਣਗੇ ਤਾਂ ਸਾਰੇ ਝਗੜੇ ਮੁੰਦਾਵਣੀ ਗ੍ਰਹਿਣ ਕਰ ਜਾਣਗੇ। ਨਿਰੇ ਸਰੂਪ ਸਜਾਉਣ ਨੂੰ, ਬੋਝ ਵਾਂਗ ਪ੍ਰਸਤੁਤ ਕਰਨ 'ਤੇ ਬਲ ਵੀ ਖੋਖਲਾ ਹੈ, ਜੇ ਅੰਦਰ ਚੇਤਨ ਪੱਧਰ 'ਤੇ ਸਰੂਪ ਦੇ ਅਰਥ ਗ੍ਰਹਿਣ ਹੀ ਨਹੀਂ ਹੋਏ। ਜੇ ਵਿਚਾਰਧਾਰਾਈ ਪੱਧਰ 'ਤੇ ਸਰੂਪ ਬਾਰੇ ਸਿੱਖ ਚੇਤਨਾ ਜਾਗਰੂਕ ਹੋਵੇਗੀ ਤਾਂ ਸਰੂਪ ਬਣ ਜਾਏਗਾ ਅਤੇ ਇਸ ਨੂੰ ਸਥਾਈ ਕਿਸਮ ਦੀ ਮਜ਼ਬੂਤ ਅਭਿਵਿਅਕਤੀ ਪ੍ਰਾਪਤ ਹੋਵੇਗੀ।

ਸਰੂਪ, ਇਤਿਹਾਸ ਚੇਤਨਾ ਹੀ ਪ੍ਰਦਾਨ ਕਰਦੀ ਹੈ। ਇਉਂ ਸਰੂਪ, ਚੇਤਨਾ ਵਿਚੋਂ ਸਹਿਜ ਸੁਭਾਵਕ ਹੀ ਰੂਪਮਾਨ ਹੋਵੇਗਾ। ਇਹ ਸਰੂਪ, ਮਨੁੱਖ ਦੇ 'ਅੰਦਰ' ਨੂੰ ਪ੍ਰਭਾਵਿਤ ਕਰੇਗਾ ਅਤੇ ਚੇਤਨਾ ਸਰੂਪ ਨੂੰ ਪ੍ਰਭਾਵਿਤ ਕਰੇਗੀ। ਇਹ ਦਵੰਦਾਤਮਕ ਰਿਸ਼ਤਾ, ਅਸਲ ਜ਼ਿੰਦਗੀ ਦੀ ਆਰਸੀ ਹੈ।

**ਦੁਖ**, ਅੰਤਰ-ਵਿਰੋਧ ਦੀ ਹੀ ਅਭਿਵਿਅਕਤੀ ਹੈ। ਦਰਦ ਅੰਦਰ ਅੰਤਰ-ਵਿਰੋਧ ਹੈ। ਬੇਚੈਨੀ ਦਾ, ਕਸ਼ਟ ਦਾ। ਦੁੱਖ, ਆਪਾ ਪਛਾਣ ਦਾ, ਆਤਮ-ਚੀਨਣ ਦਾ, ਆਤਮ-ਵਿਸ਼ਲੇਸ਼ਣ ਜਾਂ ਆਤਮ-ਅਵਲੋਕਨ ਦਾ ਅਵਸਰ ਪ੍ਰਦਾਨ ਕਰਦਾ ਹੈ। ਸਵੈ-ਪਛਾਣ ਦੀ ਅੰਤਰ-ਦ੍ਰਿਸ਼ਟੀ ਦੇਂਦਾ ਹੈ। ਦੁੱਖ, ਆਪਣੇ ਤੋਂ ਪਾਰ ਲੈ ਜਾਣ ਦੀ ਸਮਰਥਾ ਰੱਖਦਾ ਹੈ। ਦੁੱਖ ਦੇ ਦਰਦ ਵਿਚੋਂ ਹੀ ਸੱਚ ਦੀ, ਪ੍ਰੇਮ ਦੀ, ਪ੍ਰਾਪਤੀ ਹੁੰਦੀ ਹੈ। ਪ੍ਰੇਮ ਦੀਆਂ ਆਪਣੀਆਂ ਸ਼ਰਤਾਂ ਹਨ ਕਿ ਤਿਆਗ, ਸਾਧਨਾ, ਮੋਹ, ਹਉਮੈ, ਪ੍ਰੇਮ, ਪੂਰਵ ਸ਼ਰਤ ਹੈ। ਪੂਰਵ ਸ਼ਰਤਾਂ ਹੀ ਪ੍ਰੇਮ ਦੀ ਕਸੌਟੀ ਹੈ। ਇਸ ਵਿਚੋਂ ਹੀ ਜੀਵਨ-ਜਾਚ ਨਿਕਲ ਆਉਂਦੀ ਹੈ।

**ਜੀਵਨ**, ਗਤੀ ਦੀ ਪ੍ਰਕਿਰਿਆ ਹੈ। ਸਿੱਖ ਭਾਣੇ ਵਿਚ ਰਹਿੰਦਾ ਹੈ। ਭਾਣਾ ਤਾਂ ਕੁਦਰਤ ਹੈ। ਕੁਦਰਤ ਦੀ ਆਪਣੀ ਨੇਮਾਵਲੀ ਹੈ। ਜੀਵਨ, ਇਨ੍ਹਾਂ ਨੇਮਾਂ ਤੋਂ ਬਾਹਰ ਨਹੀਂ। ਇਹ ਨੇਮ ਹੀ ਭਾਣਾ ਹੈ। ਭਾਣਾ, ਗੁਰੂ ਦਾ ਹੁਕਮ ਹੈ। ਗੁਰੂ ਦੇ ਹੁਕਮ ਦਾ ਕੇਂਦਰ ਬਿੰਦੂ ਭਾਣਾ ਹੈ। ਜੇ ਸਿੱਖ ਦੀ ਜੀਵਨ-ਜਾਚ ਇਸ ਧਰਾਤਲ 'ਤੇ, ਇਸ ਵਿਹਾਰਕਤਾ 'ਤੇ ਕੇਂਦ੍ਰਿਤ ਹੈ ਤਾਂ ਫਿਰ ਸਿੱਖਾਂ ਸਾਹਮਣੇ ਸਮੱਸਿਆ ਹੀ ਕੀ ਰਹਿ ਜਾਂਦੀ ਹੈ? ਸਦੀ ਕੋਈ ਵੀ ਹੋਵੇ? ਰਾਜ ਕੋਈ ਵੀ ਹੋਵੇ?



**ਸਿੱਖ**, ਖ਼ੁਸ਼ੀ, ਗ਼ਮੀ ਜਾਂ ਸਮੱਸਿਆ ਵੇਲੇ, ਗੁਰੂ ਗ੍ਰੰਥ ਸਾਹਿਬ ਦੀ ਟੇਕ ਲੈਂਦਾ ਹੈ। ਵਾਕ ਲੈਂਦਾ ਹੈ। ਗੁਰੂ ਗ੍ਰੰਥ ਸਾਹਿਬ ਦਾ ਕੋਈ ਪੰਨਾ ਖੁੱਲ੍ਹ ਜਾਏ। ਕੋਈ ਸ਼ਬਦ ਆਰੰਭ ਹੋ ਜਾਏ। ਕਿਸੇ ਰਾਗ ਵਿਚ ਹੋਵੇ। ਕਿਸੇ ਗੁਰੂ, ਸੰਤ, ਭਗਤ ਜਾਂ ਮਹਾਂਪੁਰਖ ਦਾ ਰਚਿਆ ਹੋਵੇ। ਇਕ ਸਾਂਝਾ ਵਿਚਾਰ-ਪ੍ਰਵਾਹ ਹੈ, ਕਿਤੋਂ ਵੀ ਵਾਚਿਆ ਜਾ ਸਕਦਾ ਹੈ। ਜਿੱਥੋਂ ਪੜ੍ਹਿਆ ਜਾਏਗਾ, ਉਹ ਹੀ ਨਿਰਣੇ ਦਾ ਆਧਾਰ-ਬਿੰਦੂ ਬਣ ਜਾਏਗਾ। ਇਹ ਕੋਈ ਰਹੱਸਾਤਮਕ ਪ੍ਰਕਿਰਿਆ ਜਾਂ ਪ੍ਰਸੰਗ ਨਹੀਂ ਹੈ, ਇਹ ਤਾਂ ਵਿਹਾਰਕ ਸੱਚ ਨਾਲ ਜੋੜ ਕੇ ਵੇਖਣ ਦੀ ਕੋਸ਼ਿਸ਼ ਹੈ।

**ਮਨੁੱਖ ਨੂੰ** ਆਪਣੇ ਜੀਵਨ ਦੇ ਸੱਚ ਨੂੰ ਸਮਝਣ ਲਈ, ਗੁਰੂ ਨਾਨਕ ਦੇਵ ਜੀ ਦਾ ਜਪੁਜੀ ਵਿਚ ਇਹ ਤ੍ਰੈਕਾਲੀ ਕਥਨ, ਮਾਰਗ ਦਰਸ਼ਨ ਕਰਦਾ ਹੈ: 'ਪਾਤਾਲਾ ਪਾਤਾਲ ਲਖ, ਅਗਾਸਾ ਅਗਾਸ॥' ਇਸ ਬ੍ਰਹਿਮੰਡ ਵਿਚ ਮਨੁੱਖ ਜਦੋਂ ਇਹ ਵਿਰਾਟ, ਮਹਾਂ-ਵਿਰਾਟ ਕਾਦਰ ਦੇ ਪਾਸਾਰੇ ਵਿਚ ਆਪਣੀ ਹੋਂਦ ਨੂੰ ਵੇਖਦਾ ਹੈ ਤਾਂ ਉਸ ਦੀ ਹਸਤੀ ਕੀੜੀ ਤੋਂ ਨਿਗੂਣੀ, ਕਿਣਕੇ ਮਾਤਰ ਹੈ। ਮਨੁੱਖ ਦਾ ਘਰ ਸੀ, ਭੂਚਾਲ ਆਇਆ। ਮਿੱਟੀ ਦੀ ਢੇਰੀ ਹੋ ਗਿਆ। ਕਿੱਥੇ, ਕਿਸ ਦਾ ਕੀ ਹੈ? ਮਨੁੱਖ ਦਾ ਆਪਣਾ ਕੀ ਹੈ? ਇੰਜ ਹਉਮੈਂ ਮਰ ਜਾਂਦੀ ਹੈ। ਕਰੋੜਾਂ ਲੋਕ, ਕਬੀਰ ਤੇ ਨਾਨਕ ਨੂੰ ਪੜ੍ਹ ਰਹੇ ਹਨ। ਉਨ੍ਹਾਂ ਅਨੁਸਾਰ ਜੀਅ ਰਹੇ ਹਨ। ਅਸੀਂ ਪੜ੍ਹ ਲਿਖ ਕੇ, ਕੀ ਸਿੱਖਿਆ ਹੈ ਤੇ ਕੀ ਸਿੱਖਿਆ ਦੇ ਰਹੇ ਹਾਂ? ਅਸੀਂ ਕਿਸ ਤਰ੍ਹਾਂ ਦੀ ਸਿੱਖਿਆ ਦੇ ਰਹੇ ਹਾਂ?

**ਇਹ ਸਿੱਖਿਆ** ਜੋ ਅਸੀਂ ਦੇ ਰਹੇ ਹਾਂ ਇਹ ਤਾਂ ਬਸਤੀਵਾਦ ਦੀ ਰਹਿੰਦ ਖੂੰਹਦ ਹੈ। ਕਿੱਥੇ ਹੈ ਹੁਣ ਕ੍ਰਿਸਚੀਅਨ ਹੋਲੀ ਫੈਮਿਲੀ। ਅਸੀਂ ਉਹ ਪੜ੍ਹ ਰਹੇ ਹਾਂ, ਉਹ ਲਿਖ ਰਹੇ ਹਾਂ, ਉਹ ਸੋਚ ਰਹੇ ਹਾਂ, ਜੋ ਬਸਤੀਵਾਦੀਆਂ ਨੇ ਸਾਨੂੰ ਪੜ੍ਹਾਇਆ, ਲਿਖਾਇਆ ਤੇ ਸੋਚਣ ਦਾ ਢੰਗ ਸਿਖਾਇਆ। ਅਸੀਂ ਇਤਿਹਾਸ ਨੂੰ ਉਨ੍ਹਾਂ ਦੀ ਅੱਖ ਨਾਲ ਲਿਖਿਆ, ਪੜ੍ਹਿਆ ਤੇ ਵਿਚਾਰਿਆ। ਸਾਡਾ ਵਰਤਮਾਨ ਤੇ ਭਵਿੱਖ, ਉਨ੍ਹਾਂ ਦੀ ਸੋਚਧਾਰਾ ਦਾ ਹਿੱਸਾ ਹੈ। ਸਾਡੇ ਦਿਮਾਗ਼ ਉਧਾਰੇ ਲਏ ਹੋਏ ਹਨ। ਅਸੀਂ ਚਿੰਤਨ-ਪੁਤਲੀਆਂ ਹਾਂ, ਉਹ ਜਿਸ ਤਰ੍ਹਾਂ ਨਚਾਉਂਦੇ ਹਨ, ਨੱਚਦੀਆਂ ਹਨ। ਪੜ੍ਹੀ ਲਿਖੀ ਜਮਾਤ ਕੋਲ ਆਪਣਾ ਕੁਝ ਨਹੀਂ ਸਭ ਕੁਝ ਮਾਂਗਵਾਂ ਹੈ, ਬੇਗ਼ਾਨਾ ਹੈ। ਫਲਸਰੂਪ ਸਾਡੀ ਸੋਚ, ਵਿਹਾਰ, ਚਿੰਤਨ ਤੇ ਕਾਰਜ ਸਾਰੇ ਦੇ ਸਾਰੇ ਮਾਂਗਵੇਂ ਹਨ। ਇਸ ਬਿੰਦੂ ਤੋਂ ਵੇਖਿਆਂ ਪਤਾ ਲਗਦਾ ਹੈ ਕਿ ਜ਼ਿੰਦਗੀ ਦਾ ਸੱਚ ਕੀ ਹੈ? ਪੜ੍ਹਿਆ ਤੇ ਅਨਪੜ੍ਹ ਕੌਣ ਹੈ?

**ਸਾਰਤਰ**, ਇਕ ਥਾਂ ਕਹਿੰਦਾ ਹੈ ਕਿ ਮਨੁੱਖ ਪੈਦਾ ਹੁੰਦਾ ਹੀ ਜੰਜ਼ੀਰਾਂ ਵਿਚ ਬੱਝ ਜਾਂਦਾ ਹੈ। ਇਹ ਜੰਜ਼ੀਰਾਂ ਰਿਸ਼ਤਿਆਂ ਦੀਆਂ, ਘਰ ਦੀਆਂ, ਪੂਰਵ ਪਰਿਸਥਿਤੀਆਂ ਅਤੇ ਪ੍ਰਚਲਿਤ ਹਾਲਾਤਾਂ ਦੀਆਂ ਵੀ ਹੋ ਸਕਦੀਆਂ ਹਨ। ਭਾਵ ਮਨੁੱਖ ਆਜ਼ਾਦ ਨਹੀਂ ਰਹਿੰਦਾ। ਇਸ ਗੱਲ ਦੇ ਵਿਸਤਾਰ ਲਈ ਇਕ ਉਦਾਹਰਣ ਦੇਣੀ ਉਚਿਤ ਹੋਵੇਗੀ।

**ਸੂਰਤ ਸ਼ਹਿਰ** ਦੇ ਸਮਾਜ-ਵਿਗਿਆਨ ਦੇ ਅਧਿਐਨ ਕੇਂਦਰ ਵਿਚ, ਪ੍ਰਸਿੱਧ ਸਮਾਜ-ਵਿਗਿਆਨੀ ਅਸ਼ੋਕ ਸੇਨ ਖੋਜ ਕਰ ਰਿਹਾ ਸੀ। ਅਯੁੱਧਿਆ ਕਾਂਡ ਤੋਂ ਬਾਅਦ ਦੰਗੇ ਹੋ ਗਏ। ਅਸ਼ੋਕ ਸੇਨ, ਸੂਰਤ ਸ਼ਹਿਰ ਦੀ ਨਬਜ਼ ਪਹਿਚਾਣਦਾ ਸੀ। ਪਰ ਅਸ਼ੋਕ ਦੀ ਭਵਿੱਖਬਾਣੀ ਸੀ ਕਿ ਸੂਰਤ ਵਿਚ ਦੰਗੇ ਨਹੀਂ ਹੋ ਸਕਦੇ, ਪਰ ਇਸਦੇ ਬਾਵਜੂਦ, ਦੰਗੇ ਹੋ ਗਏ। ਉਹ ਅੰਕੜੇ ਇਕੱਠੇ ਕਰਦਾ ਰਿਹਾ। ਖ਼ਬਰ ਮਿਲੀ ਕਿ ਮੁਸਲਮਾਨ ਔਰਤਾਂ ਨਾਲ ਹਿੰਦੂਆਂ ਨੇ ਬਲਾਤਕਾਰ ਕੀਤਾ। ਦੋ ਦਿਨ ਬਾਅਦ ਖ਼ਬਰ ਆਈ ਕਿ ਹਿੰਦੂ ਔਰਤਾਂ ਨਾਲ ਮੁਸਲਮਾਨਾਂ ਨੇ ਬਲਾਤਕਾਰ ਕੀਤਾ। ਸੇਨ ਲਿਖਦਾ ਹੈ ਕਿ ਹਿੰਦੂ ਔਰਤਾਂ ਦੇ ਬਲਾਤਕਾਰ ਦੀ ਖ਼ਬਰ ਪੜ੍ਹ ਕੇ, ਬੜਾ ਦੁੱਖ ਤੇ ਬੇਚੈਨੀ ਹੋਈ, ਦੋ ਦਿਨ ਪਹਿਲਾਂ ਮੁਸਲਮਾਨ ਔਰਤਾਂ ਬਾਰੇ ਪੜ੍ਹ ਕੇ ਇਹ ਬੇਚੈਨੀ ਨਹੀਂ ਸੀ ਹੋਈ। ਸੇਨ ਇਕ ਧਰਮ ਨਿਰਪੇਖ, ਮਾਰਕਸੀ ਵਿਚਾਰਧਾਰਾ ਵਾਲਾ ਖੋਜੀ ਚਿੰਤਕ ਹੈ। ਇਹ ਫ਼ਰਕ ਸਾਡੀ ਅਵਚੇਤਨ ਵਿਚ ਹਨ। ਉਥੋਂ ਅਸੀਂ ਕੱਢ ਨਹੀਂ ਸਕੇ ਜਦੋਂ ਕਿ ਗੁਰੂ ਨਾਨਕ ਇਸ ਦਾ ਸਰਲੀਕਰਣ ਕਰਦੇ ਕਹਿੰਦੇ ਹਨ: 'ਨਾ ਮੈਂ ਹਿੰਦੂ ਨਾ ਮੁਸਲਮਾਨ।'

**ਉਨ੍ਹਾਂ ਨੇ** ਇਸ ਵੰਡ ਦਾ ਧੰਦਾ ਹੀ ਸਮਾਪਤ ਕਰ ਦਿੱਤਾ। ਉਨ੍ਹਾਂ ਪਰਿਵਾਰ, ਮੋਹ, ਆਪਣੇ ਪਰਾਏ ਦੀ ਇੱਛਾ ਤੇ ਜਾਇਦਾਦ ਦਾ ਮੋਹ ਹੀ ਤਿਆਗ ਦਿੱਤਾ। ਕਿਉਂਕਿ ਗੁਰੂ ਨਾਨਕ ਜਾਇਦਾਦ ਜਾਂ ਸੰਸਾਰਕ ਵਸਤੂ-ਜਗਤ ਦੇ ਮੋਹ ਤੋਂ ਪਰੇਰੇ ਵਿਚਰਨ ਦੀ ਪ੍ਰੇਰਨਾ ਦੇਂਦੇ ਹਨ।

**ਅਸਲ ਵਿਚ** ਗੁਰੂ ਨਾਨਕ ਮਨੁੱਖਤਾ ਦੀ ਏਕਤਾ ਦੀ ਬੁਨਿਆਦ ਨੂੰ ਮਜ਼ਬੂਤ ਬਨਾਉਣ 'ਤੇ ਬਲ ਦੇ ਰਹੇ ਹਨ। ਸਿੱਖਾਂ ਲਈ ਅਸਲ ਚੁਣੌਤੀ, ਇਸ ਨੂੰ ਸਮਝਣਾ, ਧਾਰਨ ਕਰਨਾ

ਤੇ ਪ੍ਰਚਾਰਨਾ ਹੈ। ਇਸ ਗੁਰੂ ਨਾਨਕ ਚਿੰਤਨ ਵਿਚੋਂ ਹੀ ਫਿਰ ਪ੍ਰੇਮ ਦੇ ਹਵਾਲੇ ਨਾਲ ਸਮਾਜਕ ਆਦਰਸ਼, ਕੀਮਤ ਪ੍ਰਬੰਧ ਤੇ ਰਾਜਨੀਤਕ ਸੰਗਠਨ ਦਾ ਬਦਲ ਉਦੈ ਹੋ ਜਾਏਗਾ।

**ਗੁਰੂ ਨਾਨਕ ਦੇਵ ਜੀ** ਅਜਿਹੇ ਮੌਲਿਕ ਚਿੰਤਕ ਹਨ ਕਿ ਉਨ੍ਹਾਂ ਨੂੰ ਕਿਸੇ ਨਾਲ ਤੁਲਨਾਇਆ ਹੀ ਨਹੀਂ ਜਾ ਸਕਦਾ। ਗੁਰੂ ਨਾਨਕ ਤੋਂ ਬਾਅਦ ਉਸ ਨਾਲੋਂ ਕੋਈ ਵੱਖਰੀ ਗੱਲ ਕੋਈ ਕਰ ਹੀ ਨਹੀਂ ਸਕਿਆ। ਕਿਸੇ ਇਮਾਨਦਾਰ ਚਿੰਤਕ ਨੂੰ ਗੁਰੂ ਨਾਨਕ ਨਾਲ ਕੋਈ ਵਿਰੋਧ ਨਹੀਂ। ਉਹ ਰੌਸ਼ਨੀ ਦਾ ਮੀਨਾਰ ਹਨ।

**ਸਾਰਤਰ** ਜਿਸ ਦੁੱਖ ਦੀ ਗੱਲ ਕਰਦਾ ਹੈ, ਉਹ ਗੁਰੂ ਜੀ ਨੇ ਵਧੇਰੇ ਪ੍ਰਭਾਵੀ ਢੰਗ ਨਾਲ ਪੰਜ ਸਦੀਆਂ ਪਹਿਲਾਂ ਹੀ ਸਿਰਜੀ ਹੋਈ ਹੈ।

**ਕਾਰਲ ਮਾਰਕਸ** ਜਿਨ੍ਹਾਂ ਆਧਾਰਾਂ ਦੀ ਗੱਲ ਕਰਦਾ ਹੈ ਉਹ ਗੁਰੂ ਨਾਨਕ ਨੇ ਸਿੱਧਾਂਤ ਅਤੇ ਵਿਹਾਰ ਦੀ ਪੱਧਰ 'ਤੇ ਪਹਿਲਾਂ ਹੀ ਵਿਆਖੀ ਹੋਈ ਹੈ। ਕਾਮਰੇਡ ਦਾ ਸਮਰੂਪ ਸ਼ਬਦ **ਭਾਈ** ਪਹਿਲਾਂ ਹੀ ਲਾਲੋ, ਮਰਦਾਨਾ, ਬਾਲਾ ਦੇ ਰੂਪ ਵਿਚ ਕਾਰਗਰ ਭੂਮਿਕਾ ਨਿਭਾ ਚੁੱਕਾ ਹੈ। ਮਾਇਆ ਬਾਰੇ ਗੁਰੂ ਦਾ ਕਥਨ ਹੈ ਕਿ ਪਾਪਾਂ ਬਿਨਾਂ ਇਕੱਤਰ ਨਹੀਂ ਹੁੰਦੀ ਤੇ ਮੋਇਆਂ ਦੇ ਨਾਲ ਨਹੀਂ ਜਾਂਦੀ ਤੇ ਇਸ ਦੇ ਵਿਗਾੜ, ਸਮਾਜਕ ਸੰਰਚਨਾ ਨੂੰ ਪ੍ਰਭਾਵਿਤ ਕਰਦੇ ਹਨ। ਸਮਾਜਕ ਤਣਾਉ ਪੈਦਾ ਕਰਦੇ ਹਨ। ਇਸ ਵਰਤਾਰੇ ਬਾਰੇ ਗੁਰੂ ਜੀ ਨੇ ਪਹਿਲਾਂ ਹੀ ਕਈ ਪੱਧਰਾਂ 'ਤੇ ਵਿਚਾਰ ਕੀਤੀ ਹੋਈ ਹੈ।



**ਫ਼ਰਾਇਡ** ਜਿਸ ਮਨ ਦੇ ਵਿਸਤਾਰਾਂ ਦੀ ਗੱਲ ਕਰਦਾ ਹੈ। ਗੁਰੂ ਜੀ 'ਮਨ ਅੰਤਰਿ ਕੀ ਪੀਰ' ਦੀ ਹੀ ਤਾਂ ਗੱਲ ਕਰਕੇ, ਮਨ ਨੂੰ ਸੋਧਣ, ਸੰਵਾਰਨ ਤੇ ਸਮਝਣ 'ਤੇ ਬਲ ਦੇ ਰਹੇ ਹਨ। ਮਨ ਤੂੰ ਜੋਤਿ ਸਰੂਪ ਹੈਂ ਆਪਣਾ ਮੂਲ ਪਛਾਣ।

**ਡਾਰਵਿਨ** ਜਿਹੜਾ ਵਿਕਾਸਵਾਦੀ ਸਿੱਧਾਂਤ ਦੀ ਗੱਲ ਕਰਦਾ ਹੈ। ਗੁਰੂ ਜੀ ਨੇ ਉਸ ਤੋਂ ਪਹਿਲਾਂ ਮਨੁੱਖ, ਧਰਤੀ, ਆਕਾਸ਼ ਦੀ ਅਸੀਮ ਹਸਤੀ ਨੂੰ ਕੁਦਰਤ ਤੇ ਪਰਮਾਤਮਾ ਦੇ ਪ੍ਰਸੰਗ ਵਿਚ ਪਹਿਲਾਂ ਹੀ ਬੇਗਿਣਤ ਰੂਪ ਪ੍ਰਸਤੁਤ ਕਰਦੇ ਹੋਏ ਕਿਹਾ ਹੈ ਕਿ ਜੇ ਸਕਤਾ ਸਕਤੇ ਕੋ ਮਾਰੇ ਤਾ ਮਨ ਰੋਸ ਨਾ ਹੋਈ।

**ਚੰਗੇ ਵਿਚਾਰਾਂ ਦੀ**, ਸੂਝ-ਸਮਝ ਲਈ, ਅਲਗਾਵ ਦੀ ਭਾਵਨਾ ਤੇ ਅਨੁਭਵ ਬਹੁਤ ਜ਼ਰੂਰੀ ਹੈ। ਇਸ ਬਿਨਾਂ ਲਗਾਵ ਨੂੰ ਅਤੇ ਰਾਗ ਨੂੰ ਗ੍ਰਹਿਣ ਨਹੀਂ ਕੀਤਾ ਜਾ ਸਕਦਾ। ਅਲਗਾਵ ਹੀ ਤਾਂ ਬੋਧ ਪ੍ਰਦਾਨ ਕਰਦਾ ਹੈ ਕਿ ਰਿਸ਼ਤੇ ਕੀ ਹਨ? ਪਰਿਵਾਰ ਕੀ ਹੈ? ਸਮਾਜ ਕੀ ਹੈ? ਮਨੁੱਖ ਕੀ ਹੈ? ਇਸ ਦੀ ਭੂਮਿਕਾ ਕੀ ਹੈ? ਜਦੋਂ ਗੁਰੂ ਨਾਨਕ ਦੇਵ ਜੀ, ਚਾਰ ਉਦਾਸੀਆਂ ਕਰਦੇ ਹਨ ਤਾਂ ਅਲਗਾਵ ਗ੍ਰਹਿਣ ਕਰਦੇ ਹਨ। ਘਰੋਂ ਨਿਕਲਦੇ ਹਨ। ਪਰਿਵਾਰ ਦੀ ਸੰਰਚਨਾ ਵਿਚ ਕੀ ਉੱਥਲ-ਪੁੱਥਲ ਜਾਂ ਟੁੱਟ-ਭੱਜ ਹੁੰਦੀ ਹੈ। ਉਸ ਦਾ ਅਨੁਮਾਨ ਲਾਉਣਾ ਸੰਭਵ ਨਹੀਂ। ਚੰਗੇ ਵਿਚਾਰ, ਅਨੁਭਵ, ਵਿੱਥ ਤੋਂ ਹੀ ਪੈਦਾ ਹੁੰਦੇ ਹਨ। ਗੁਰੂ ਨਾਨਕ ਦੇਵ ਜੀ ਨੇ ਇਸ ਵਿੱਥ ਨੂੰ ਜੀਵਿਆ, ਹੰਢਾਇਆ ਤੇ ਫਿਰ ਤੱਤ ਰੂਪ ਪੇਸ਼ ਕੀਤਾ।

**ਸਤਵੀਂ-ਦਸਵੀਂ** ਸ਼ਤਾਬਦੀ ਤਕ ਇਸਲਾਮ ਧਰਮ ਛਾਇਆ ਰਿਹਾ। 11-12ਵੀਂ ਸ਼ਤਾਬਦੀ ਨੂੰ ਸੂਫ਼ੀ ਆ ਗਏ। ਸੂਫ਼ੀ ਰਹੱਸਵਾਦ ਨੇ ਇਸਲਾਮ ਨੂੰ ਪਿੱਠਭੂਮੀ ਪ੍ਰਦਾਨ ਕਰ

ਦਿੱਤੀ। ਈਸਾਈ ਮਿਸ਼ਨਰੀ, ਸਟੇਟ ਨੇ ਗ਼ੁਲਾਮ ਬਣਾ ਲਏ। ਇੰਜ ਕੇਂਦਰੀ ਪੁਜ਼ੀਸ਼ਨ, ਸਿੱਖ ਧਰਮ ਕੋਲ ਆ ਗਈ ਹੈ।

**ਹੁਣ ਇੱਕੀਵੀਂ ਸਦੀ** ਨੇ ਤਾਂ ਫ਼ੈਸਲਾ ਹੀ ਕਰ ਦਿੱਤਾ ਹੈ ਕਿ ਇਸ ਵੇਲੇ ਵੀਹਵੀਂ ਸਦੀ ਦੀ ਭਿਆਨਕਤਾ ਤੋਂ ਬਾਅਦ ਕੇਵਲ ਗੁਰੂ ਨਾਨਕ ਦੀ ਵਿਚਾਰਧਾਰਾ ਦੀ ਰੌਸ਼ਨੀ ਹੀ, ਇਤਿਹਾਸ ਦੇ ਇਸ ਮੋੜ 'ਤੇ ਮਾਨਵ ਕਲਿਆਣ ਲਈ ਗੁਣਕਾਰੀ ਸਿੱਧ ਹੋ ਸਕਦੀ ਹੈ। 20ਵੀਂ ਸਦੀ ਦੇ ਸਾਰੇ ਫ਼ਿਲਾਸਫਰਾਂ ਦਾ ਹੁਣ ਤਿਆਗ ਕਰਨਾ ਪਵੇਗਾ। ਭੌਤਿਕ ਪ੍ਰਗਤੀ ਤੇ ਮਨੁੱਖਤਾ ਦੇ ਉਦਾਸੀਨ ਅਨੁਭਵ ਦੀ ਇਕਤਰਫ਼ਾ ਦੌੜ ਦਾ ਨਤੀਜਾ, ਮਨੁੱਖ ਨੇ ਆਪਣੀ ਤ੍ਰਾਸਦੀ ਤੇ ਵਿਡੰਬਨਾ 'ਚ ਵੇਖ ਹੀ ਲਿਆ ਹੈ।

**ਬਸਤੀਵਾਦੀ ਨਿਜ਼ਾਮ ਦੀ ਗ਼ੁਲਾਮੀ**, ਯੁੱਧ ਤੇ ਲੁੱਟ ਨੂੰ ਲੋਕਾਂ ਨੇ ਹੰਢਾਇਆ ਹੈ। ਇਨ੍ਹਾਂ ਪਰਿਸਥਿਤੀਆਂ ਵਿਚ ਗੁਰੂ ਨਾਨਕ ਦਾ ਫਲਸਫ਼ਾ ਸੋਚ ਤੇ ਵਿਹਾਰ ਹੀ ਮੁੱਲਵਾਨ ਹਨ। ਉਨ੍ਹਾਂ ਤੋਂ ਵੱਡਾ ਚਿੰਤਕ ਹੋਰ ਕੋਈ ਨਹੀਂ ਜੋ ਸੰਸਾਰ ਨੂੰ ਅਗਵਾਈ ਦੇ ਸਕੇ। ਦੁੱਖ ਦਾਰੂ ਦਾ ਮਸਲਾ, ਘਟਿ ਘਟਿ ਦੇ ਪ੍ਰੇਮ ਦਾ ਪ੍ਰਸੰਗ, ਵਾਕ ਲੈਣ ਦੀ ਪ੍ਰਕਿਰਿਆ, ਕਿਸ ਤਰ੍ਹਾਂ ਦਾ ਸਮਾਜ ਬਣੇ, ਇਸ ਵਿਚੋਂ ਕਿਸ ਤਰ੍ਹਾਂ ਦੀ ਜ਼ਿੰਦਗੀ ਬਣੇਗੀ। ਇਹ ਸਵਾਲ ਵਿਚਾਰਧਾਰਾਈ ਨਿਰਮਲਤਾ ਤੇ ਪ੍ਰਤਿਬੱਧਤਾ ਆਉਣ ਨਾਲ ਸਹਿਜ ਹੀ ਸਰਲ ਹੋ ਜਾਣਗੇ।

**ਵੀਹਵੀਂ ਸਦੀ** ਨੇ ਬੜੇ ਤਜਰਬੇ ਕੀਤੇ। ਜੰਗਾਂ ਕੀਤੀਆਂ, ਯੂ. ਐੱਨ. ਓ. ਬਣਾਈ, ਲੋਕਰਾਜ, ਰਾਜਾਸ਼ਾਹੀ ਤੇ ਹੋਰ ਕਈ ਪ੍ਰਯੋਗ ਹੋਏ ਪਰ ਇਨ੍ਹਾਂ ਦੀ ਬੁਨਿਆਦ ਸੀ, ਤਰੱਕੀ। ਕੀ ਤਰੱਕੀ ਹੋਈ? ਤਰੱਕੀ ਤਾਂ ਮਨੁੱਖ ਦੇ ਵਿਨਾਸ਼ ਦੇ ਪ੍ਰਸੰਗ ਵਿਚ ਹੀ ਹੋਈ। ਮਨੁੱਖ ਭੌਤਿਕ ਪੱਧਰ 'ਤੇ, ਅਭੌਤਿਕ ਪੱਧਰ 'ਤੇ, ਮਾਨਸਿਕ ਪੱਧਰ 'ਤੇ ਖਦੇੜਿਆ ਗਿਆ। 20ਵੀਂ ਸਦੀ ਦੇ ਜਿਨ੍ਹਾਂ ਦਰਸ਼ਨ-ਸ਼ਾਸਤਰਾਂ ਦੀ ਬੁਨਿਆਦ ਤੇ ਜਿਹੜਾ ਸਿਸਟਮ ਖੜ੍ਹਾ ਸੀ, ਉਸ ਨੇ ਵਿਨਾਸ਼, ਹਉਮੈਂ ਤੇ ਤਬਾਹੀ ਹੀ ਦਿੱਤੀ।

**21ਵੀਂ ਸਦੀ** ਦੇ ਇਸ ਇਤਿਹਾਸਕ ਮੋੜ 'ਤੇ ਅਸੀਂ ਸਿੱਖ ਧਰਮ ਦੀ ਵਿਸ਼ਵ-ਦ੍ਰਿਸ਼ਟੀ ਨੂੰ ਕਿਰਿਆਤਮਕ ਪੱਧਰ 'ਤੇ ਵਿਸ਼ਵਾਰਥੀ ਬਨਾਉਣ ਲਈ, ਇਸ ਦੇ ਗਲੋਬਲ ਮਾਨਵਵਾਦ ਦੇ ਸਿੱਧਾਂਤ ਦੀ ਪੈਰਵਾਈ ਤੇ ਪਹਿਰੇਦਾਰੀ ਕਰਨੀ ਹੈ ਜੋ ਸਿੱਧਾਂਤਕ ਤੇ ਵਿਚਾਰਧਾਰਾਈ ਆਧਾਰ 'ਤੇ ਗੁਰਬਾਣੀ ਵਿਚ ਟਿਕੇ ਹੋਏ ਹਨ। ਉਨ੍ਹਾਂ ਨੂੰ ਵਰਤਮਾਨ ਦੀ ਪ੍ਰਭਾਵੀ ਪ੍ਰਸੰਗਿਕਤਾ ਦੇ ਪ੍ਰਸੰਗ, ਗ੍ਰਹਿਣ ਤੇ ਪ੍ਰਸਾਰਿਤ ਕਰਨ ਦੀ ਲੋੜ ਹੈ। ਅੰਤਰਰਾਸ਼ਟਰੀ ਭਰਾਤਰੀ ਭਾਵ ਤੇ ਸਮੁੱਚੇ ਸੰਸਾਰ ਦੇ ਮਨੁੱਖਾਂ ਨੂੰ, ਇਕੋ ਜਿਹੇ ਤੇ ਇਕ ਰੂਪ ਮੰਨਣ ਦੀ ਚੇਤਨਾ ਤਾਂ ਗੁਰੂ ਜੀ ਨੇ ਪਹਿਲਾਂ ਹੀ ਜਗਾਈ ਹੈ।

**ਮਾਨਸ ਕੀ ਜਾਤਿ ਸਬੈ ਏਕੈ ਪਹਚਾਨਬੋ॥** ਜਾਂ
**ਏਕੁ ਪਿਤਾ ਏਕਸ ਕੇ ਹਮ ਬਾਰਿਕ॥**

ਅਸੀਂ ਤਾਂ ਸਗਲੀ ਧਰਤੀ ਦੇ ਸਗਲੇ ਮਨੁੱਖਾਂ ਨੂੰ ਆਪਣੇ ਭਰਾ ਸਮਝਦੇ ਹਾਂ। ਅਸੀਂ ਸਾਰੇ ਇਕੋ ਪਿਤਾ ਦੇ ਪੁੱਤਰ ਹਾਂ। ਏਥੇ ਭੂਗੋਲ, ਨਸਲ, ਸਵੈਹਿਤ, ਪਰਹਿਤ ਤੋਂ ਪਾਰ ਅਤੇ ਜਨਹਿਤ ਦੀ ਪ੍ਰਭਾਵੀ ਅੰਤਰ-ਦ੍ਰਿਸ਼ਟੀ ਆਪਣੀ ਸਿਰਜਣਾਤਮਕ ਤੇ ਫ਼ੈਸਲਾਕੁੰਨ ਭੂਮਿਕਾ ਨਿਸ਼ਚਿਤ ਕਰ ਦੇਂਦੀ ਹੈ।

**ਅਜਿਹੀਆਂ** ਪਰਿਸਥਿਤੀਆਂ ਵਿਚ ਦੁੱਖ ਬਾਰੇ ਜਿਹੜੀ ਅੰਤਰ-ਦ੍ਰਿਸ਼ਟੀ ਤੇ ਬੋਧ ਪ੍ਰਾਪਤ ਹੁੰਦਾ ਹੈ, ਉਹ ਲਗਾਵ-ਅਲਗਾਵ ਤੇ ਦੁੱਖ ਦੇ ਅੰਤਰਬੋਧ ਰਾਹੀਂ ਰਿਸ਼ਤਿਆਂ ਦੀ ਸੰਰਚਨਾ ਨੂੰ ਵਿਰਚਨਾ ਦਾ ਪਾਤਰ ਬਣਾ ਕੇ ਦ੍ਰਿਸ਼ਟੀਗੋਚਰ ਕਰਦਾ ਹੈ। ਫ਼ਲਸਰੂਪ ਦੁੱਖ ਦਾ ਪ੍ਰਭਾਵ ਖੇਤਰ ਹੀ ਬਦਲ ਜਾਂਦਾ ਹੈ।

**ਇਸ ਪੁਸਤਕ ਨਾਲ**, ਅਸਾਂ ਵਿਦਵਾਨਾਂ ਦੇ ਵਿਚਾਰਧਾਰਾਈ ਆਧਾਰਾਂ ਤੇ ਪਰਿਪੇਖਾਂ ਨੂੰ ਇਕ ਥਾਂ ਸੰਚਿਤ ਕਰਕੇ ਇਕ ਸੋਚ ਦਾ ਆਰੰਭ ਕਰ ਦਿੱਤਾ ਹੈ। ਇਸ ਸੋਚ ਦੇ ਅਗੇਰੇ ਤੁਰਨ ਲਈ ਗੋਹੜੇ ਵਿਚੋਂ ਪੂਣੀ ਕੱਤ ਦਿੱਤੀ ਹੈ। ਮੀਰ ਮੰਨੂ ਤੇ ਜ਼ਕਰੀਆ ਖ਼ਾਨ, ਸਿੱਖਾਂ ਨੂੰ ਨੇਸਤੋ ਨਾਬੂਦ ਕਰਨਾ ਚਾਹੁੰਦੇ ਸਨ ਪਰ ਸਿੱਖ ਜਿਊਂਦੇ ਰਹੇ। ਸਿੱਖਾਂ ਦੇ ਸਿਰਾਂ ਦੇ ਮੁੱਲ ਪਏ, ਸਿੱਖ ਜਿਊਂਦੇ ਰਹੇ। ਸਿੱਖ ਆਰਿਆਂ ਨਾਲ ਚੀਰੇ ਗਏ, ਖੋਪਰੀਆਂ ਲਾਹੀਆਂ ਗਈਆਂ, ਬੰਦ ਬੰਦ ਕੱਟੇ ਗਏ, ਨੇਜ਼ਿਆਂ 'ਤੇ ਟੰਗੇ ਗਏ, ਸਾੜੇ ਗਏ, ਉਬਾਲੇ ਗਏ, ਸਿੱਖਾਂ ਸਾਹਮਣੇ ਗੁਰੂ ਸ਼ਹੀਦ ਹੋਏ, ਅਕਹਿ ਤੇ ਅਸਹਿ ਕਸ਼ਟ ਝੱਲੇ, ਪਰ ਸਿੱਖਾਂ ਨੇ ਸਿਦਕ, ਕੇਸਾਂ-ਸੁਆਸਾਂ ਨਾਲ ਨਿਭਾਇਆ। ਸਿੱਖਾਂ ਨੂੰ ਤੋਪ, ਗੋਲੀ, ਤਲਵਾਰ, ਛਲ ਤੇ ਬਲ ਨਾਲ ਸ਼ਹੀਦ ਕੀਤਾ ਗਿਆ, ਸਿੱਖ ਫਿਰ ਵੀ ਸਿਦਕ ਨਾਲ ਜਿਉਂਦੇ ਰਹੇ। ਸਮਾਜ-ਸ਼ਾਸਤਰੀਆਂ ਤੇ ਰਾਜਨੀਤੀ ਸ਼ਾਸਤਰੀਆਂ ਦਾ ਵਿਚਾਰ ਹੈ ਕਿ ਬਸ, ਇਹ ਨੁਕਤਾ ਕੇਂਦਰੀ ਮਹੱਤਵ ਗ੍ਰਹਿਣ ਕਰਦਾ ਹੈ ਕਿ ਇਹ **ਸਿਦਕ** ਕੀ ਹੈ? ਜੋ ਅੰਤਮ ਸੁਆਸ ਤਕ ਪੂਰੀ ਸਿੱਖੀ ਸਹਿਤ ਨੇਪਰੇ ਚੜ੍ਹਦਾ ਹੈ। ਇਹ ਸਿਦਕ ਹੀ ਸਿੱਖ ਦੀ ਪ੍ਰਾਪਤੀ ਹੈ। ਅਡੋਲ ਨਿਸ਼ਚਾ, ਜਿਹੜਾ ਭੈਅ ਮੁਕਤ ਕਰ ਦੇਂਦਾ ਹੈ। 21ਵੀਂ ਸਦੀ ਵਿਚ ਸਿੱਖਾਂ ਨੂੰ ਭੈਅ ਮੁਕਤ ਹੋਣ ਦੀ ਲੋੜ ਹੈ ਤੇ ਵਿਸ਼ਵ ਨੂੰ ਭੈਅ ਮੁਕਤ ਕਰਨ ਦੀ ਲੋੜ ਹੈ। ਭੈਅ ਮੁਕਤੀ, ਅਸਲ ਆਜ਼ਾਦੀ ਹੈ। ਇਹ ਭੈਅ ਮੁਕਤੀ, ਸਿਰਫ਼ ਸਿੱਖ ਚਰਿੱਤਰ ਹੀ ਦੇ ਸਕਦਾ ਹੈ। ਇਸ ਸਿਦਕ ਨੇ ਵੀਹਵੀਂ ਸਦੀ ਅਪ੍ਰਸੰਗਿਕ ਬਣਾ ਦਿੱਤੀ ਹੈ।

**ਸਿੱਖ ਬੁਨਿਆਦੀ ਤੌਰ 'ਤੇ** ਸਿਦਕੀ ਕੌਮ ਹੈ। ਉਨ੍ਹਾਂ ਦੀਆਂ ਅਕਾਲੀ ਲਹਿਰ ਜਾਂ ਗੁਰਦੁਆਰਾ ਸੁਧਾਰ ਲਹਿਰ ਨੇ ਅਹਿੰਸਾ ਦਾ ਮਾਰਗ ਧਾਰਨ ਕਰਦਿਆਂ, ਗਾਂਧੀ ਦੇ ਅਹਿੰਸਾ ਅੰਦੋਲਨ ਦੀ ਚੜ੍ਹਤ ਨੂੰ ਅਸਿੱਧੀ ਚੁਣੌਤੀ ਦਿੱਤੀ। ਇਸ ਚੁਣੌਤੀ ਨੇ ਗਾਂਧੀ ਦੇ ਵਿਅਕਤੀਗਤ ਨਾਇਕਤਵ ਨੂੰ ਮਾਨਸਿਕ ਤੌਰ 'ਤੇ ਖੋਰਾ ਲਾਇਆ। ਫ਼ਲਸਰੂਪ, ਉਹ ਲੁਪਤ ਵਿਧੀਆਂ ਨਾਲ ਸਿੱਖਾਂ ਦਾ ਵਿਰੋਧ ਕਰਦਾ ਰਿਹਾ। ਇਸੇ ਪਰਿਪੇਖ 'ਚੋਂ ਉਹ ਗੁਰੂ ਗੋਬਿੰਦ ਸਿੰਘ ਬਾਰੇ ਬੇਲੋੜੀਆਂ ਟਿੱਪਣੀਆਂ ਕਰਦਾ ਰਿਹਾ।

**ਇਹ ਸੰਕੇਤਕ** ਵੇਰਵਾ ਦੇਣ ਤੋਂ ਸਾਡਾ ਭਾਵ ਇਹ ਹੈ ਕਿ ਸਿੱਖ ਜੇ ਗੁਰੂ ਨਾਨਕ ਦੀ ਮੂਲ ਵਿਚਾਰਧਾਰਾ ਨੂੰ ਪ੍ਰਚਾਰ-ਪ੍ਰਸਾਰ ਤੇ ਕ੍ਰਿਆਤਮਕ ਜੀਵਨ ਦਾ ਅੰਗ ਬਣਾਉਂਦੇ ਹਨ ਤਾਂ ਇਹ ਵਿਸ਼ਵ ਦੀ ਸਭ ਤੋਂ ਮਹੱਤਵਪੂਰਨ ਧਿਰ ਬਣ ਕੇ ਉਭਰਨਗੇ।

**ਅਸਾਂ ਜਦੋਂ** ਇਸ ਪੁਸਤਕ ਦੀ ਪ੍ਰਕਾਸ਼ਨਾ ਦੀ ਵਿਉਂਤ ਬਣਾ ਕੇ, ਵਿਦਵਾਨਾਂ ਨਾਲ ਸੰਪਰਕ ਕੀਤਾ ਤਾਂ ਬਹੁਤ ਸਾਰੇ ਵਿਦਵਾਨਾਂ ਨੇ ਤੁਰਤ ਹੁੰਗਾਰਾ ਭਰਿਆ ਪਰ ਬਾਅਦ ਵਿਚ ਕਈਆਂ ਨੇ ਖ਼ਤਾਂ ਦੇ ਜਵਾਬ ਵੀ ਨਹੀਂ ਦਿੱਤੇ। ਬਹੁਤਿਆਂ ਨੇ ਰੁਝੇਵੇਂ ਕਰਕੇ ਮੁਆਫ਼ੀ ਮੰਗ ਲਈ। ਜਿਹੜੇ ਵਿਦਵਾਨ, ਲਿਖਣ ਲਈ ਨਿੱਤਰੇ, ਉਨ੍ਹਾਂ ਨੇ ਆਪੋ-ਆਪਣੇ ਦ੍ਰਿਸ਼ਟੀਕੋਣ

ਤੋਂ ਸਮੱਸਿਆਵਾਂ ਤੇ ਚੁਣੌਤੀਆਂ ਨੂੰ ਗ੍ਰਹਿਣ ਕਰਨ ਤੇ ਸੰਭਾਵਤ ਉੱਤਰ ਲੱਭਣ ਦੀ ਕੋਸ਼ਿਸ਼ ਕੀਤੀ। ਇਨ੍ਹਾਂ ਆਰਟੀਕਲਾਂ ਦੀ ਇਕ ਸਾਂਝੀ ਵਿਚਾਰਧਾਰਾ ਵਿਚ ਅਜੇ ਵੀ ਵੀਹਵੀਂ ਸਦੀ ਦੇ ਮੂਲ ਮੁੱਦਿਆਂ, ਦ੍ਰਿਸ਼ਟੀਕੋਣਾਂ ਤੇ ਪ੍ਰਭਾਵਾਂ ਦਾ ਹੀ ਦੁਹਰਾਉ ਹੈ। ਅਸੀਂ ਘੱਟ ਗਿਣਤੀ, ਬਹੁਗਿਣਤੀ ਜਾਂ ਅੰਕ-ਰਾਜਨੀਤੀ ਤੋਂ ਬਹੁਤ ਡਰੇ ਹੋਏ ਹਾਂ। ਰਾਜਨੀਤਕ ਪ੍ਰਹਾਰਾਂ ਨਾਲ ਵਿਚਲਿਤ ਹਾਂ। ਸ਼ਸਤਰ ਤੇ ਸ਼ਸਤਰਧਾਰੀ ਦੇ ਹਿੰਸਕ ਵਿਹਾਰ ਤੋਂ ਵੀ ਚਿੰਤਤ ਹਾਂ। ਇਹ ਸਭ ਸੱਚ ਹੈ। ਹਿੰਦੂ ਮੂਲਵਾਦੀਆਂ ਦਾ ਰੋਲ ਵੀ ਸੰਦਿਗਧ ਹੋ ਸਕਦਾ ਹੈ। ਪਰ ਇਸ ਪਿੱਠਭੂਮੀ ਨਾਲ ਇੱਕੀਵੀਂ ਸਦੀ ਵਿਚ ਪ੍ਰਵੇਸ਼ ਨਹੀਂ ਕੀਤਾ ਜਾ ਸਕਦਾ। ਇੱਕੀਵੀਂ ਸਦੀ ਤਾਂ ਸਿੱਖ-ਦਰਸ਼ਨ ਦੇ ਸ਼ਾਸਤਰੀ ਪਰਿਪੇਖ ਗ੍ਰਹਿਣ ਕਰ ਰਹੀ ਹੈ ਕਿਉਂਕਿ ਪਹਿਲੇ ਦਰਸ਼ਨ ਤਾਂ ਵਕਤ ਵਿਹਾ ਚੁੱਕੇ ਹਨ। ਇਸ ਵੇਲੇ ਕੇਵਲ ਸਿੱਖ ਧਰਮ ਦਾ ਦਰਸ਼ਨ ਪ੍ਰਬੰਧ ਹੀ ਅਗਵਾਈ ਦੇਣ ਦੀ ਸਥਿਤੀ ਵਿਚ ਹੈ ਅਤੇ ਹੁਣ ਸਿੱਖ ਧਰਮ ਦਾ ਹੋਰ ਕੋਈ ਬਦਲ ਵੀ ਨਹੀਂ।

**ਪ੍ਰਸਿੱਧ ਚਿੰਤਕ-ਅਧਿਆਪਕ** ਡਾ. ਗੁਰਭਗਤ ਸਿੰਘ ਹੁਰਾਂ ਨੇ ਅਕਾਲ ਤਖ਼ਤ, ਸਿੱਖ ਤੇ ਮਨੁੱਖਤਾ ਦੇ ਭਵਿੱਖ ਬਾਰੇ ਚਰਚਾ ਕਰਦਿਆਂ, ਇਕ ਸਮਕਾਲੀਨ ਪਰਿਪੇਖ ਉਸਾਰਨ ਦਾ ਯਤਨ ਕੀਤਾ ਹੈ। ਉਨ੍ਹਾਂ ਨੇ ਅਕਾਲ ਤਖ਼ਤ ਦੇ ਦਾਰਸ਼ਨਿਕ ਤੇ ਅਧਿਆਤਮਕ ਸਰੋਕਾਰਾਂ ਨੂੰ ਰੂਪਮਾਨ ਕਰਦੇ ਹੋਏ, ਨਵੀਂ ਸਦੀ ਵਿਚ ਇਸ ਦੀ ਸੰਭਾਵੀ ਪ੍ਰਸੰਗਿਕਤਾ ਦਾ ਸ਼ਬਦ-ਚਿਤਰ ਬਣਾਉਂਦੇ ਹੋਏ, ਇਸ ਦੀ ਸਮੁੱਚੀ ਲੋਕਾਈ ਲਈ ਪ੍ਰਸੰਗਿਕਤਾ ਤੇ ਮਹੱਤਵ ਨੂੰ ਉਜਾਗਰ ਕੀਤਾ ਹੈ। ਇਸ ਸੰਸਾਰ ਵਿਚ ਅਕਾਲ ਤਖ਼ਤ ਜਿਨ੍ਹਾਂ ਕੀਮਤਾਂ ਤੇ ਪ੍ਰਤਿਮਾਨਾਂ 'ਤੇ ਪਹਿਰਾ ਦੇ ਰਿਹਾ ਹੈ, ਉਹ ਸਮੁੱਚੇ ਵਿਸ਼ਵ ਲਈ ਕਿਵੇਂ ਕਲਿਆਣਕਾਰੀ ਭੂਮਿਕਾ ਨਿਭਾਉਂਦੇ ਹਨ? ਇਸ ਦ੍ਰਿਸ਼ਟੀ-ਬਿੰਦੂ ਨੂੰ ਗ੍ਰਹਿਣ ਕਰਨ ਲਈ ਉਨ੍ਹਾਂ ਦਾ ਮਤ ਸਮਝਣਾ ਜ਼ਰੂਰੀ ਹੈ। ਉਹ ਲਿਖਦੇ ਹਨ ਕਿ ਭਾਰਤੀ ਉਪਮਹਾਂਦੀਪ ਵਿਚ ਕੌਮੀ ਵਿਲੱਖਣਤਾ, ਮਨੁੱਖਵਾਦ, ਸੱਤਾਧਾਰੀ ਵਰਗਾਂ ਦੀਆਂ, ਘਾਣ ਕਰਨ ਵਾਲੀਆਂ ਵਿਉਂਤਾਂ ਬਾਰੇ, ਜੇ ਚੇਤਨਤਾ ਅਤੇ ਅਮਲ ਕਾਇਮ ਰੱਖਣੇ ਹਨ ਤਾਂ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਵਿਚਾਰਧਾਰਕ ਅਤੇ ਹੋਰ ਹਮਲਿਆਂ ਤੋਂ ਬਚਾਉਣਾ ਜ਼ਰੂਰੀ ਹੈ। ਜਿਵੇਂ ਕਿ ਫ਼ਰਾਂਸੀਸੀ ਦਾਰਸ਼ਨਿਕ ਅਲਥੁਸਰ ਨੇ ਧਿਆਨ ਦਿਵਾਇਆ ਹੈ, ਇਸ ਵਕਤ ਹਰ ਰਾਜ ਕੋਲ ਬਹੁਤ ਵਿਸਤ੍ਰਿਤ ਯੰਤਰ ਹਨ ਜਿਨ੍ਹਾਂ ਨਾਲ ਉਹ ਲੋਕਾਂ ਦੇ ਮਨ ਅਤੇ ਦੇਹ ਨੂੰ ਸੇਧਾਉਣ ਲਈ ਸ਼ਕਤੀ ਵਰਤ ਸਕਦਾ ਹੈ। ਜੇ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਅੱਜ ਇਸ ਪ੍ਰਤਿ ਜ਼ਿੰਮੇਵਾਰੀ ਨਾ ਨਿਭਾਈ ਗਈ ਅਤੇ ਸੱਤਾਧਾਰੀ ਵਰਗ ਜਾਂ ਝੂਠੀ ਪਾਤਸ਼ਾਹੀ ਨੂੰ ਆਪਣੇ ਅਪ੍ਰੇਟਸ ਵਰਤਣ ਲਈ ਨਿਰਵਿਰੋਧ ਆਗਿਆ ਮਿਲਦੀ ਗਈ ਤਾਂ ਸਿੱਖ ਸਿਮਰਤੀ, ਆਦਰ ਅਤੇ ਨਿਵੇਕਲੀ ਹਸਤੀ ਨਸ਼ਟ ਹੋ ਜਾਣਗੇ। ਅੱਜ ਵਿਸ਼ਵ ਬਹੁਤ ਤੇਜ਼ੀ ਨਾਲ ਬਦਲ ਰਿਹਾ ਹੈ। ਇਸ ਵਿਚ ਇਕਸਾਰਤਾ ਲਿਆਉਣ ਵਾਲੀਆਂ ਸ਼ਕਤੀਆਂ ਕੋਲ ਨਵੇਂ ਸੰਦ ਆ ਰਹੇ ਹਨ। ਆਪਣੇ ਹਿੱਤਾਂ ਲਈ ਉਹ ਇਕਸਾਰਮੁਖੀ ਸੰਸਥਾਵਾਂ ਬਣਾ ਸਕਦੇ ਹਨ। ਪ੍ਰਚਾਰ ਕਰ ਸਕਦੇ ਹਨ। ਜਿਵੇਂ ਪੂੰਜੀ ਦਾ ਕੰਟਰੋਲ ਵਧ ਰਿਹਾ ਹੈ, ਉਸ ਨੂੰ ਕੰਟਰੋਲ ਕਰਨ ਵਾਲੇ ਵਿਲੱਖਣ ਸਭਿਆਚਾਰਾਂ ਲਈ ਵੀ ਖ਼ਤਰਾ ਬਣ ਸਕਦੇ ਹਨ। ਵਾਤਾਵਰਣ ਨੂੰ ਵੀ ਦੈਵੀ ਅਤੇ ਸਿਹਤਮੰਦ ਰੱਖਣ ਦੀ ਥਾਂ, ਉਤਪਾਦਨ ਵਧਾਉਣ ਅਤੇ

ਆਰਥਿਕ ਵਿਸਤਾਰ ਲਈ ਅਣਗਹਿਲੀ ਕਰ ਸਕਦੇ ਹਨ। ਦਬਾ ਪਾਉਣ ਵਾਲੇ ਹਥਿਆਰ ਵਰਤ ਸਕਦੇ ਹਨ ਜੋ ਦਮਨਕਾਰੀ ਹੋਣ। ਇਸ ਪ੍ਰਸੰਗ ਵਿਚ ਅਕਾਲ ਤਖ਼ਤ ਦੀ ਸਮੁੱਚੀ ਕਾਇਨਾਤ, ਮਨੁੱਖਤਾ, ਵਿਲੱਖਣਤਾ ਅਤੇ ਦੈਵੀਪਣ ਲਈ ਜ਼ਿੰਮੇਵਾਰੀ ਅਤੇ ਇਸ ਨੂੰ ਨਿਭਾਉਣ ਦੀ ਵਚਨਬੱਧਤਾ ਦਾ ਮਹੱਤਵ ਹੋਰ ਵੀ ਵਧ ਜਾਂਦਾ ਹੈ। ਇਸ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਸੁਤੰਤਰ ਸੰਸਥਾ ਵਜੋਂ ਕਾਇਮ ਰੱਖਣਾ ਹੋਰ ਵੀ ਜ਼ਰੂਰੀ ਹੋ ਗਿਆ ਹੈ।

**ਇਹ ਨਿਬੰਧ** ਉਸ ਵੇਲੇ ਹੋਰ ਮਹੱਤਵ ਗ੍ਰਹਿਣ ਕਰ ਜਾਂਦਾ ਹੈ ਜਦੋਂ ਸਿੱਖ ਧਰਮ ਦੇ ਬੁਨਿਆਦੀ ਫ਼ਲਸਫ਼ੇ ਤੇ ਅਕਾਲ ਤਖ਼ਤ ਦੀ ਪ੍ਰਭਾਵੀ ਭੂਮਿਕਾ ਸਮਸੁਰ ਹੋ ਕੇ ਮਾਨਵ ਕਲਿਆਣ ਦਾ ਪੈਰਾਡਾਈਮ ਬਣਾਉਂਦੇ ਹਨ ਜੋ ਸਮੱਸਿਆ ਦੀ ਅੰਤਰੀਵ ਸੰਰਚਨਾ ਸਮਝਣ ਵਿਚ ਵੀ ਸਹਾਈ ਹੁੰਦਾ ਹੈ।

**ਸ੍ਰੀ ਅਕਾਲ ਤਖ਼ਤ ਸਾਹਿਬ** ਦੀ ਭੂਮਿਕਾ ਬਾਰੇ ਇਕ ਹੋਰ ਮਹੱਤਵਪੂਰਨ ਵਿਸਤਾਰ ਡਾ. ਹਰਜਿੰਦਰ ਸਿੰਘ ਦਿਲਗੀਰ ਪੇਸ਼ ਕਰ ਰਹੇ ਹਨ। ਉਨ੍ਹਾਂ ਨੇ ਅਕਾਲ ਤਖ਼ਤ ਦੀ ਕਾਮਲ-ਹਸਤੀ 'ਤੇ ਦ੍ਰਿਸ਼ਟੀ ਕੇਂਦ੍ਰਿਤ ਕੀਤੀ ਹੈ। ਉਹ ਇਸ ਵਿਲੱਖਣਤਾ ਨੂੰ ਰੂਪਮਾਨ ਕਰਦੇ ਹੋਏ ਇਸ ਨੁਕਤੇ 'ਤੇ ਬਲ ਦੇਂਦੇ ਹਨ ਕਿ ਇਹ ਗੱਲ ਕਾਬਲੇ-ਗ਼ੌਰ ਹੈ ਕਿ ਅਕਾਲ ਪੁਰਖ ਦੀ ਮੁਕੰਮਲ ਹਸਤੀ 'ਤੇ ਪੂਰਾ ਯਕੀਨ ਦੁਨੀਆ ਭਰ ਵਿਚ ਸਿਰਫ਼ ਇਕੋ-ਇਕ ਕੌਮ ਕਰਦੀ ਹੈ, ਉਹ ਹੈ **ਸਿੱਖ ਕੌਮ**। ਇਕ **ਮੁਸਲਮਾਨ** ਰੱਬ ਨੂੰ ਮੰਨਣ ਤੋਂ ਪਹਿਲਾਂ ਜਾਂ ਉਸ ਦੇ ਨਾਲ ਨਾਲ **ਹਜ਼ਰਤ ਮੁਹੰਮਦ** ਨੂੰ ਵੀ ਰਸੂਲ ਮੰਨਦਾ ਹੈ ਅਤੇ ਉਸ 'ਤੇ ਅਕੀਦਾ ਰੱਖਦਾ ਹੈ। ਇਕ **ਹਿੰਦੂ** ਰੱਬ ਦੇ ਨਾਲ ਨਾਲ ਉਸ ਦੇ ਵਿਚੋਲਿਆਂ **ਬ੍ਰਹਮਾ**, **ਵਿਸ਼ਨੂੰ**, **ਸ਼ਿਵ**, **ਧਰਮਰਾਜ** ਦਾ ਵਜੂਦ ਵੀ ਮੰਨਦਾ ਹੈ। ਇਕ **ਈਸਾਈ** ਨੂੰ ਰੱਬ ਦੇ ਨਾਲ ਨਾਲ ਉਸ ਦੇ 'ਪੁੱਤਰ' ਅਖਵਾਉਣ ਵਾਲੇ **ਈਸਾ** 'ਤੇ ਵੀ ਅਕੀਦਾ ਰੱਖਣਾ ਪੈਂਦਾ ਹੈ। **ਯਹੂਦੀ** ਵਾਸਤੇ ਰੱਬ ਤੋਂ ਪਹਿਲਾਂ **ਹਜ਼ਰਤ ਮੂਸਾ** ਅੱਗੇ ਵੀ ਸਿਰ ਝੁਕਾਉਣਾ ਜ਼ਰੂਰੀ ਹੈ। ਪਰ ਸਿੱਖ ਵਾਸਤੇ ਵਾਹਿਗੁਰੂ ਹੀ ਸਭ ਤੋਂ ਉੱਚਾ ਹੈ, ਸਿਰਫ਼ ਇਕ '**ਉਹੀ**' ਹੈ ਜਿਸ ਦੀ ਹਸਤੀ ਕਬੂਲ ਕਰਨੀ ਹੁੰਦੀ ਹੈ। ਨਾ ਰੱਬ ਦੇ ਕੋਈ ਬਰਾਬਰ ਹੈ ਤੇ ਨਾ ਹੀ ਕੋਈ **ਸਿੱਖ** ਅਤੇ **ਰੱਬ** ਦੇ ਵਿਚਕਾਰ ਹੋਰ ਹਸਤੀ ਹੈ ਜਿਸ 'ਤੇ ਅਕੀਦਾ ਜਾਂ ਜਿਸ ਨਾਲ ਵਫ਼ਾਦਾਰੀ ਰੱਖਣੀ ਲਾਜ਼ਮੀ ਹੈ। ਸਿੱਖ ਤਾਂ ਗੁਰੂ ਸਾਹਿਬ (ਗੁਰੂ ਨਾਨਕ ਸਾਹਿਬ ਤੋਂ ਗੁਰੂ ਗੋਬਿੰਦ ਸਿੰਘ ਸਾਹਿਬ ਤਕ) ਦੀ ਵੀ ਪੂਜਾ ਨਹੀਂ ਕਰਦਾ। ਸਿੱਖ ਵਾਸਤੇ ਰੱਬ ਤੋਂ ਪਹਿਲਾਂ ਕਿਸੇ ਗੁਰੂ ਦੀ ਵਫ਼ਾਦਾਰੀ ਲਾਜ਼ਮੀ ਜਾਂ ਫ਼ਰਜ਼ ਨਹੀਂ ਹੈ। ਸਿੱਖ ਤਾਂ ਸਿੱਧਾ ਵਾਹਿਗੁਰੂ ਦਾ ਆਪਣਾ ਹੈ। ਸਿੱਖ, ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕਦਾ ਹੈ, ਇਸ ਕਰ ਕੇ ਨਹੀਂ ਕਿ ਇਸ ਵਿਚ ਕਿਸੇ ਗੁਰੂ ਸਾਹਿਬਾਨ ਦੀ ਬਾਣੀ ਹੈ, ਸਗੋਂ ਇਸ ਕਰਕੇ ਕਿ ਇਸ ਵਿਚ ਵਾਹਿਗੁਰੂ ਦੀ ਸਿਫ਼ਤ-ਸਲਾਹ ਹੈ, ਇਸ ਵਿਚ ਵਾਹਿਗੁਰੂ ਨਾਲ ਮਿਲਣ ਦਾ ਰਸਤਾ ਦੱਸਿਆ ਹੈ। ਇਹ ਵਾਹਿਗੁਰੂ ਦਾ ਪੈਗ਼ਾਮ ਹੈ। ਸਿੱਖ ਅਕਾਲ ਤਖ਼ਤ ਸਾਹਿਬ ਨਾਲ ਵਫ਼ਾਦਾਰੀ ਰੱਖਦਾ ਹੈ। ਸਿਰਫ਼ ਇਸ ਕਰਕੇ ਨਹੀਂ ਕਿ ਇਹ ਗੁਰੂ ਸਾਹਿਬ ਨੇ ਪਰਗਟ ਕੀਤਾ ਸੀ ਬਲਕਿ ਇਸ ਕਰਕੇ ਕਿ ਇਸ ਨਾਲ ਵਫ਼ਾਦਾਰੀ ਰੱਖਣ ਨਾਲ **ਸਿੱਖ ਵਾਹਿਗੁਰੂ** ਦੀ ਰਿਆਇਆ (ਪਰਜਾ) ਬਣ ਜਾਂਦਾ ਹੈ ਤੇ ਸਿੱਖ ਦੀ ਕੌਮੀਅਤ 'ਇਲਾਹੀ' ਬਣ ਜਾਂਦੀ ਹੈ।

**ਇਸ ਲਈ** ਉਨ੍ਹਾਂ ਦਾ ਕੇਂਦਰ-ਬਿੰਦੂ, ਇਸ ਵਿਚਾਰ ਵਿਚ ਸੰਚਿਤ ਹੋ ਜਾਂਦਾ ਹੈ ਕਿ ਨਵੀਂ ਸਦੀ ਵਿਚ ਅਕਾਲ ਤਖ਼ਤ ਦੀ ਹੋਂਦ ਤੇ ਹਸਤੀ, ਸਿੱਖਾਂ ਲਈ ਹੋਰ ਪ੍ਰਸੰਗਿਕ ਤੇ ਅਨਿਵਾਰੀ ਹੋ ਜਾਂਦੀ ਹੈ ਕਿਉਂਕਿ ਇਹ ਉਦੇਸ਼ ਤੇ ਆਦਰਸ਼, ਕੌਮ ਲਈ ਚਰਿੱਤਰ ਨਿਰਮਾਣ ਦੀ ਦ੍ਰਿਸ਼ਟੀ ਤੋਂ ਅਤੇ ਕੌਮੀ ਨਿਯੰਤਰਣ ਦੀ ਦ੍ਰਿਸ਼ਟੀ ਤੋਂ, ਵਧੇਰੇ ਮੁੱਲਵਾਨ ਤੇ ਜ਼ਰੂਰੀ ਬਣ ਰਹੇ ਹਨ। ਅਕਾਲ ਤਖ਼ਤ ਦੇ ਚਰਿੱਤਰ ਦੀ ਵਿਹਾਰਕ ਭੂਮਿਕਾ ਇੱਕੀਵੀਂ ਸਦੀ ਵਿਚ ਸਿੱਖਾਂ ਲਈ, ਇਕ ਘੱਟ ਗਿਣਤੀ ਦੀ ਰਾਜਨੀਤੀ ਤੇ ਸਿੱਖ ਹੋਂਦ-ਮੂਲਕ ਦਰਸ਼ਨ ਦੀ ਦ੍ਰਿਸ਼ਟੀ ਤੋਂ, ਵਧੇਰੇ ਵਿਸ਼ਾਲ ਤੇ ਵਿਰਾਟ ਸੁਭਾਅ ਤੇ ਚਰਿੱਤਰ ਵਾਲੀ ਬਣਦੀ ਪ੍ਰਤੀਤ ਹੁੰਦੀ ਹੈ।

**ਗੁਰਮਤਿ**, ਦਰਸ਼ਨ ਤੇ ਸਾਹਿਤ ਦੇ ਬਜ਼ੁਰਗ ਵਿਦਵਾਨ ਡਾ. ਵਜ਼ੀਰ ਸਿੰਘ ਨੇ ਸਿੱਖ ਧਰਮ ਨੂੰ ਦਰਪੇਸ਼ ਸਿੱਧਾਂਤਕ ਚੁਣੌਤੀਆਂ ਦਾ ਸੰਖੇਪ ਖ਼ੁਲਾਸਾ ਕਰਨ ਦਾ ਉਪਰਾਲਾ ਕੀਤਾ ਹੈ। ਸਿੱਖ ਕੌਮ ਨੂੰ ਦਰਪੇਸ਼ ਸਿੱਧਾਂਤਕ ਚੁਣੌਤੀਆਂ ਨਾਲ ਹੀ ਸਿੱਖਾਂ ਦਾ ਭਵਿੱਖ ਜੁੜਿਆ ਹੋਇਆ ਹੈ। ਉਨ੍ਹਾਂ ਨੇ ਸਿੱਖ ਦਰਸ਼ਨਧਾਰਾ ਨੂੰ, ਸਿੱਖ ਸਭਿਆਚਾਰ ਅਤੇ ਸਾਖੀ ਪਰੰਪਰਾ ਨੂੰ ਦਰਪੇਸ਼ ਚੁਣੌਤੀਆਂ ਦਾ ਸਾਰ-ਗਰਭਿਤ ਵਿਸ਼ਲੇਸ਼ਣ ਪ੍ਰਸਤੁਤ ਕੀਤਾ ਹੈ। ਉਹ ਸੋਚਦੇ ਹਨ ਕਿ ਵੀਹਵੀਂ ਸਦੀ ਦੇ ਵਿਗਿਆਨ ਨੇ ਅਧਿਆਤਮਵਾਦ ਨੂੰ ਲਗਭਗ ਤਿਲਾਂਜਲੀ ਦੇ ਰੱਖੀ ਹੈ। 'ਪਦਾਰਥ' ਦਾ ਸੰਕਲਪ ਇੱਕੀਵੀਂ ਸਦੀ ਵਿਚ ਉਭਰ ਰਹੇ ਨਵੇਂ ਚਿੰਤਨ ਨੂੰ ਚੁਣੌਤੀ ਦੇਣ ਦੇ ਸਮਰੱਥ ਨਹੀਂ ਰਹੇਗਾ, ਅਧਿਆਤਮਿਕਤਾ ਦੇ ਰੂਬਰੂ ਇਸਦੇ ਫਿੱਕੇ ਪੈਣ ਦੀ ਸੰਭਾਵਨਾ ਵਧ ਰਹੀ ਹੈ। ਕਿਸੇ ਵੀ ਪਦਾਰਥਵਾਦੀ ਫਲਸਫ਼ੇ ਦਾ ਉੱਤਰ ਸਿੱਖ-ਚਿੰਤਨ ਦੇ **ਅਕਾਲਵਾਦ** ਦੀ ਸਮਰਥਾ ਵਿਚ ਹੋਵੇਗਾ। ਅਕਾਲ ਦਾ ਸਰਬ-ਸ੍ਰੇਸ਼ਟ ਪੁਰਖੀ ਗੁਣ ਚੇਤਨਤਾ ਹੈ, ਜਿਸ ਨੂੰ ਪਰੰਪਰਾ ਨੇ ਸਤ-ਚਿਤ-ਆਨੰਦ ਦੇ 'ਚਿਤ' ਸਰੂਪ ਵਿਚ ਸੰਕਲਪਿਆ ਸੀ। ਇਸੇ ਚੇਤਨ-ਸ਼ਕਤੀ ਵਿਚੋਂ ਮਨੁੱਖ ਨੂੰ ਚੇਤਨਾ ਦੀ ਦਾਤ ਮਿਲੀ ਹੈ, ਜੋ ਹਰ ਪਲ ਵਿਕਾਸ ਕਰ ਰਹੀ ਹੈ। ਸਭਨਾਂ ਜੀਵਾਂ ਵਿਚ ਉਸੇ ਜੋਤੀ ਦਾ ਪ੍ਰਕਾਸ਼ ਹੋ ਰਿਹਾ ਹੈ— "ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ।" ਇਹ ਵਿਕਸਿਤ ਹੋਈ ਚਾਨਣ-ਬੁੱਧੀ ਸਿੱਖੀ ਦੀਆਂ ਕਦਰਾਂ-ਕੀਮਤਾਂ ਨੂੰ ਪਛਾਣ ਕੇ ਨਵੀਆਂ ਚੁਣੌਤੀਆਂ ਦਾ ਸਾਹਮਣਾ ਕਰਨ ਦੇ ਸਮਰਥ ਹੋਵੇਗੀ। ਘੱਟ-ਗਿਣਤੀ ਧਾਰਮਿਕ ਸੰਪ੍ਰਦਾਵਾਂ ਨੂੰ, ਬਹੁ-ਗਿਣਤੀ ਮਤ ਵਾਲੇ, ਆਪਣੇ ਵਿਚ ਸਮੇਟਣ ਦੇ ਚਾਹਵਾਨ ਹੋ ਜਾਣ ਦਾ ਨਤੀਜਾ ਅਣਚਾਹੇ ਵਿਵਾਦ, ਬੇਭਰੋਸਗੀ ਤੇ ਰੰਜਸ਼ ਆਦਿ ਪੈਦਾ ਹੋ ਜਾਣੇ ਸੁਭਾਵਕ ਹਨ। ਵੀਹਵੀਂ ਸਦੀ ਵਿਚ ਉਪਜੀ ਇਹ ਚੁਣੌਤੀ ਇੱਕੀਵੀਂ ਸਦੀ ਦੇ ਪਹਿਲੇ ਸਾਲਾਂ ਵਿਚ ਨਿਰੰਤਰ ਜਾਰੀ ਰਹਿਣ ਦੀ ਸੰਭਾਵਨਾ ਹੈ। ਭਾਰਤੀ ਸੰਵਿਧਾਨ ਨੂੰ 'ਸੈਕੂਲਰ' ਚੌਖਟਾ ਜ਼ਰੂਰ ਦਿੱਤਾ ਗਿਆ ਹੈ, ਪਰ ਸਿੱਖ ਭਾਵਨਾਵਾਂ ਨੂੰ ਠੇਸ ਪੁਚਾਉਣ ਵਾਲੀਆਂ ਕਾਰਵਾਈਆਂ ਦਾ ਖ਼ਾਤਮਾ ਨਹੀਂ ਹੋਇਆ। ਸਿੱਖ ਜੀਵਨ-ਸ਼ੈਲੀ ਵਿਚ ਦਸਤਾਰ, ਕ੍ਰਿਪਾਨ, ਗੁਰੂ-ਘਰ ਵਿਚ ਸ਼ਰਧਾ ਸ਼ਾਮਿਲ ਹੈ, ਜਿਸ ਨੂੰ ਕਈ ਵਾਰ ਸਰਕਾਰੀ ਤੇ ਕਾਨੂੰਨੀ ਬੰਦਿਸ਼ਾਂ ਦਾ ਸਾਹਮਣਾ ਕਰਨਾ ਪੈ ਜਾਂਦਾ ਹੈ। ਡਾ. ਵਜ਼ੀਰ ਸਿੰਘ ਜੀ ਨੇ ਇੱਕੀਵੀਂ ਸਦੀ ਵਿਚ ਦਰਪੇਸ਼ ਚੁਣੌਤੀਆਂ ਦੀ ਨਿਸ਼ਾਨਦੇਹੀ ਕਰਦੇ ਹੋਏ, ਉਨ੍ਹਾਂ ਦੇ ਸੰਭਾਵਿਤ ਹੱਲ ਵੀ ਪ੍ਰਸਤੁਤ ਕੀਤੇ ਹਨ। ਇਨ੍ਹਾਂ ਚੁਣੌਤੀਆਂ ਦੀ ਦਿਸ਼ਾ ਚਿਰਕਾਲੀ ਨਹੀਂ ਕਿਉਂਕਿ ਸਿੱਖ ਦਰਸ਼ਨ, ਵਿਹਾਰ

ਤੇ ਸਿੱਧਾਂਤ, ਅੱਜ ਮਾਨਵ-ਕਲਿਆਣ ਲਈ ਮਹੱਤਵਪੂਰਨ ਤੇ ਫ਼ੈਸਲਾਕੁੰਨ ਭੂਮਿਕਾ ਨਿਭਾ ਸਕਣ ਦੇ ਵਧੇਰੇ ਸਮਰੱਥ ਹੈ।

**ਇਤਿਹਾਸ** ਦਰਸ਼ਨ ਦੇ ਪ੍ਰਸਿੱਧ ਚਿੰਤਕ ਡਾ. ਸੁਰਜੀਤ ਸਿੰਘ ਹਾਂਸ ਨੇ ਇੱਕੀਵੀਂ ਸਦੀ ਵਿਚ ਸਿੱਖ ਵਿਸ਼ੇ 'ਤੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ ਕਿ **ਇਕ** ਤਾਂ ਆਜ਼ਾਦੀ ਪ੍ਰਾਪਤੀ ਤੋਂ ਬਾਅਦ ਦੇ ਆਰੰਭਲੇ ਦਹਾਕਿਆਂ ਵਿਚ ਅਸੀਂ ਆਸ਼ਾਵਾਦੀ ਹੋ ਕੇ ਬੜਾ ਸਮਾਂ ਨਸ਼ਟ ਕੀਤਾ ਹੈ। **ਦੂਜਾ**, ਅਸੀਂ ਸਾਰੀਆਂ ਮੁਸ਼ਕਲਾਂ ਨੂੰ ਕੇਵਲ ਸਿਆਸੀ ਮੁਸ਼ਕਲਾਂ ਨਾਲ ਹੀ ਜੋੜੀ ਰੱਖਿਆ ਅਤੇ ਬਾਕੀ ਸਮੱਸਿਆਵਾਂ 'ਤੇ ਦ੍ਰਿਸ਼ਟੀ ਹੀ ਕੇਂਦ੍ਰਿਤ ਨਹੀਂ ਕੀਤੀ।

**ਡਾ. ਹਾਂਸ** ਦਾ ਮਤ ਹੈ ਕਿ ਸਿੱਖ ਅਲਪ ਸੰਖਿਆ ਹਨ। ਦੁਨੀਆਂ ਅਲਪ-ਸੰਖਿਆਵਾਂ ਦਾ ਸਮੂਹ ਹੈ ਕਿਉਂਕਿ ਬਹੁ-ਸੰਖਿਆ ਕੋਈ ਨਾ ਕੋਈ ਢੰਗ ਬਣਾ ਕੇ ਸਿਰਜੀ ਜਾਂਦੀ ਹੈ। ਕਈ ਵਾਰ ਅਲਪ ਸੰਖਿਆ ਦੀ ਜਾਨ ਖ਼ਤਰੇ ਵਿਚ ਹੁੰਦੀ ਹੈ (20ਵੀਂ ਸਦੀ ਦਾ ਇਤਿਹਾਸ ਅਲਪ ਸੰਘਾਰ ਦੀ ਵਾਰਤਾ ਹੈ) ਪਰ ਅਲਪ ਸੰਖਿਆ ਦਾ ਅਸਤਿਤ੍ਵ ਹਮੇਸ਼ਾ ਖ਼ਤਰੇ ਵਿਚ ਰਹਿੰਦਾ ਹੈ। ਗੁਰੂ ਪੰਥ ਨੇ ਸਾਰੀ ਦੁਨੀਆ ਦੇ ਅਲਪਾਂ ਦੀ ਅਗਵਾਈ ਕਰਕੇ ਜਗਤ-ਗੁਰੂ ਹੋਣਾ ਹੈ। **ਦੂਸਰੇ** ਸਿੱਖ ਅਰਦਾਸ ਕਰਦੇ ਆਪਣੇ ਆਪ ਨੂੰ ਨਿਮਾਣੇ, ਨਿਤਾਣੇ, ਨਿਓਟੇ, ਕਹਿੰਦੇ ਹਨ ਅਤੇ ਗੁਰੂ ਪੰਥ ਨੇ ਸਾਰੀ ਦੁਨੀਆ ਦੇ ਨਿਮਾਣਿਆਂ, ਨਿਤਾਣਿਆਂ, ਨਿਓਟਿਆਂ ਦੀ ਓਟ, ਤਾਣ ਤੇ ਮਾਣ ਹੋਣਾ ਹੈ।



**ਇਕ ਛੋਟਾ** ਜਿਹਾ ਨੁਕਤਾ ਹੈ। ਅਲਪ ਸੰਖਿਆ ਦੀ ਨੀਤੀ ਬਹੁਸੰਖਿਆ ਦੀ ਨੀਤੀ ਵਰਗੀ ਨਹੀਂ ਹੋ ਸਕਦੀ। ਕਾਰਨ? ਬਹੁਸੰਖਿਆ ਦਾ ਗ਼ਲਤੀ ਕਰਕੇ ਵੀ ਸਰ ਜਾਂਦਾ ਹੈ; ਅਲਪ ਸੰਖਿਆ ਦੀ ਗ਼ਲਤੀ ਘਾਤਕ ਹੁੰਦੀ ਹੈ। ਪਾਠਕ ਇਹਦੀ ਮਿਸਾਲ ਜਾਣਦੇ ਹਨ। ਭਾਵ ਇੱਕੀਵੀਂ ਸਦੀ ਵਿਚ, ਸਿੱਖਾਂ ਨੂੰ ਵੀਹਵੀਂ ਸਦੀ ਦੀਆਂ ਗ਼ਲਤੀਆਂ ਨਹੀਂ ਦੁਹਰਾਉਣੀਆਂ ਚਾਹੀਦੀਆਂ। ਵਿਉਂਤਬੰਦੀ ਸੋਚ-ਵਿਚਾਰ ਤੇ ਦੂਰ-ਦ੍ਰਿਸ਼ਟੀ ਕੇਂਦ੍ਰਿਤ ਹੋਣੀ ਚਾਹੀਦੀ ਹੈ। ਸਿੱਧਾਂਤ ਤੇ ਵਿਹਾਰ ਵਿਚ ਇਕਸੁਰਤਾ ਪੈਦਾ ਕਰਨ ਦੀ ਲੋੜ ਹੈ। ਇਹ ਹੀ ਕੇਂਦਰੀ ਸੂਤਰ ਹੈ ਜੋ ਸਿੱਖਾਂ ਜੇਹੀ ਮਿਹਨਤੀ ਕੌਮ ਨੂੰ ਵਿਸ਼ਵ ਵਿਚ ਵਿਹਾਰਕ ਪੱਧਰ 'ਤੇ ਕਿਧਰੇ ਵੀ ਪਿੱਛੇ ਨਹੀਂ ਰਹਿਣ ਦੇਵੇਗਾ।

**ਪ੍ਰਸਿੱਧ ਸਾਹਿਤ ਚਿੰਤਕ** ਪ੍ਰੋ. ਹਿੰਮਤ ਸਿੰਘ ਸੋਢੀ, ਆਪਣੇ ਵਿਚਾਰਾਂ ਦਾ ਪੈਰਾਡਾਈਮ ਬਣਾਉਂਦੇ ਹੋਏ, ਸਿੱਖਾਂ ਲਈ ਇਕ ਹੋਰ ਪੁਨਰ-ਜਾਗ੍ਰਿਤੀ ਲਹਿਰ ਦੀ ਲੋੜ 'ਤੇ ਬਲ ਦੇਂਦੇ ਹਨ। ਉਨ੍ਹਾਂ ਦਾ ਮਤ ਹੈ ਕਿ ਇਕ ਸਿੰਘ ਸਭਾ ਲਹਿਰ, ਕਰੀਬ ਸਵਾ ਸੌ ਸਾਲ ਪਹਿਲਾਂ, 1872 ਵਿਚ ਸ਼ੁਰੂ ਹੋਈ ਸੀ। ਉਹ ਉਸ ਸਮੇਂ ਦੀ ਪੰਥਕ ਸਮਾਜਕ ਮੰਗ ਸੀ, ਕਿਉਂਕਿ ਸਿੱਖ ਰਾਜ ਦੇ ਖ਼ਾਤਮੇ ਦੇ ਬਾਅਦ ਦੇ ਪੰਝੀ ਸਾਲਾਂ ਵਿਚ, ਸਿੱਖਾਂ ਅਤੇ ਸਿੱਖੀ ਦਾ ਨਿਘਾਰ ਸਾਫ਼ ਦਿਖਾਈ ਦੇ ਰਿਹਾ ਸੀ। ਆਤਮਕ, ਸਮਾਜਕ ਅਤੇ ਰਾਜਨੀਤਕ ਤੌਰ 'ਤੇ ਸਿੱਖ ਜਨਤਾ ਯਤਨਸ਼ੀਲ ਹੋ ਰਹੀ ਸੀ। ਨਵੀਂ ਵਿਦੇਸ਼ੀ ਗੋਰਾ ਸਰਕਾਰ ਦੀ ਨਿਰੰਕੁਸ਼ਤਾ ਦਾ ਸ਼ਿਕਾਰ ਮੁਖ ਤੌਰ 'ਤੇ ਸਿੱਖ ਹੀ ਹੋਏ ਸਨ। ਉਦੋਂ ਪੰਜਾਬ ਵਿਚ ਅੰਗਰੇਜ਼ਾਂ ਦੇ ਆਉਣ ਨਾਲ ਇਹ ਚੱਕਰ ਸ਼ੁਰੂ ਹੋਇਆ ਸੀ। ਹੁਣ ਅੰਗਰੇਜ਼ਾਂ ਦੇ ਜਾਣ ਬਾਅਦ ਪਿਛਲੇ ਪੰਜਾਹ ਸਾਲਾਂ ਤੋਂ ਗ਼ਲਤ

ਸਿੱਖ ਲੀਡਰਸ਼ਿਪ ਦੀ ਅਗਵਾਈ ਨੇ, ਸਿੱਖਾਂ ਨੂੰ ਅਜਿਹੀ ਦੁਬਿਧਾਗ੍ਰਸਤ ਹਾਲਤ ਵਿਚ ਪਹੁੰਚਾ ਦਿੱਤਾ ਹੈ ਕਿ ਇਕ ਨਵੀਂ ਸਿੱਖ ਪੁਨਰ-ਜਾਗ੍ਰਿਤੀ ਲਹਿਰ ਸ਼ੁਰੂ ਕਰਨ ਤੋਂ ਛੁੱਟ ਹੋਰ ਕੋਈ ਚਾਰਾ ਹੀ ਨਹੀਂ ਰਿਹਾ।

**ਉਨ੍ਹਾਂ ਵੱਲੋਂ** ਇੱਛਿਤ ਪੁਨਰ-ਜਾਗ੍ਰਿਤੀ ਲਹਿਰ ਦਾ ਚਰਿਤਰ ਨਿਸ਼ਚੇ ਹੀ ਪਹਿਲੀ ਲਹਿਰ ਨਾਲੋਂ ਭਿੰਨ ਹੋਵੇਗਾ ਕਿਉਂਕਿ ਸਿੱਖਾਂ ਲਈ ਸਮੱਸਿਆਵਾਂ, ਸਾਧਨ, ਚੁਣੌਤੀਆਂ ਤੇ ਪਰਿਸਥਿਤੀਆਂ ਪਹਿਲਾਂ ਵਾਲੀਆਂ ਨਹੀਂ ਰਹੀਆਂ। ਹੁਣ ਬਦੇਸ਼ੀ-ਗ਼ੁਲਾਮੀ, ਦੇਸੀ ਦੀ ਗ਼ੁਲਾਮੀ ਕਾਰਨ ਬਦਲੀਆਂ ਪ੍ਰਸਥਿਤੀਆਂ ਵਿਚ ਅੱਜ ਸਾਨੂੰ ਆਪਣੇ ਸਵੈ-ਚਰਿਤਰ ਦੇ ਪੁਨਰ ਆਤਮ-ਵਿਸ਼ਲੇਸ਼ਣ ਦੀ ਵੀ ਸਖ਼ਤ ਲੋੜ ਹੈ। ਵਸਤੂ-ਨਿਸ਼ਠ ਪੱਧਰ 'ਤੇ ਕੌਮ ਦੇ ਚਰਿਤਰ ਨੂੰ ਸੰਨ੍ਹ ਲਾਉਣ ਵਾਲੇ ਸਰੋਕਾਰਾਂ, ਵਿਅਕਤੀਆਂ ਤੇ ਪਹੁੰਚ-ਵਿਧੀਆਂ ਦਾ ਪੁਨਰ-ਮੁਲਾਂਕਣ ਕੀਤੇ ਜਾਣ ਦੀ ਲੋੜ ਹੈ ਕਿਉਂਕਿ ਕੌਮ ਵਿਚ ਸੁਹਿਰਦਤਾ, ਕੁਰਬਾਨੀ, ਜਦੋ-ਜਹਿਦ ਜਾਂ ਦ੍ਰਿੜਤਾ ਦੀ ਘਾਟ ਨਹੀਂ, ਘਾਟ ਹੈ ਤਾਂ ਕੇਵਲ ਨਿਸ਼ਕਪਟ ਦੂਰ-ਦ੍ਰਿਸ਼ਟੀ ਵਾਲੀ ਚੇਤਨ-ਬੁੱਧ ਲੀਡਰਸ਼ਿਪ ਦੀ, ਜਿਸ ਦੀ ਸਦਾ ਹੀ ਘਾਟ ਰੜਕਦੀ ਰਹੀ ਹੈ। ਸਿੱਟਾ ਇਹ ਹੈ ਕਿ ਹਰ ਵਿਅਕਤੀ ਜਿਸ ਦਾ ਜਦੋਂ ਜੀਅ ਕਰਦਾ ਹੈ ਉਹ ਧਰਮ ਦਾ ਕਸਟੋਡੀਅਨ ਬਣ ਜਾਂਦਾ ਹੈ ਤੇ ਆਪਹੁਦਰੇ ਵਿਹਾਰ ਨਾਲ ਉਹ ਸਾਰੀਆਂ ਸੰਸਥਾਵਾਂ ਨੂੰ ਮੋਮ ਦਾ ਨੱਕ ਬਨਾਉਣ ਲਈ ਬਜ਼ਿਦ ਹੋ ਜਾਂਦਾ ਹੈ। ਸੰਵਾਦ, ਸਹਿਜ, ਵਿਚਾਰ ਤੇ ਤਰਕ, ਜਿਵੇਂ ਜ਼ਿੰਦਗੀ ਵਿਚੋਂ ਲੋਪ ਹੋ ਰਹੇ ਹਨ। ਇਨ੍ਹਾਂ ਦੀ ਅਣਹੋਂਦ ਵਿਚ ਅਸੀਂ ਕਿਸ ਸਿੱਖ-ਸਭਿਆਚਾਰ ਵਾਲੀ, ਸਿੱਖ ਕੌਮ ਲਈ, ਇੱਕੀਵੀਂ ਸਦੀ ਵਿਚ ਸੰਭਾਵਿਤ ਚੁਣੌਤੀਆਂ ਦਾ Hypothesis ਪ੍ਰਸਤੁਤ ਕਰ ਸਕਾਂਗੇ? ਆਤਮ-ਅਵਲੋਕਨ ਇਸ ਵੇਲੇ ਸਿੱਖਾਂ ਲਈ ਸਭ ਤੋਂ ਵੱਡੀ ਲੋੜ ਹੈ। ਜੇ ਹੁਣ ਸੰਜੀਦਗੀ ਨਾਲ ਇਕ ਵਾਰ ਫਿਰ ਜਾਗ੍ਰਿਤੀ ਲਹਿਰ ਚਲਦੀ ਹੈ ਤਾਂ ਕੌਮ ਦੇ ਮਸਲੇ, ਚੁਣੌਤੀਆਂ ਤੇ ਸੰਭਾਵਨਾਵਾਂ ਦਾ ਨਕਸ਼ਾ ਸਹਿਜੇ ਹੀ ਸਪੱਸ਼ਟ ਹੋ ਜਾਵੇਗਾ।



**ਗੁਰਦੁਆਰਾ ਸੰਰਚਨਾ**, ਗੁਰਦੁਆਰਾ ਦੀ ਨਿਰਮਾਣ ਕਲਾ ਦੇ ਪ੍ਰਸਿੱਧ ਵਿਦਵਾਨ ਪ੍ਰੋਫ਼ੈਸਰ ਮਨਜੀਤ ਸਿੰਘ ਆਪਣੇ ਆਰਟੀਕਲ ਵਿਚ ਸਿੱਖ ਪਹਿਚਾਣ ਲਈ ਸੰਕਟ ਖੜ੍ਹਾ ਕਰਨ ਵਾਲੀਆਂ ਧਿਰਾਂ, ਪਰਿਸਥਿਤੀਆਂ ਤੇ ਰਾਜਨੀਤਕ ਵਰਤਾਰਿਆਂ ਦੀ ਪਹਿਲਾਂ ਆਲੋਚਨਾਤਮਕ ਮੁਹਾਵਰੇ ਵਿਚ ਨਿਸ਼ਾਨਦੇਹੀ ਕਰਦੇ ਹਨ ਫਿਰ ਸਮਾਧਾਨੀ ਦਿਸ਼ਾ ਵੱਲ ਮੋੜ ਕੱਟਦੇ ਹੋਏ, ਸਿੱਖ ਸ਼ਨਾਖ਼ਤ ਦੇ ਤ੍ਰੈਕਾਲੀ ਵਿਸਤਾਰ ਪ੍ਰਸਤੁਤ ਕਰਦੇ ਹੋਏ, ਕੁਝ ਅਜਿਹੀ ਯੋਜਨਾਬੰਦੀ ਨੂੰ ਪੇਸ਼ ਕਰਨ 'ਤੇ ਬਲ ਦੇਂਦੇ ਹਨ, ਜਿਸ ਦੇ ਸਿੱਟੇ ਵਜੋਂ ਅਸੀਂ ਨਵੀਂ ਸਦੀ ਵਿਚ ਸਿੱਧਾਂਤਕ ਤੇ ਵਿਹਾਰਕ ਪੱਧਰ 'ਤੇ ਆਪਣੀ ਸੰਭਾਵੀ ਯਾਤਰਾ ਨੂੰ ਅਤੇ ਆਪਣੀ ਹੋਂਦ-ਹਸਤੀ ਲਈ ਫ਼ੈਸਲਾਕੁੰਨ ਦਿਸ਼ਾ ਪ੍ਰਦਾਨ ਕਰਨ ਦੇ ਸਮਰੱਥ ਹੋ ਸਕਦੇ ਹਾਂ। ਉਨ੍ਹਾਂ ਨੇ ਸੱਤ (7) ਪ੍ਰਕਾਸ਼-ਬਿੰਦੂ ਪ੍ਰਸਤੁਤ ਕੀਤੇ ਹਨ ਜਿਨ੍ਹਾਂ ਦਾ ਅਨੁਕਰਣ ਕਰਨ ਨਾਲ, ਸਿੱਖਾਂ ਲਈ ਪੈਦਾ ਹੋ ਰਹੀਆਂ ਚੁਣੌਤੀਆਂ, ਸਰਲੀਕਰਣ ਦੀ ਦਿਸ਼ਾ ਵੱਲ ਮੋੜ ਕੱਟ ਜਾਣਗੀਆਂ। ਉਹ ਅਸਲ ਵਿਚ ਇਤਿਹਾਸ ਤੇ ਵਰਤਮਾਨ ਦੇ ਸੰਵਾਦ ਵਿੱਚੋਂ ਸਿੱਖਾਂ ਦੇ ਭਵਿੱਖ ਨੂੰ ਵਿਉਂਤਣ ਦੀ ਸਿਫਾਰਿਸ਼ ਹੀ ਨਹੀਂ ਕਰਦੇ ਸਗੋਂ ਠੋਸ ਅਮਲੀ ਯੋਜਨਾਬੰਦੀ ਵੀ ਪੇਸ਼ ਕਰਦੇ ਹਨ। ਉਨ੍ਹਾਂ

ਦੀ ਲਿਖਤ ਵਿਚ ਸਿੱਖ ਸਿਆਸਤ, ਸਿਆਸੀ ਨੇਤਾ ਤੇ ਸਿਆਸੀ ਸਭਿਆਚਾਰ ਵਿਚ ਆ ਚੁੱਕੇ ਵਿਗਾੜ, ਨਿਘਾਰ ਤੇ ਉਦਾਸੀਨਤਾ ਬਾਰੇ ਇਕ ਸਿੱਧੇ-ਸਪੱਸ਼ਟ ਸ਼ਬਦਾਂ ਵਿਚ ਜ਼ਿੰਮੇਵਾਰ ਲੋਕਾਂ 'ਤੇ ਸਖ਼ਤ ਨੁਕਤਾਚੀਨੀ ਕਰਦੇ ਹੋਏ ਨਿਖੇਧਾਤਮਕ ਭਾਸ਼ਾ ਦੀ ਵੀ ਵਰਤੋਂ ਕਰਦੇ ਹਨ। ਉਨ੍ਹਾਂ ਦਾ ਮਤ ਹੈ ਕਿ ਥੁੱਕੀਂ ਵੜੇ ਪਕਾਉਣ ਨਾਲ ਨਹੀਂ ਸਗੋਂ ਦ੍ਰਿਸ਼ਟੀ ਨੂੰ ਵਿਸ਼ਾਲ ਕੀਤਿਆਂ ਅਤੇ ਵਿਸ਼ਵ ਦੇ ਵਰਤਾਰਿਆਂ ਨਾਲ ਬਰ ਮੇਚਣ ਲਈ ਸਾਨੂੰ ਆਪਣੀ ਯੋਜਨਾਬੰਦੀ ਨੂੰ ਨਵੀਨ ਤੇ ਤਾਰਕਿਕ ਆਧਾਰਾਂ 'ਤੇ ਵਿਉਂਤਣਾ-ਵਿਸਤਾਰਨਾ ਪਵੇਗਾ। ਉਨ੍ਹਾਂ ਅਨੁਸਾਰ ਭਾਰਤੀ ਗਣਰਾਜ ਵਿਚ, ਬਦੇਸ਼ਾਂ ਵਿਚ ਅਤੇ ਨਿੱਜੀ ਪੱਧਰ 'ਤੇ, ਵਿਚਾਰਧਾਰਕ ਪਰਪੱਕਤਾ ਅਤੇ ਆਪਣੇ ਆਦਰਸ਼ਾਂ-ਉਦੇਸ਼ਾਂ ਦੀ ਸਪੱਸ਼ਟ ਪਹੁੰਚ ਵਿਧੀ ਬਣਾ ਕੇ, ਰਾਸ਼ਟਰੀ ਤੇ ਅੰਤਰਰਾਸ਼ਟਰੀ ਮੰਚ 'ਤੇ ਆਪਣੇ ਆਪ ਨੂੰ ਇਕ ਸਮਰੱਥ ਕੌਮ ਸਥਾਪਤ ਕਰਨ ਲਈ, ਅਮਲੀ ਤੇ ਨਿਰੰਤਰ ਤੌਰ 'ਤੇ ਉੱਦਮ ਕਰਨੇ ਪੈਣਗੇ ਜੇ ਅੱਜ ਵੀ ਅਸੀਂ ਇਸ ਦਿਸ਼ਾ ਵਿਚ ਆਪਣੀ ਵਿਚਾਰਧਾਰਾ ਨੂੰ ਫ਼ੈਸਲਾਕੁੰਨ ਪੱਧਰ 'ਤੇ ਪ੍ਰਸਾਰਿਤ ਨਹੀਂ ਕਰਾਂਗੇ ਤਾਂ ਭਵਿੱਖ ਵੱਲੋਂ ਚਿਤਰੇ ਜਾਣ ਵਾਲੇ ਨਕਸ਼ੇ 'ਤੇ ਸਾਡੇ ਨਕਸ਼ ਵੀ ਨਜ਼ਰ ਨਹੀਂ ਆਉਣਗੇ; ਉਨ੍ਹਾਂ ਵੱਲੋਂ ਧਰਮ, ਸਾਹਿਤ, ਗਿਆਨ ਤੇ ਵਿਹਾਰ ਦੀ ਪੱਧਰ 'ਤੇ ਪ੍ਰਸਤੁਤ ਕੀਤੇ ਗਏ ਸੁਝਾਅ ਸਾਡੇ ਸਾਰਿਆਂ ਦਾ ਧਿਆਨ ਆਕ੍ਰਸ਼ਿਤ ਹੀ ਨਹੀਂ ਕਰਦੇ ਸਗੋਂ ਪ੍ਰੇਰਨਾ ਦਾ ਵੀ ਸੋਮਾ ਬਣਦੇ ਹਨ। ਉਹ ਸਿੱਖ ਸਿੱਧਾਂਤ ਤੇ ਫਲਸਫ਼ੇ ਦੀ ਓਟ ਵਿਚੋਂ ਹੀ ਆਪਣੇ ਵਿਚਾਰਾਂ ਨੂੰ ਤਰਕ-ਸੰਗਤ ਬਨਾਉਣ 'ਤੇ ਬਲ ਦਿੰਦੇ ਹਨ।



**ਏਸੇ ਵਿਚਾਰ-ਪ੍ਰਬੰਧ** ਦੀ ਪੈੜ ਵਿਚ ਡਾ. ਦੇਵਿੰਦਰਪਾਲ ਸਿੰਘ ਨੇ ਸਿੱਖ ਧਰਮ ਤੇ ਇੱਕੀਵੀਂ ਸਦੀ ਦੀਆਂ ਚੁਣੌਤੀਆਂ ਦਾ ਜ਼ਿਕਰ ਕਰਦੇ ਹੋਏ, ਜਿੱਥੇ ਗੁਰਮਤਿ ਅਨੁਸਾਰੀ ਸਿੱਖ ਚਰਿਤਰ ਦੀ ਪੁਨਰ-ਉਸਾਰੀ ਦੀ ਗੱਲ ਛੇੜੀ ਹੈ, ਉਥੇ ਇਸ ਧਰਮ ਦੇ ਵਿਗਿਆਨਕ ਆਧਾਰਾਂ ਨੂੰ ਪੁਨਰ-ਪਰਿਭਾਸ਼ਤ ਕਰਦੇ ਹੋਏ, ਵਿਗਿਆਨਕ ਪਹੁੰਚ-ਦ੍ਰਿਸ਼ਟੀ ਨਾਲ ਸੂਚਨਾ ਤਕਨਾਲੋਜੀ ਦੀ ਵਰਤੋਂ ਕਰਕੇ, ਅਸੀਂ ਸਮਾਜ, ਸੰਸਾਰ ਤੇ ਜੀਵਨ ਨੂੰ ਸਹਿਜ, ਸਰਲ ਤੇ ਸੁਖਮਈ ਬਣਾ ਸਕਦੇ ਹਾਂ। ਸਿੱਖ ਧਰਮ, ਕੁਦਰਤ ਦੇ ਅਨੁਕਰਣ ਤੇ ਅਨੁਸਰਣ ਦੀ ਪ੍ਰੇਰਨਾ ਦੇਂਦਾ ਹੈ। ਕੁਦਰਤ ਦੀ ਵਿਸ਼ਿਸ਼ਟਤਾ, ਵਿਲੱਖਣਤਾ ਤੇ ਸਵੈ-ਚਾਲਿਤ ਚਰਿਤਰ ਨੂੰ ਇਸ ਦੀ ਵਿਆਪਕਤਾ ਤੇ ਵਿਰਾਟਤਾ ਸਹਿਤ ਪ੍ਰਵਾਨ ਕਰਦਾ ਹੈ। ਉਨ੍ਹਾਂ ਦਾ ਮਤ ਹੈ ਕਿ ਜੇ ਅੱਜ ਵੀ ਅਸੀਂ ਗੁਰਬਾਣੀ ਅਨੁਸਾਰ ਜੀਵਨ ਨੂੰ ਵਿਉਂਤਣ ਦੀ ਕੋਸ਼ਿਸ਼ ਕਰੀਏ ਤਾਂ ਜੀਵਨ ਤੇ ਵਾਤਾਵਰਣ ਵਿਚਾਲੇ ਪੈਦਾ ਹੋ ਰਹੇ ਵਿਰੋਧ ਤੇ ਅਸਥਿਰਤਾ ਦੇ ਵਰਤਾਰੇ ਟਾਲੇ ਜਾ ਸਕਦੇ ਹਨ ਕਿਉਂਕਿ ਗੁਰਬਾਣੀ ਦਾ ਕੁਦਰਤ ਨਾਲ ਸੰਵਾਦ, ਸਾਨੂੰ ਕੁਦਰਤ ਵਿਰੋਧੀ ਭੂਮਿਕਾ ਨਿਭਾਉਣ ਤੋਂ ਹੋੜਦਾ ਹੈ। ਪਰ ਇਸ ਦੇ ਵਿਪਰੀਤ ਵਿਗਿਆਨ ਦਾ ਅੰਤਰ-ਗਿਆਨ, ਜੁਗਤੀ ਵਰਤੋਂ ਨਾਲ ਮਾਨਵ ਹਿਤਕਾਰੀ ਭੂਮਿਕਾ ਨਿਭਾ ਸਕਦਾ ਹੈ। ਏਥੇ ਹੀ ਬਸ ਨਹੀਂ ਗੁਰਬਾਣੀ ਦਾ ਆਦਰਸ਼-ਮਨੁੱਖ ਜਿਸ ਚਰਿਤਰ ਦਾ ਧਾਰਨੀ ਹੈ, ਉਸ ਦੀ ਬੁਨਿਆਦ ਵਿਚ ਸਹਿਜ, ਸਿਦਕ ਤੇ ਸੁਹਿਰਦਤਾ ਕਾਰਨ ਕੁਦਰਤ ਨਾਲ ਇਕਸੁਰਤਾ ਦਾ ਵਰਣਨ ਹੈ। ਡਾ. ਸਾਹਿਬ ਨੇ ਸਿੱਖ ਚਰਿਤਰ, ਸਿੱਖ ਸਭਿਆਚਾਰ, ਸਿੱਖ ਸਿੱਖਿਆ ਪ੍ਰਬੰਧ ਤੇ ਪ੍ਰਾਪਤ ਸੰਚਾਰ ਪ੍ਰਬੰਧ ਵਿਚ, ਵਿਸ਼ਿਸ਼ਟਤਾ ਪ੍ਰਾਪਤ

ਕਰਨ ਲਈ ਸਾਨੂੰ ਇਨ੍ਹਾਂ ਦੇ ਅੰਦਰਲੇ ਜੁਗਤ-ਪ੍ਰਬੰਧ ਨੂੰ ਸਮਝ ਕੇ ਇਸ ਦੀ ਲੋਕ-ਹਿਤਕਾਰੀ ਦਿਸ਼ਾ ਨੂੰ ਨਿਰਧਾਰਤ ਕਰਨਾ ਹੋਵੇਗਾ। ਅਜਿਹਾ ਹੋਣ ਨਾਲ ਨਵੀਂ ਸਦੀ ਦੀਆਂ ਚੁਣੌਤੀਆਂ ਜੋ ਸੰਭਾਵਿਤ ਤੌਰ 'ਤੇ ਪ੍ਰਦਰਸ਼ਿਤ ਹੋਣ ਦੀ ਸੰਭਾਵਨਾ ਹੈ, ਸਹਿਜੇ ਹੀ ਅਰਥਹੀਣ ਹੋ ਜਾਣਗੀਆਂ।

**ਡਾ. ਨਵਤੇਜ ਸਿੰਘ** ਨੇ ਸਿੱਖ ਪਛਾਣ ਦੇ ਮੁੱਦਿਆਂ ਬਾਰੇ ਕੁਝ ਅਹਿਮ ਨੁਕਤਿਆਂ 'ਤੇ ਚਰਚਾ ਕਰਦਿਆਂ ਭਾਵੇਂ ਹੋਰਨਾਂ ਵਿਦਵਾਨਾਂ ਵਾਂਗ ਇਕ ਸਾਂਝੀ ਸਮਸ੍ਰ ਹੀ ਉਜਾਗਰ ਕੀਤੀ ਹੈ ਪਰ ਇਸ ਪ੍ਰਸੰਗ ਵਿਚ ਉੱਭਰ ਰਹੇ ਇਕ ਮਸਨੂਈ ਵਿਹਾਰਕ ਭਾਸ਼ਾਈ ਸਭਿਆਚਾਰ 'ਤੇ ਦ੍ਰਿਸ਼ਟੀ ਕੇਂਦ੍ਰਿਤ ਕਰਦਿਆਂ, ਇਕ ਮਹੱਤਵਪੂਰਨ ਬਿੰਦੂ ਦੀ ਨਿਸ਼ਾਨਦੇਹੀ ਕਰਦੇ ਹੋਏ ਸਿੱਖ ਇਸਤਰੀ ਦੀ ਬਤੌਰ ਮਾਂ ਦੀ ਭੂਮਿਕਾ ਉੱਤੇ ਅਸਿੱਧੇ ਰੂਪ ਵਿਚ ਬਲ ਦਿੱਤਾ ਹੈ। ਉਹ ਲਿਖਦੇ ਹਨ ਕਿ ਬੇਸ਼ਕ ਇਹ ਚੁਣੌਤੀਆਂ ਕਾਫ਼ੀ ਗੰਭੀਰ ਹਨ ਪਰ ਇਸ ਦੇ ਨਾਲ ਹੀ ਕੁਝ ਇਕ ਸਿੱਖ ਸ਼ਕਤੀਆਂ ਨੂੰ ਛੱਡ ਕੇ ਇਨ੍ਹਾਂ ਗੰਭੀਰ ਮਸਲਿਆਂ ਪ੍ਰਤੀ ਲਗਭਗ ਦੜ ਵੱਟਣ ਵਾਲੀ ਨੀਤੀ ਹੀ ਅਪਣਾਈ ਜਾ ਰਹੀ ਹੈ। ਇਸ ਦੇ ਦੋ ਕਾਰਨ ਹੋ ਸਕਦੇ ਹਨ। **ਪਹਿਲਾ**, ਕਿ ਸਿੱਖ ਪਛਾਣ ਦਾ ਮਸਲਾ ਮੌਜੂਦਾ ਪ੍ਰਸਥਿਤੀਆਂ ਵਿਚ ਬਾਹਰੀ ਤੌਰ ਤੇ ਤਾਂ ਹੈ ਹੀ, ਅੰਦਰੂਨੀ ਤੌਰ 'ਤੇ ਵੀ ਗੰਭੀਰ ਹੈ ਅਤੇ ਇਸ ਦਿਸ਼ਾ ਵਿਚ ਬਹਿਸ ਜਾਂ ਹੱਲ ਲੱਭਣ ਨਾਲ ਇਸ ਦੀ ਪੇਚੀਦਗੀ ਵਿਚ ਵਾਧਾ ਹੁੰਦਾ ਨਜ਼ਰ ਆਉਂਦਾ ਹੈ। **ਦੂਜੇ**, ਵਕਤੀ ਰਾਜਸੀ ਜ਼ਰੂਰਤ, ਜਿਸ ਨਾਲ ਕੁਝ ਕੁ ਸਿੱਖਾਂ ਨੂੰ ਬੇਸ਼ਕ ਲਾਭ ਪਹੁੰਚਦਾ ਹੈ, ਸਿੱਖ ਪਛਾਣ ਦਾ ਸਮੁੱਚੇ ਰੂਪ ਵਿਚ ਘਾਣ ਹੀ ਹੋ ਰਿਹਾ ਹੋਵੇਗਾ, ਅਤੇ ਇਉਂ 21ਵੀਂ ਸਦੀ ਵਿਚ ਸਿੱਖ ਪਛਾਣ ਨਾਲ ਜੁੜੇ ਮੁੱਦੇ ਮੁਢਲੇ ਰੂਪ ਵਿਚ ਕਾਇਮ ਰਹਿਣ ਦੀ ਹੀ ਸੰਭਾਵਨਾ ਹੈ। ਉਨ੍ਹਾਂ ਦੀ ਦ੍ਰਿਸ਼ਟੀ ਵਿਚ ਪ੍ਰਾਪਤ ਤੇ ਸੰਭਾਵੀ ਸਮੱਸਿਆਵਾਂ ਬਾਰੇ ਸਿੱਧੀ ਸਪੱਸ਼ਟ ਪਹੁੰਚ ਅਪਨਾਉਣ ਦੀ ਲੋੜ ਹੈ। ਸਿਆਸੀ ਮਸਹਲਤਾਂ ਅਤੇ ਦੋਹਰੀਆਂ ਨੀਤੀਆਂ ਨਾਲ ਸਮੱਸਿਆਵਾਂ ਸਰਲ ਨਹੀਂ ਹੁੰਦੀਆਂ। ਸਾਨੂੰ ਸਵੈ-ਅਵਲੋਕਨ ਕਰਕੇ ਹੀ ਕਲ੍ਹ ਨੂੰ ਵਿਉਂਤਣਾ ਪਵੇਗਾ।

**ਬਜ਼ੁਰਗ ਵਿਦਵਾਨ** ਡਾ. ਹਰਨਾਮ ਸਿੰਘ ਸ਼ਾਨ ਆਪਣੇ ਵਿਚਾਰ-ਪ੍ਰਬੰਧ ਸਿੱਖ ਕੌਮ ਨੂੰ ਦਰਪੇਸ਼ ਚੁਣੌਤੀਆਂ ਵਿਚ ਭੂਤਕਾਲ ਤੇ ਵਰਤਮਾਨ ਦੀ ਵਿਚਾਰਧਾਰਕ ਸੰਧੀ ਦੇ ਫਲ ਵਜੋਂ, ਪ੍ਰਾਪਤ ਤੱਤ-ਸਾਰ ਨੂੰ, ਇੱਕੀਵੀਂ ਸਦੀ ਲਈ ਮਹੱਤਵਪੂਰਨ ਸਿੱਟਿਆਂ ਵਜੋਂ ਪ੍ਰਸਤੁਤ ਕਰਨ 'ਤੇ ਬਲ ਦੇਂਦੇ ਹਨ। ਉਹ ਗੁਰਮਤਿ, ਗੁਰਬਾਣੀ ਤੇ ਗੁਰ-ਇਤਿਹਾਸ ਵਿਚੋਂ ਗੁਰੂ ਜੀ ਵੱਲੋਂ ਪ੍ਰਤਿਪਾਦਤ ਜਾਂ ਪਰਿਭਾਸ਼ਤ ਆਦਰਸ਼ਕ ਚਰਿਤਰ ਨੂੰ, ਗੁਰਬਾਣੀ ਦੀਆਂ ਗਵਾਹੀਆਂ ਸਹਿਤ ਪ੍ਰਸਤੁਤ ਕਰਦੇ ਹੋਏ ਇਸ ਵਿਚਾਰ 'ਤੇ ਬਲ ਦਿੰਦੇ ਹਨ ਕਿ ਜੇ ਇਸ ਸਿੱਖ ਚਰਿਤਰ ਨੂੰ ਸਹਿਜ ਰੂਪ ਵਿਚ ਧਾਰਨ ਕਰ ਲਿਆ ਜਾਵੇ ਤਾਂ ਕੋਈ ਸਦੀ ਵੀ, ਸਿੱਖਾਂ ਦੀ ਹੋਂਦ-ਹਸਤੀ ਲਈ ਚੁਣੌਤੀ ਨਹੀਂ ਬਣ ਸਕਦੀ। ਅਸਲ ਚੁਣੌਤੀ ਤਾਂ ਸਾਡੇ ਆਪਣੇ ਚਰਿਤਰ ਦਾ ਵਿਗਾੜ ਹੈ, ਜੋ ਸਵਾਰਥੀ ਲੀਹਾਂ 'ਤੇ ਚਲਦਾ ਹੋਇਆ ਆਪਣੇ ਮੂਲ ਪ੍ਰਕਾਸ਼ ਬਿੰਦੂ ਤੋਂ ਵਿੱਥ ਥਾਪ ਗਿਆ ਹੈ। ਉਹਨਾਂ ਦਾ ਕੇਂਦਰੀ ਬਲ ਇਸ ਨੁਕਤੇ 'ਤੇ ਹੈ ਕਿ ਅੱਜ ਵੀ ਸਿੱਖ ਚਰਿਤਰ, ਸਮੁੱਚੇ ਸੰਸਾਰ ਦੀਆਂ ਕੌਮਾਂ ਦੇ ਚਰਿਤਰ ਮਾਡਲ ਨਾਲੋਂ ਵੱਖਰਾ, ਪ੍ਰਭਾਵੀ,

ਮੁੱਲਵਾਨ ਤੇ ਪ੍ਰਸੰਗਿਕ ਹੈ। ਅੰਤਰ ਕੇਵਲ ਏਨਾ ਹੈ ਕਿ ਸਾਡੇ ਲਈ ਪ੍ਰਮੁਖ ਪਦਾਰਥ ਹੋ ਗਿਆ ਹੈ, ਜੋ ਸਾਨੂੰ ਸਵਾਰਥੀ ਬਣਾ ਰਿਹਾ ਹੈ। ਸਿੱਟੇ ਵਜੋਂ ਸਿੱਖ ਚਰਿਤਰ ਲੋਪ ਹੋ ਰਿਹਾ ਹੈ। ਇਸ ਲੋਪ ਪ੍ਰਕਿਰਿਆ ਨੂੰ ਰੋਕਣ ਲਈ ਗੁਰਮਤਿ, ਸਾਹਿਤ, ਇਤਿਹਾਸ ਤੇ ਸਭਿਆਚਾਰ ਵਿਚੋਂ ਹੀ ਗੁਰਵਾਕਾਂ ਦੀ ਟੇਕ 'ਤੇ ਉਸਾਰੇ ਜਾਣ ਵਾਲੇ ਚਰਿਤਰ ਤੇ ਸਮਾਜ ਲਈ, ਕੌਮ ਨੂੰ ਇਸ ਦਿਸ਼ਾ ਵੱਲ ਸੋਚਣ ਲਈ ਪ੍ਰੇਰਿਤ ਕਰਦੇ ਹਨ ਕਿ ਅਸੀਂ ਸਿੱਖ ਚਰਿਤਰ ਵੱਲ ਪਰਤੀਏ ਤਾਂ ਸਾਰੀਆਂ ਚੁਣੌਤੀਆਂ ਆਪਣੇ ਆਪ ਸਰਲੀਕਰਣ ਦਾ ਪਾਤਰ ਬਣ ਜਾਣਗੀਆਂ।

**ਲੋਕਧਾਰਾ ਦੇ ਵਿਦਵਾਨ** ਡਾ. ਸੰਤੋਖ ਸਿੰਘ ਸ਼ਹਰਯਾਰ ਨੇ ਪੁਰਾਤਨ-ਇਤਿਹਾਸਕ ਸਿੱਖ ਇਮਾਰਤਾਂ ਦੀ ਨਾਯਾਬ ਕਲਾ, ਇਮਾਰਤਾਂ ਦੀ ਇਤਿਹਾਸਕਤਾ, ਕਲਾ ਦੀ ਇਤਿਹਾਸਕਤਾ ਦੀ ਸੰਭਾਲ ਦੀ ਦ੍ਰਿਸ਼ਟੀ ਤੋਂ ਅਤੇ ਕੰਧ-ਚਿੱਤਰਾਂ ਦੀ ਇਤਿਹਾਸਕਤਾ ਦੀ ਵਿਲੱਖਣ ਹੋਂਦ ਤੇ ਮਹੱਤਤਾ ਦੀ ਦ੍ਰਿਸ਼ਟੀ ਤੋਂ, ਇਹ ਆਰਟੀਕਲ ਵਿਸ਼ੇਸ਼ ਮਹੱਤਵ ਗ੍ਰਹਿਣ ਕਰ ਜਾਂਦਾ ਹੈ ਕਿਉਂਕਿ ਗੁਰਦੁਆਰਾ ਨਿਰਮਾਣ ਸਭਿਆਚਾਰ, ਸੰਤ-ਸੇਵਕ ਅਤੇ ਬਾਬਾ ਸਭਿਆਚਾਰ ਦੇ ਕਾਰ-ਸੇਵਾ ਦੇ ਵਰਤਾਰੇ ਦੀ ਆਪਹੁਦਰੀ ਕਾਰਵਾਈ ਨੇ ਸਿੱਖ ਕਲਾ ਦੇ ਅਮੋਲਕ ਖ਼ਜ਼ਾਨੇ ਨੂੰ ਮਲੀਆਮੇਟ ਕਰ ਦਿੱਤਾ ਹੈ। ਇਸ ਸਿੱਖ-ਵਿਡੰਬਨਾ ਨੂੰ ਅਸੀਂ ਸਾਰੇ ਭੋਗ ਰਹੇ ਹਾਂ। ਡਾ. ਸ਼ਹਰਯਾਰ ਨੇ ਬਾਬਾ ਅਟੱਲ ਜੀ ਵਿਖੇ ਪ੍ਰਾਪਤ ਕੰਧ-ਚਿੱਤਰਾਂ ਬਾਰੇ ਧਾਤ ਦੀਆਂ ਕ੍ਰਿਤੀਆਂ ਬਾਰੇ ਉਨ੍ਹਾਂ ਦੀ ਸਮਾਂ-ਸੀਮਾ, ਪੇਸ਼ਕਾਰੀ ਤੇ ਵਿਉਂਤਬੰਦੀ ਬਾਰੇ ਇਤਿਹਾਸ ਤੇ ਗੁਰਮਤਿ ਦਰਸ਼ਨ 'ਤੇ ਆਧਾਰਿਤ, ਕਲਾ ਦੇ ਸਿਰਜਣਾਤਮਕ ਵਰਤਾਰਿਆਂ ਨੂੰ, ਨਵੀਂ ਵਿਆਖਿਆ ਦੇਣ ਦੀ ਕੋਸ਼ਿਸ਼ ਕੀਤੀ ਹੈ। ਉਨ੍ਹਾਂ ਨੇ ਕੌਲਸਰ ਵਾਲੇ ਪਾਸੇ ਦੇਵਤੇ ਤੇ ਦੈਂਤਾਂ ਦੀ ਖੀਰ, ਸਮੁੰਦਰ ਰਿੜਕਣ ਦੀ ਕਥਾ, ਦਸਮ ਪਾਤਸ਼ਾਹ ਦੀਆਂ ਸੋਨ-ਮੂਰਤਾਂ, ਪੱਛਮ ਵਾਲੇ ਪਾਸੇ ਇਹ ਖੀਰ, ਸਮੁੰਦਰ ਹੈ ਜਿਸ ਵਿਚੋਂ ਅੰਮ੍ਰਿਤ ਨਿਕਲਿਆ ਸੀ, ਪੂਰਬ ਵਾਲੇ ਪਾਸੇ ਸਿੰਘ ਸਜਾਏ ਗਏ ਸਨ, ਖੰਡੇ ਦੀ ਪਹੁਲ ਦੇ ਕੇ। ਇਹ ਪਹੁਲ ਇਤਿਹਾਸ ਦਾ ਇਕ ਜਗਮਗਾਉਂਦਾ ਕਾਂਡ ਹੈ। ਇਉਂ ਬਾਬਾ ਅਟੱਲ ਕੰਧ-ਚਿੱਤਰਾਂ ਤੋਂ ਲੈ ਕੇ ਬਾਹਰ, ਪਰਕਰਮਾ ਵਿੱਚੋਂ ਸਿੱਖ ਮਾਨਸਿਕਤਾ ਦੇ ਉਹ ਥੀਮ ਦ੍ਰਿਸ਼ਟੀਗੋਚਰ ਹੁੰਦੇ ਹਨ, ਜੋ ਇੱਕੀਵੀਂ ਸਦੀ ਲਈ ਸਿੱਖ ਹੁਨਰ ਲਈ ਨਵੀਆਂ ਸੇਧਾਂ ਦਾ ਕੰਮ ਦੇਣਗੇ। ਅਸੀਂ ਇਤਿਹਾਸ ਨੂੰ ਰਿੜਕਾਂਗੇ, ਇਸਦੇ ਮੰਥਨ ਵਿਚੋਂ ਨਵੀਂ ਸਦੀ ਲਈ ਕਲਾ ਕ੍ਰਿਤੀਆਂ ਲਈ ਜਿੱਥੇ ਆਧਾਰ ਸਾਮਗਰੀ ਮਿਲੇਗੀ ਉਥੇ ਸਾਧਨਾ, ਜੁਗਤਾਂ ਤੇ ਵਸੀਲਿਆਂ ਨਾਲ ਇਸ ਕਲਾ ਇਤਿਹਾਸ ਦੀ ਥੀਮਿਕਤਾ ਨੂੰ ਸੰਭਾਲਿਆ-ਵਿਸਤਾਰਿਆ ਜਾ ਸਕਦਾ ਹੈ।

**ਗੁਰਮਤਿ ਸੰਗੀਤ** ਦੇ ਪ੍ਰਸਿੱਧ ਖੋਜੀ ਤੇ ਅਧਿਆਪਕ ਡਾ. ਗੁਰਨਾਮ ਸਿੰਘ ਜਿਨ੍ਹਾਂ ਨੇ ਗੁਰਮਤਿ ਗਾਇਨ ਸ਼ੈਲੀਆਂ ਦੀ ਸਿੱਧਾਂਤਕ ਸੰਗੀਤ ਟੈਕਸਟ ਅਤੇ ਵਿਹਾਰਕ ਗਾਇਨ ਦੀਆਂ ਐਚ.ਐਮ.ਵੀ. ਦੀਆਂ ਕੈਸਟਾਂ ਵੀ ਤਿਆਰ ਕਰਵਾਈਆਂ ਹਨ। 'ਗੁਰਮਤਿ ਸੰਗੀਤ: ਅਗਾਮੀ ਚੁਣੌਤੀਆਂ' ਦੇ ਪ੍ਰਸੰਗ ਵਿਚ ਗੁਰਮਤਿ ਸੰਗੀਤ ਦੇ ਆਜ਼ਾਦ ਚਰਿਤਰ, ਭੂਮਿਕਾ ਤੇ ਪ੍ਰਸੰਗ ਨੂੰ ਰੂਪਮਾਨ ਕਰਦੇ ਹੋਏ, ਇਸ ਦਾ ਸ਼ਾਸਤਰੀ ਸੰਗੀਤ ਨਾਲੋਂ ਬੁਨਿਆਦੀ ਵਖਰੇਵਾਂ ਸਿੱਧ ਕਰਦਿਆਂ ਗੁਰਮਤਿ ਸੰਗੀਤ ਪਰੰਪਰਾ ਦੀ ਵਿਲੱਖਣਤਾ ਨੂੰ ਪੁਸ਼ਟ ਤੇ ਪ੍ਰਸਤੁਤ ਕੀਤਾ

ਹੈ। ਉਨ੍ਹਾਂ ਦਾ ਦ੍ਰਿੜ੍ਹ ਮਤ ਹੈ ਕਿ ਜੇ ਗੁਰਮਤਿ ਸੰਗੀਤ ਨੂੰ ਇਸ ਦੀ ਵਿਲੱਖਣਤਾ ਸਣੇ, ਆਉਣ ਵਾਲੇ ਸਮਿਆਂ ਵਿਚ ਜਿਉਂਦਾ ਰੱਖਣਾ ਹੈ ਤਾਂ ਫਿਰ ਇਹ ਅਤਿਅੰਤ ਜ਼ਰੂਰੀ ਹੈ ਕਿ ਗੁਰਮਤਿ ਦੇ ਅਨੁਸਾਰ ਸ਼ਬਦ ਕੀਰਤਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ, ਰਾਗ ਪ੍ਰਕਾਰਾਂ, ਬਾਣੀ ਦੀਆਂ ਗਾਇਨ ਸ਼ੈਲੀਆਂ, ਸੰਗੀਤ ਸੰਕੇਤਾਂ, ਸਿਰਲੇਖਾਂ, ਗੁਰ ਫ਼ੁਰਮਾਨਾਂ ਤੇ ਕੀਰਤਨ ਚੌਂਕੀਆਂ ਦੀ ਨਿਰਧਾਰਤ ਮਰਿਆਦਾ ਅਨੁਸਾਰ ਹੀ ਹੋਣਾ ਚਾਹੀਦਾ ਹੈ। ਜਿਸ ਨੂੰ ਗੁਰੂ ਸਾਹਿਬਾਨ ਨੇ ਸਦੀਆਂ ਤੋਂ ਵਿਕਸਿਤ ਰੂਪ ਵਿਚ ਸਿੱਖੀ ਜੀਵਨ ਮਰਿਆਦਾ ਦਾ ਅਨਿੱਖੜ ਅੰਗ ਬਣਾਇਆ ਹੈ। ਅਜਿਹਾ ਕਰਨ ਨਾਲ ਗੁਰਮਤਿ ਸੰਗੀਤ ਦੀ ਮੌਲਿਕਤਾ, ਗੁਰਸ਼ਬਦ ਦੀ ਪ੍ਰਧਾਨਤਾ ਤੇ ਰਾਗਾਂ ਦੇ ਸਹੀ ਸਰੂਪਾਂ ਦੀ ਪਛਾਣ ਹੋਵੇਗੀ। ਇੰਜ ਅਸੀਂ ਗੁਰਮਤਿ ਸੰਗੀਤ ਦੇ ਇਕ ਅਜਿਹੇ ਗਾਇਨ ਸਭਿਆਚਾਰ ਦੀ ਉਸਾਰੀ ਕਰ ਦਿਆਂਗੇ ਜਿਹੜਾ ਵਿਸ਼ਵ ਦੇ ਹਰ ਭੂਗੋਲਿਕ ਖਿੱਤੇ ਵਿਚ ਸਮਰੂਪ ਸੁਣਿਆ ਸਮਝਿਆ ਜਾ ਸਕੇਗਾ। ਇੰਜ ਅਸੀਂ ਸੰਭਾਵੀ ਸੰਗੀਤ ਵਿਗਾੜ ਤੋਂ ਵੀ ਮੁਕਤ ਹੋ ਸਕਾਂਗੇ। ਅਜਿਹੀ ਆਧਾਰ ਸਾਮਗਰੀ ਤੇ ਵਿਚਾਰ-ਪ੍ਰਬੰਧ ਨਾਲ ਅਸੀਂ ਨਵੀਂ ਸਦੀ ਵਿਚ ਗੁਰਮਤਿ ਸੰਗੀਤ ਨੂੰ ਸਹੀ ਪ੍ਰਸੰਗ ਤੇ ਪਰਿਪੇਖ ਵਿਚ ਪ੍ਰਸਤੁਤ ਕਰ ਸਕਾਂਗੇ।

**ਇਸੇ ਗੰਭੀਰ ਸੰਦਰਭ** ਵਿਚ ਗੁਰਬਾਣੀ ਅਧਿਐਨ ਦੇ ਵਿਸ਼ੇਸ਼ੱਗ ਡਾ. ਅੰਮ੍ਰਿਤਪਾਲ ਕੌਰ ਦਾ ਆਰਟੀਕਲ 'ਗੁਰਬਾਣੀ ਅਧਿਐਨ : 21ਵੀਂ ਸਦੀ ਦੇ ਪ੍ਰਸੰਗ ਵਿਚ' ਵਿਸ਼ੇਸ਼ ਧਿਆਨ ਦੀ ਮੰਗ ਕਰਦਾ ਹੈ। ਗੁਰਬਾਣੀ, ਕਾਵਿ ਤੇ ਸੰਗੀਤ ਦੇ ਮਿਸ਼ਰਿਤ ਚਰਿਤਰ ਨੂੰ ਅੰਗੀਕਾਰ ਕਰਦੀ ਹੈ ਤਾਂ ਹੀ ਸੰਚਿਤ ਵਿਚਾਰ, ਸੰਚਾਰ ਰਾਹੀਂ ਵਿਧੀਵਤ ਤੇ ਪ੍ਰਸਤਾਵਿਤ ਪ੍ਰਸੰਗਿਕਤਾ ਗ੍ਰਹਿਣ ਕਰ ਸਕਦੇ ਹਨ। ਗੁਰਬਾਣੀ ਨੂੰ ਕੇਵਲ ਇਕ ਸਾਧਾਰਨ ਕਾਵਿ-ਪਾਠ (poetic text) ਮੰਨ ਕੇ ਨਹੀਂ ਵਿਚਾਰਿਆ ਜਾ ਸਕਦਾ। ਇਸ ਦੇ ਪ੍ਰਸੰਗ ਤੇ ਪਰਿਪੇਖ ਨੂੰ ਪਰੋਖੇ ਕੀਤਿਆਂ, ਇਸ ਦੇ ਅਰਥ-ਸੰਸਾਰ ਅਤੇ ਅਰਥ-ਸੰਸਾਰ ਦੀ ਦਾਰਸ਼ਨਿਕ ਵਿਕਾਸ-ਰੇਖਾ ਤੇ ਬੋਧ ਨੂੰ, ਗ੍ਰਹਿਣ ਤੇ ਸੰਚਾਰਿਤ ਕਰ ਸਕਣਾ ਸੰਭਵ ਨਹੀਂ ਪਰ ਨਵੇਂ ਅਧਿਐਨ-ਮਾਡਲਾਂ, ਪਹੁੰਚ ਵਿਧੀਆਂ ਤੇ ਸੰਚਾਰ-ਸਾਧਨਾਂ ਤੇ ਜੁਗਤਾਂ ਦੀ ਮਦਦ ਨਾਲ ਇਸ ਨੂੰ ਵਧੇਰੇ ਪ੍ਰਸੰਗਿਕ ਤੇ ਪ੍ਰਭਾਵੀ ਬਣਾਇਆ ਜਾ ਸਕਦਾ ਹੈ ਕਿਉਂਕਿ ਇਹ devices ਕਿਸੇ ਵੀ ਕਾਵਿ-ਪਾਠ ਨੂੰ ਉਸ ਦੀ ਸਮਗਰਤਾ ਸਹਿਤ ਪ੍ਰਸਤੁਤ ਕਰਨ ਵਿਚ ਸਹਾਈ ਹੋ ਸਕਦੀਆਂ ਹਨ। ਇਸ ਲਈ ਨਵੀਆਂ ਅਧਿਐਨ-ਵਿਧੀਆਂ, ਚਿੰਤਨ ਪ੍ਰਬੰਧ ਤੇ ਪਹੁੰਚ-ਵਿਧੀਆਂ ਗੁਰਬਾਣੀ ਦੇ ਮਾਰਗ ਨੂੰ ਸਮਝਣ ਵਿਚ ਸਹਾਇਕ ਭੂਮਿਕਾ ਨਿਭਾ ਸਕਦੇ ਹਨ। ਡਾ. ਅੰਮ੍ਰਿਤਪਾਲ ਕੌਰ ਦਾ ਮਤ ਹੈ ਕਿ ਗੁਰਬਾਣੀ ਦੇ ਸੰਦੇਸ਼ ਨੂੰ ਜੇਕਰ ਬ੍ਰਹਿਮੰਡੀ ਸੰਚਾਰ ਸਾਧਨਾਂ ਦੁਆਰਾ ਮਾਨਵ ਅਤੇ ਸਮਾਜ ਦੀ ਸਿਰਜਣਾ ਹਿਤ ਵਰਤਿਆ ਜਾਵੇਗਾ ਤਾਂ ਵਰਤਮਾਨ ਵਿਚ ਇਸ ਦੀ ਸਾਰਥਕਤਾ ਹੋਰ ਪ੍ਰਬਲ ਰੂਪ ਵਿਚ ਪ੍ਰਤੱਖ ਹੋਵੇਗੀ। ਜ਼ਰੂਰਤ ਹੈ ਪਰੰਪਰਾ ਅਤੇ ਵਿਰਸੇ ਨੂੰ ਸਹੇਜਦਿਆਂ ਅਜੋਕੇ ਸ਼ਬਦ ਸਭਿਆਚਾਰ ਦੇ ਅੰਤਰਗਤ ਇਸ ਨੂੰ ਸਮਝਣ ਅਤੇ ਬੁੱਝਣ ਦੀ। ਨਵੀਨ ਤਕਨੀਕੀ ਸਾਧਨਾਂ ਅਤੇ ਕੰਪਿਊਟਰ ਦੀ ਆਮਦ ਨਾਲ ਵਰਤਮਾਨ ਸਮੇਂ ਦੀ ਲੋੜ ਅਨੁਸਾਰ ਜੇਕਰ ਗੁਰਬਾਣੀ ਦੇ ਵਿਗਿਆਨਕ ਸੰਚਾਰ ਸਿਸਟਮ ਨੂੰ ਇਸ ਪਹੁੰਚ ਵਿਧੀ ਦੇ ਅੰਤਰਗਤ ਰੱਖ ਕੇ ਗ੍ਰਹਿਣ ਕੀਤਾ ਜਾਵੇ ਤਾਂ ਇਸ ਪ੍ਰਬੰਧ ਦੇ ਚਿੰਤਨ ਅਤੇ ਅਨੁਭਵ ਬੋਧ ਦੀਆਂ ਅਨੇਕ

ਹੋਰ ਬਹੁ-ਸਮਰਥਾਵਾਂ ਦੇ ਦ੍ਰਿਸ਼ਮਾਨ ਹੋਣ ਦੀ ਆਸ ਹੈ ਜਿਸ ਦੁਆਰਾ ਪਾਠ ਰਚਨਾ ਦੇ ਭਾਵ ਬੋਧ ਅਤੇ ਅਰਥ ਉਤਪਾਦਨਾ ਦੀਆਂ ਬਹੁ-ਪਰਤੀ ਤੇ ਬਹੁ-ਪਾਸਾਰੀ ਪ੍ਰਕ੍ਰਿਆਵਾਂ ਨੂੰ ਸਥਾਪਿਤ ਰੂਪ ਵਿਚ ਜਾਣਿਆ ਤੇ ਬੁੱਝਿਆ ਜਾ ਸਕਦਾ ਹੈ। ਇਉਂ ਨਵੀਂ ਸਦੀ, ਗੁਰਬਾਣੀ ਅਧਿਐਨ ਲਈ ਹੋਰ ਚੰਗੇਰੇ ਮੌਕੇ ਪੈਦਾ ਕਰ ਸਕਦੀ ਹੈ; ਜੇਕਰ ਇਸ ਦਿਸ਼ਾ ਵਿਚ ਸਿਹਤਮੰਦ ਦ੍ਰਿਸ਼ਟੀ ਨਾਲ ਉਸਾਰੂ ਪਹਿਲ ਕਦਮੀ ਕੀਤੀ ਜਾਏ।

**ਪ੍ਰਸਿੱਧ ਸਿੱਖ ਵਿਦਵਾਨ ਤੇ ਇਤਿਹਾਸਕਾਰ** ਡਾ. ਇੰਦਰਜੀਤ ਸਿੰਘ ਵਾਸੂ, ਇੱਕੀਵੀਂ ਸਦੀ ਵਿਚ ਸਿੱਖ ਧਰਮ ਦੀ ਪ੍ਰਸੰਗਿਕਤਾ ਬਾਰੇ ਆਪਣੇ ਵਿਚਾਰ ਅੰਕਿਤ ਕਰਦੇ ਹਨ। ਸਿੱਖ ਧਰਮ ਵਰਤਮਾਨ ਸਮੇਂ ਵਿਚ ਸੰਸਾਰ ਦਾ ਸਭ ਤੋਂ ਵੱਧ ਪ੍ਰਸੰਗਿਕ ਧਰਮ ਹੈ ਕਿਉਂਕਿ ਇਹ ਸਵੈ ਤੋਂ ਪਾਰ ਜਾ ਕੇ ਸਰਬੱਤ ਦੇ ਭਲੇ ਦੀ ਕਾਮਨਾ ਕਰਦਾ ਹੈ। ਇਹ ਧਰਮ, ਜਾਤਪਾਤ ਰਹਿਤ, ਸ਼੍ਰੇਣੀ ਰਹਿਤ ਸਮਾਜ ਦੀ ਸਿਰਜਣਾ ਦੀ ਹਾਮੀ ਭਰਦਾ ਹੈ। ਸੰਸਾਰ ਦੀ ਸਮੁੱਚੀ ਮਨੁੱਖਤਾ ਨੂੰ ਇਕ ਤਸਲੀਮ ਕਰਦਾ ਹੈ। ਸਮਾਜਵਾਦੀ ਲੀਹਾਂ ਦੀ ਸਥਾਪਨਾ ਕਰਦਾ ਇਹ ਧਰਮ ਨਿਰਸੰਦੇਹ ਮਨੁੱਖ ਲਈ ਕਲਿਆਣਕਾਰੀ ਤੇ ਗੁਣਕਾਰੀ ਭੂਮਿਕਾ ਨਿਭਾਉਂਦਾ ਹੈ। ਇਸ ਧਰਮ ਨੇ ਆਪਣੇ ਉਦਭਵ ਤੇ ਵਿਕਾਸ ਦੇ ਦੌਰਾਨ ਨਿਰੰਤਰ ਵਿਰੋਧ ਦੀ ਵਿਹਾਰਕ ਕਾਰਜ-ਯੋਜਨਾ ਨੂੰ ਅੰਗ-ਸੰਗ ਰੱਖਿਆ। ਆਪਣੇ ਵਿਚਾਰਧਾਰਾਈ ਵਿਰੋਧ ਹੀ ਸਥਾਪਤ ਨਹੀਂ ਕੀਤੇ ਸਗੋਂ ਨਵੇਂ ਵਿਚਾਰ-ਪ੍ਰਬੰਧ ਦੀ ਵੀ ਸਿਰਜਣਾ ਕੀਤੀ। ਇਹ ਧਰਮ ਤਾਂ ਵਰਤਮਾਨ ਵਿਗਿਆਨ ਜਾਂ ਪ੍ਰਸ਼ਨਾਂ ਦੇ ਉੱਤਰ ਦੇਂਦਾ ਹੋਇਆ, ਵਿਗਿਆਨਕ ਸੋਚ 'ਤੇ ਵੀ ਪਹਿਰਾ ਦਿੰਦੀ ਹੈ। ਇਹ ਧਰਮ, ਆਧੁਨਿਕ ਸਮਿਆਂ ਦੀਆਂ ਸਾਰੀਆਂ ਅਹੁਰਾਂ ਦਾ ਤਰਕ-ਸੰਗਤ ਤੇ ਮਾਨਵ-ਹਿਤਕਾਰੀ ਵਿਧੀਆਂ ਨਾਲ ਇਲਾਜ ਕਰਦਾ ਹੈ। ਸੋ ਇਹ ਧਰਮ ਸੰਵਾਦੀ-ਚਰਿਤਰ ਵਾਲਾ ਧਰਮ ਹੈ। ਧਰਮ ਉਦੋਂ ਹੀ ਸਾਰਿਆਂ ਸਮਿਆਂ ਵਿਚ ਸੰਵਾਦ ਰਚਾ ਸਕਦਾ ਹੈ ਜਦੋਂ ਉਸ ਕੋਲ ਸੰਵਾਦ ਰਚਾਉਣ ਦੀ ਸਮਰਥਾ ਹੋਵੇ। ਇਹ ਸਮਰਥਾ ਤਾਂ ਪੈਦਾ ਹੁੰਦੀ ਹੈ ਜੇ ਧਰਮ ਕੋਲ ਸਮਕਾਲ ਤੋਂ ਪਾਰ ਜਾਣ ਦੀ ਸਮਰਥਾ ਹੋਵੇ। ਸਮਕਾਲ ਤੋਂ ਤਾਂ ਹੀ ਪਾਰ ਜਾਇਆ ਜਾ ਸਕਦਾ ਹੈ ਜੇ ਤ੍ਰੈਕਾਲੀ ਦ੍ਰਿਸ਼ਟੀ ਹੋਵੇ। ਤ੍ਰੈਕਾਲੀ ਦ੍ਰਿਸ਼ਟੀ ਤਾਂ ਪ੍ਰਾਪਤ ਹੁੰਦੀ ਹੈ ਜੇ ਸਰਬਕਾਲੀ ਮਾਨਵੀ ਚਰਿੱਤਰ ਦੇ ਬੋਧ ਨਾਲ ਚਿੰਤਨ-ਸੰਧੀ ਹੋਵੇ। ਸੋ ਗੁਰੂ ਸਾਹਿਬਾਨ ਨੇ ਮਨੁੱਖ ਦੇ ਸਰਬਕਾਲੀ ਪ੍ਰਸ਼ਨਾਂ ਦਾ ਉੱਤਰ ਗੁਰਬਾਣੀ ਵਿਚ, ਜੀਵਨ-ਵਿਹਾਰ ਤੇ ਗੁਰਮਤਿ ਵਿਚ ਅੰਕਿਤ ਕਰਕੇ, ਵਿਸ਼ਵ ਦਾ ਮਾਰਗ ਦਰਸ਼ਨ ਕੀਤਾ ਹੋਇਆ ਹੈ। ਇਹ ਧਰਮ ਮਾਨਵ ਨੂੰ ਮਾਨਵ ਬਣੇ ਰਹਿਣ ਤੇ ਦਾਨਵੀ ਪ੍ਰਕਿਰਤੀ ਤੋਂ ਤੋੜਨ ਦੀ ਪ੍ਰਕਿਰਿਆ ਵਿਚ ਪਾਉਂਦਾ ਹੈ। ਇਉਂ ਇਸ ਪਰਿਪੇਖ ਵਿਚ ਸਿੱਖਾਂ ਲਈ ਬਾਹਰੀ ਚੁਣੌਤੀਆਂ ਨਾਲੋਂ ਆਂਤਰਿਕ ਚੁਣੌਤੀਆਂ ਜ਼ਿਆਦਾ ਹਨ, ਜਿਨ੍ਹਾਂ 'ਤੇ ਦ੍ਰਿਸ਼ਟੀ ਕੇਂਦ੍ਰਿਤ ਕਰਨੀ ਲਾਜ਼ਮੀ ਹੈ।

**'ਧਰਮ ਅਤੇ ਵਿਗਿਆਨਕ ਦ੍ਰਿਸ਼ਟੀਕੋਣ'** ਬਾਰੇ ਪ੍ਰਸਿੱਧ ਵਿਗਿਆਨੀ ਅਤੇ ਰੂਹਾਨੀ ਅਨੁਭਵ ਦੇ ਵਿਦਿਆਰਥੀ ਡਾ. ਗਿਆਨ ਸਿੰਘ ਨੇ ਧਰਮ ਤੇ ਵਿਗਿਆਨ ਵਿਚਾਲੇ ਉਸਾਰੀ ਹੋਈ ਲੋਕਧਾਰਾਈ ਵਿਸ਼ਵਾਸਧਾਰਾ ਵਰਗੀ ਕੰਧ ਨੂੰ ਢਾਹ ਕੇ, ਦੋਹਾਂ ਦੇ ਆਪਸੀ ਰਿਸ਼ਤੇ ਨੂੰ ਸਹਿਜ ਰੂਪ ਵਿਚ ਗ੍ਰਹਿਣ ਕਰਨ, ਧਰਮ ਲਈ ਵਿਗਿਆਨ ਦੀ ਵਰਤੋਂ, ਵਿਗਿਆਨ

ਦੇ ਸਿੱਧਾਂਤਾਂ ਦਾ ਧਰਮ ਦੀ ਵਿਆਖਿਆ ਲਈ ਪ੍ਰਯੋਗ ਕੁਝ ਅਜਿਹੀਆਂ ਅੰਤਰ-ਦ੍ਰਿਸ਼ਟੀਆਂ ਹਨ ਜੋ ਦੋਹਾਂ ਵਰਤਾਰਿਆਂ ਨੂੰ ਇਕ ਦੂਜੇ ਲਈ ਸਹਾਇਕ ਭੂਮਿਕਾ ਨਿਭਾਉਂਦੇ ਹੋਏ ਦ੍ਰਿਸ਼ਟੀਗੋਚਰ ਕਰਨ ਦਾ ਉੱਦਮ ਕਰਦੀਆਂ ਹਨ। ਅਜਿਹੀ ਚਿੰਤਨ-ਦ੍ਰਿਸ਼ਟੀ ਦੀ ਵਰਤਮਾਨ ਸਮੇਂ ਵਿਚ ਬਹੁਤ ਜ਼ਰੂਰਤ ਹੈ। ਉਨ੍ਹਾਂ ਦਾ ਮਤ ਹੈ ਕਿ ਉਦਾਹਰਣ ਦੇ ਤੌਰ ਉੱਤੇ ਜਦੋਂ ਅਸੀਂ ਪ੍ਰਕਾਸ਼ ਦੀ ਵਿਗਿਆਨਕ ਪਰਿਭਾਸ਼ਾ ਦਿੰਦੇ ਹਾਂ ਤਾਂ ਕਹਿੰਦੇ ਹਾਂ "ਪ੍ਰਕਾਸ਼ ਇਕ ਅਜਿਹੀ ਵਸਤੂ ਹੈ ਜੋ ਆਪ ਨਜ਼ਰ ਨਹੀਂ ਆਉਂਦੀ ਪਰੰਤੂ ਜਦੋਂ ਇਹ ਦੂਸਰੀਆਂ ਵਸਤੂਆਂ ਉੱਤੇ ਪੈਂਦੀ ਹੈ ਤਾਂ ਉਹ ਨਜ਼ਰ ਆਉਣ ਲਗਦੀਆਂ ਹਨ", ਭਾਵ ਦ੍ਰਿਸ਼ਮਈ ਸੰਸਾਰ ਪ੍ਰਕਾਸ਼ ਕਰਕੇ ਹੀ ਨਜ਼ਰ ਆਉਂਦਾ ਹੈ ਪਰੰਤੂ ਪ੍ਰਕਾਸ਼ ਆਪ ਨਜ਼ਰ ਨਹੀਂ ਆਉਂਦਾ। ਇਹ ਤਰਕ ਪ੍ਰਭੂ ਦੀ ਸੱਤਾ ਦੀ ਹੋਂਦ ਨੂੰ ਸਮਝਾਉਣ ਲਈ ਕਿੰਨਾ ਢੁਕਵਾਂ ਹੈ। ਇਵੇਂ ਹੀ ਵਿਗਿਆਨ ਦੀਆਂ ਹੋਰ ਬਹੁਤ ਸਾਰੀਆਂ ਗੱਲਾਂ ਹਨ ਜੋ ਸਾਨੂੰ ਅਧਿਆਤਮ ਦੇ ਬਹੁਤ ਨੇੜੇ ਤਕ ਲੈ ਜਾਂਦੀਆਂ ਹਨ। ਅਧਿਆਤਮ ਵਿਚ ਅਜਿਹੇ ਤਰਕ ਸਾਡੇ ਵਿਸ਼ਵਾਸ ਨੂੰ ਹੋਰ ਵੀ ਪੱਕਾ ਕਰਦੇ ਹਨ ਅਤੇ ਸਾਨੂੰ ਅਖੌਤੀ ਅੰਧ ਵਿਸ਼ਵਾਸਾਂ ਵਿਚੋਂ ਬਾਹਰ ਵੀ ਕੱਢਦੇ ਹਨ। ਵਿਗਿਆਨਕ ਸੋਚਣੀ ਵਾਲੇ ਸਾਰੇ ਵਿਦਵਾਨ ਧਰਮ ਅਤੇ ਸਮਾਜ ਬਾਰੇ ਗੱਲ ਕਰਦੇ ਸਮੇਂ ਜੇ ਵਿਗਿਆਨਕ ਤਰਕ ਨਾਲ ਗੱਲ ਕਰਨਗੇ ਤਾਂ ਉਹ ਗੱਲ ਛੇਤੀ ਪ੍ਰਵਾਨ ਹੋਵੇਗੀ। ਸਿੱਖ ਵਿਦਵਾਨਾਂ ਦੀ ਵੀ ਇਹ ਜ਼ਿੰਮੇਵਾਰੀ ਬਣਦੀ ਹੈ ਕਿ ਅਧਿਆਤਮਕ ਵਿਸ਼ਵਾਸਾਂ ਨੂੰ ਠੇਸ ਪਹੁੰਚਾਏ ਬਿਨਾਂ ਅਧਿਆਤਮਕ ਰਹੱਸ ਬਾਰੇ ਗੱਲ ਕਰਨ ਵੇਲੇ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ। ਇਹ ਕੋਈ ਚੁਣੌਤੀ ਨਹੀਂ ਸਗੋਂ ਇਕ ਅਵਸਰ (opportunity) ਹੈ। ਜੇ ਇਹ ਅੰਤਰ-ਦ੍ਰਿਸ਼ਟੀ ਤੇ ਵਿਗਿਆਨਕ ਪਹੁੰਚ ਅਸੀਂ ਆਪਣੀ ਵਿਹਾਰਕ ਜ਼ਿੰਦਗੀ ਦਾ ਹਿੱਸਾ ਬਣਾਉਂਦੇ ਹਾਂ ਤਾਂ ਵਿਗਿਆਨ, ਮਸ਼ੀਨ ਤੇ ਸੰਚਾਰ ਦੇ ਪ੍ਰਭਾਵੀ ਪ੍ਰਹਾਰ ਦਾ ਮਸਲਾ ਸਰਲ ਹੋਣ ਦੀ ਸੰਭਾਵਨਾ ਉਜਾਗਰ ਹੁੰਦੀ ਹੈ।



**ਨਵੀਂ ਸਦੀ** ਵਿਚ ਪੰਜਾਬੀ ਭਾਸ਼ਾ ਦੀ ਸਥਿਤੀ ਤੇ ਨੁਹਾਰ ਬਾਰੇ ਪ੍ਰਸਿੱਧ ਭਾਸ਼ਾ ਵਿਗਿਆਨੀ ਡਾ. ਪਰਮਜੀਤ ਸਿੰਘ ਸਿੱਧੂ ਅਤੇ ਕੰਵਲਪ੍ਰੀਤ ਕੌਰ ਨੇ ਗੰਭੀਰ ਚਰਚਾ ਕੀਤੀ ਹੈ। ਇਨ੍ਹਾਂ ਦੋਹਾਂ ਵਿਦਵਾਨਾਂ ਨੇ ਸਾਂਝੇ ਤੌਰ 'ਤੇ ਉਨ੍ਹਾਂ ਸਿੱਧਾਂਤਕ ਤੇ ਵਿਹਾਰਕ ਬਿੰਦੂਆਂ ਦੀ ਨਿਸ਼ਾਨਦੇਹੀ ਕੀਤੀ ਹੈ ਜੋ ਇਸ ਸਦੀ ਵਿਚ ਪੰਜਾਬੀ ਦੇ ਵਿਕਾਸ ਦੇ ਪ੍ਰਸੰਗ ਵਿਚ ਨਾਂਹਵਾਚੀ ਜਾਂ ਔਕੜ ਭਰਪੂਰ ਵਿਹਾਰ ਦਾ ਪ੍ਰਦਰਸ਼ਨ ਕਰਨਗੇ ਕਿਉਂਕਿ ਵਿਸ਼ਵ ਵਿਚ ਹੋ ਰਹੇ ਪਰਿਵਰਤਨਾਂ ਦੇ ਫਲਸਰੂਪ ਸਰਕਾਰ ਦੀ ਪ੍ਰਤਿਬੱਧਤਾ, ਪਹਿਲ ਕਦਮੀਆਂ ਤੇ ਦਿਲਚਸਪੀਆਂ ਵਿਚ ਵੀ ਅੰਤਰ ਆਇਆ ਹੈ। ਉਨ੍ਹਾਂ ਦਾ ਮਤ ਹੈ ਕਿ ਗਲੋਬੀਕਰਨ ਦੇ ਦਬਾਵਾਂ ਸਦਕਾ ਹੁਣ ਸਰਕਾਰੀ ਸਰਪ੍ਰਸਤੀ ਘਟਦੀ ਜਾ ਰਹੀ ਹੈ। ਇਸ ਲਈ ਭਾਸ਼ਾਵਾਂ ਦੇ ਖੇਤਰ ਵਿਚ ਇਹ ਝੁਕਾਉ ਸਾਡੇ ਲਈ ਇਕ ਬਹੁਤ ਵੱਡੀ ਚੁਣੌਤੀ ਹੈ। ਪੰਜਾਬੀ ਦੇ ਵਿਕਾਸ ਦੀਆਂ ਯੋਜਨਾਵਾਂ ਵਿਚੋਂ ਸਰਕਾਰੀ ਸਰਪ੍ਰਸਤੀ ਦੀ ਘਾਟ ਲੋੜੀਂਦੇ ਵਿਕਾਸ ਨੂੰ ਰੋਕੇਗੀ। ਭਾਵੇਂ ਭਾਸ਼ਾਵਾਂ ਅਤੇ ਸਮਾਜ ਵਿਗਿਆਨਾਂ ਦੀ ਖੋਜ ਦਾ ਗਲੋਬੀਕਰਨ ਦੀ ਮੰਡੀ ਵਿਚ ਕੋਈ ਸਥਾਨ ਨਹੀਂ ਪਰ ਫਿਰ ਵੀ ਆਪਣੇ ਹਿਤਾਂ ਦੀ ਪੂਰਤੀ ਲਈ ਇਹ ਸਭਿਆਚਾਰ ਨਿੱਜੀ ਖੇਤਰ ਵਿਚ, ਆਪਣੀਆਂ ਮੰਡੀਆਂ ਦੀਆਂ ਲੋੜਾਂ ਪੂਰੀਆਂ ਕਰਨ ਲਈ ਪੰਜਾਬੀ ਦਾ ਲੋੜੀਂਦਾ ਵਿਕਾਸ ਵੀ ਕਰੇਗਾ। ਪਰ ਵਿਦਿਅਕ

ਅਦਾਰਿਆਂ ਅਤੇ ਰਾਜ-ਪ੍ਰਬੰਧ ਵਿਚ ਸਰਕਾਰ ਵੱਲੋਂ ਪੰਜਾਬੀ ਭਾਸ਼ਾ ਦੇ ਵਿਕਾਸ ਲਈ ਧਨ ਦੀ ਵਿਵਸਥਾ ਉੱਤੇ ਰੋਕ, ਪੰਜਾਬੀ ਭਾਸ਼ਾ ਨੂੰ ਜਨ-ਹਿਤ ਵਾਲਾ ਖੇਤਰ ਨਹੀਂ ਰਹਿਣ ਦੇਵੇਗੀ। ਇਹ ਇਸ ਯੁੱਗ ਦੀ ਸਭ ਤੋਂ ਵੱਡੀ ਵਰਤਮਾਨ ਚੁਣੌਤੀ ਹੈ। ਪੰਜਾਬੀ ਦੇ ਵਿਦਵਾਨਾਂ ਨੂੰ ਦੋਹਰੀ ਕਾਰਜ ਸਮਰਥਾ ਦਾ ਮਾਲਕ ਹੋਣਾ ਪਵੇਗਾ। ਇਕ ਪਾਸੇ ਉਹ ਮੰਡੀ ਸਭਿਆਚਾਰ ਦੇ ਹਾਣ ਦੀ ਅਤੇ ਦੂਜੇ ਪਾਸੇ ਜਨ-ਕਲਿਆਣ ਦੀ ਦਿਸ਼ਾ ਵਾਲੀ ਕਰਮਭੂਮੀ ਸਿਰਜਨ ਲਈ ਮਜਬੂਰ ਹੋਣਗੇ। ਪੰਜਾਬੀ ਦੀਆਂ ਗ਼ੈਰ ਸਰਕਾਰੀ ਸੰਸਥਾਵਾਂ, ਸਾਹਿਤਕ ਅਤੇ ਧਾਰਮਿਕ ਜਥੇਬੰਦੀਆਂ ਦੀ ਜ਼ਿੰਮੇਵਾਰੀ ਇਸ ਸਥਿਤੀ ਵਿਚ ਕਈ ਗੁਣਾਂ ਵਧ ਜਾਂਦੀ ਹੈ। ਜੇ ਅਸੀਂ ਇਸ ਦਿਸ਼ਾ ਵਿਚ ਸਾਰਥਿਕ ਤੇ ਫ਼ੈਸਲਾਕੁੰਨ ਉੱਦਮ ਨਹੀਂ ਕਰਾਂਗੇ ਤਾਂ ਨਿਸਚੇ ਹੀ ਪੰਜਾਬੀ ਭਾਸ਼ਾ ਦੇ ਵਿਕਾਸ ਤੇ ਸਮਰਥਾ ਦੀ ਦਰ ਵਿਚ ਨਿਰੰਤਰ ਕਟੌਤੀ ਦੀ ਸੰਭਾਵਨਾ ਵਧੇਗੀ ਅਤੇ ਸੰਸਾਰ ਦੀਆਂ ਹੋਰਨਾਂ ਭਾਸ਼ਾਵਾਂ ਦੇ ਗਿਆਨ ਪ੍ਰਬੰਧ ਨੂੰ ਅੰਗੀਕਾਰ ਜਾਂ ਆਤਮਸਾਤ ਕਰਨ ਦੇ ਸਮਰੱਥ ਨਹੀਂ ਕਰੇਗੀ। ਇਸ ਸੰਭਾਵਿਤ ਵਿਡੰਬਨਾ ਤੇ ਤ੍ਰਾਸਦੀ ਤੋਂ ਬਚਣ ਦੀ ਲੋੜ ਹੈ।

**ਭਾਸ਼ਾ** ਤੇ **ਵਿਆਕਰਣ** ਦੇ ਚਰਚਿਤ ਖੋਜੀ ਤੇ ਵਿਦਵਾਨ ਡਾ. ਐੱਸ. ਐੱਸ. ਜੋਸ਼ੀ ਨੇ ਪੰਜਾਬੀ ਭਾਸ਼ਾ ਲਈ ਚੁਣੌਤੀਆਂ ਅਤੇ ਸੰਭਾਵਨਾਵਾਂ ਵਿਚ, ਪੰਜਾਬੀ ਭਾਸ਼ਾ ਦੇ ਪਿਛੋਕੜ, ਵਰਤਮਾਨ ਸਥਿਤੀ ਤੇ ਭਵਿੱਖਮੁਖੀ ਯੋਜਨਾਬੰਦੀ ਬਾਰੇ ਵੀ ਆਪਣੇ ਵਿਚਾਰ ਅੰਕਿਤ ਕੀਤੇ ਹਨ। ਪੰਜਾਬੀ ਵਿਸ਼ਵ ਦੀ ਮਹੱਤਵਪੂਰਨ ਬੋਲੀ ਹੈ ਕਿਉਂਕਿ ਯੂਨੈੱਸਕੋ ਅਨੁਸਾਰ ਇਹ ਵਿਸ਼ਵ ਵਿਚ ਬੋਲੀ ਜਾਣ ਵਾਲੀ **ਬਾਰ੍ਹਵੀਂ ਬੋਲੀ** ਹੈ। ਉਨ੍ਹਾਂ ਨੇ ਪੰਜਾਬੀ ਵਿਚ ਹੋਏ ਅਤੇ ਪੰਜਾਬੀ ਦੇ ਵਿਕਾਸ ਲਈ ਕੀਤੇ ਗਏ ਕੰਮਾਂ ਦਾ ਸੰਖੇਪ ਸਰਵੇਖਣ ਕਰਦੇ ਹੋਏ, ਪੰਜਾਬੀ ਦੇ ਵਿਕਾਸ ਤੇ ਪ੍ਰਸਾਰ ਲਈ ਅਨੁਵਾਦ ਦੀ ਮਹੱਤਤਾ 'ਤੇ ਬਹੁਤ ਬਲ ਦਿੱਤਾ ਹੈ। ਉਨ੍ਹਾਂ ਦਾ ਮਤ ਹੈ ਕਿ ਇਹ ਇਕ ਅਜਿਹਾ ਖੇਤਰ ਹੈ ਜੋ ਲਗਭਗ ਅਣਗੌਲਿਆ ਹੀ ਸਮਝਿਆ ਜਾਣਾ ਚਾਹੀਦਾ ਹੈ। ਕੋਸ਼ਕਾਰੀ ਤੇ ਭਾਸ਼ਾ ਵਿਗਿਆਨ ਦੇ ਖੇਤਰਾਂ ਵਿਚ ਵੀ ਅਜੇ ਗੋਹੜੇ ਵਿਚੋਂ ਪੂਣੀ ਕੱਤਣ ਵਾਲੀ ਹੀ ਸਥਿਤੀ ਹੈ। ਇਸ ਲਈ ਉਨ੍ਹਾਂ ਨੇ ਪੰਜਾਬੀ ਅਧਿਆਪਨ ਦੇ ਕਈ ਪੱਧਰੀ ਨੁਸਖੇ ਪੇਸ਼ ਕੀਤੇ ਹਨ ਜੋ ਉਚੇਚੇ ਧਿਆਨ ਦੀ ਮੰਗ ਕਰਦੇ ਹਨ। ਉਨ੍ਹਾਂ ਦੀ ਠੋਸ ਰਾਇ ਹੈ ਕਿ ਪੰਜਾਬੀ ਭਾਸ਼ਾ ਦੇ ਵਿਕਾਸ ਲਈ ਅੰਤਰਰਾਸ਼ਟਰੀ ਪ੍ਰਸਥਿਤੀਆਂ ਦੇ ਸਨਮੁਖ ਯੋਜਨਾਬੰਦੀ ਦੀ ਸਖ਼ਤ ਲੋੜ ਹੈ।

**ਇੱਕੀਵੀਂ ਸਦੀ ਦੀ ਪੰਜਾਬੀ ਪੱਤਰਕਾਰੀ** ਬਾਰੇ ਪ੍ਰਸਿੱਧ ਲੇਖਕ ਤੇ ਚਿੰਤਕ ਡਾ. ਨਰਿੰਦਰ ਸਿੰਘ ਕਪੂਰ ਨੇ 20ਵੀਂ ਸਦੀ ਦੀ ਪੰਜਾਬੀ ਪੱਤਰਕਾਰੀ ਦਾ ਇਕ ਵਿਸ਼ਲੇਸ਼ਣ-ਮੁਲਾਂਕਣ ਕੇਂਦ੍ਰਿਤ ਸਰਵੇਖਣ ਪੇਸ਼ ਕਰਦਿਆਂ ਪੰਜਾਬੀ ਪੱਤਰਕਾਰੀ ਦੀ ਸਥਿਤੀ, ਦੇਸ਼ ਤੇ ਬਦੇਸ਼ ਦੇ ਪ੍ਰਸੰਗ ਵਿਚ, ਉਦਾਸ ਕਰਨ ਵਾਲੀ ਹੀ ਪ੍ਰਸਤੁਤ ਕੀਤੀ ਹੈ। ਉਨ੍ਹਾਂ ਨੇ ਵਿਚਾਰਧਾਰਾਈ ਆਧਾਰਾਂ 'ਤੇ ਵਕਤੀ ਲੋੜਾਂ ਵਿਚੋਂ ਪੈਦਾ ਹੋਈ ਪੰਜਾਬੀ ਪੱਤਰਕਾਰੀ ਦੇ ਉਦਭਵ ਤੇ ਪਤਨ ਬਾਰੇ ਚਰਚਾ ਕੀਤਾ ਹੈ। ਉਨ੍ਹਾਂ ਦਾ ਮਤ ਹੈ ਕਿ ਭਾਵੇਂ ਕਿਸੇ ਭਾਸ਼ਾ ਦੀ ਪੱਤਰਕਾਰੀ ਲੋਪ ਤਾਂ ਨਹੀਂ ਹੋਵੇਗੀ ਪਰ ਪ੍ਰਭਾਵਸ਼ਾਲੀ ਰੋਲ, ਤਾਕਤੀ ਭਾਸ਼ਾਵਾਂ ਦੀ ਪੱਤਰਕਾਰੀ ਹੀ ਨਿਭਾਏਗੀ।

ਪੰਜਾਬੀ ਸਮੇਤ ਭਾਰਤੀ ਭਾਸ਼ਾਵਾਂ ਵਿਚਲੀ ਪੱਤਰਕਾਰੀ ਅੰਗਰੇਜ਼ੀ ਪੱਤਰਕਾਰੀ ਦੀ ਪਿਛਲੱਗ ਹੈ ਕਿਉਂਕਿ ਅੰਗਰੇਜ਼ੀ ਇਕ ਤਾਕਤੀ ਭਾਸ਼ਾ ਹੈ, ਵਿਗਿਆਨ ਅਤੇ ਆਰਥਿਕਤਾ ਦੀ ਭਾਸ਼ਾ ਹੈ। ਵਿਸ਼ਵ ਦੀਆਂ ਵੱਡੀਆਂ ਭਾਸ਼ਾਵਾਂ (ਫਰਾਂਸੀਸੀ, ਸਪੈਨਿਸ਼ ਅਤੇ ਇਤਾਲੀਅਨ) ਦੀ ਪੱਤਰਕਾਰੀ ਵੀ ਸੰਬੰਧਿਤ ਦੇਸ਼ਾਂ ਤਕ ਸੁੰਗੜਦੀ ਜਾ ਰਹੀ ਹੈ ਅਤੇ ਇਨ੍ਹਾਂ ਭਾਸ਼ਾਵਾਂ ਦੀ ਪੱਤਰਕਾਰੀ ਦਾ ਪ੍ਰਭਾਵ ਵਿਸ਼ਵ ਪੱਧਰ ਉੱਤੇ ਘਟ ਰਿਹਾ ਹੈ। ਸਥਾਨਕ ਭਾਸ਼ਾਵਾਂ ਦੀ ਪੱਤਰਕਾਰੀ ਦਾ ਪ੍ਰਭਾਵ ਖੇਤਰ ਹੀ ਸੀਮਿਤ ਨਹੀਂ ਇਨ੍ਹਾਂ ਦੇ ਵਸੀਲੇ ਅਤੇ ਸਮਰਥਾ ਵੀ ਸੀਮਿਤ ਹਨ।

**ਸਮੁੱਚੇ ਵਿਸ਼ਵ ਵਿਚ** ਪੱਤਰਕਾਰੀ ਦੀ ਵਿਕਾਸ ਦਰ ਘਟ ਰਹੀ ਹੈ ਅਤੇ ਅਨੇਕਾਂ ਪੱਤਰ ਬੰਦ ਵੀ ਹੋਏ ਹਨ। ਪੰਜਾਬੀ ਪੱਤਰਕਾਰੀ ਵਿਸ਼ਵ-ਪੱਤਰਕਾਰੀ ਦਾ ਇਕ ਅਨਿੱਖੜਵਾਂ ਅੰਗ ਹੈ ਸੋ ਜੋ ਕੁਝ ਵਿਸ਼ਵ ਪੱਧਰ ’ਤੇ ਪੱਤਰਕਾਰੀ ਦੇ ਖੇਤਰ ਵਿਚ ਵਾਪਰ ਰਿਹਾ ਹੈ ਉਸ ਤੋਂ ਪੰਜਾਬੀ ਪੱਤਰਕਾਰੀ ਅਭਿੱਜ ਨਹੀਂ ਰਹਿ ਸਕਦੀ। ਅਜੋਕੇ ਸੰਸਾਰ ਵਿਚ ਟੈਲੀਵਿਜ਼ਨ ਦਾ ਵਧਦਾ ਪ੍ਰਭਾਵ ਸਮਾਚਾਰ ਪੱਤਰਾਂ ਲਈ ਇਕ ਵੰਗਾਰ ਹੈ ਅਤੇ ਪੰਜਾਬੀ ਪੱਤਰਕਾਰੀ ਵੀ ਇਸ ਵੰਗਾਰ ਦਾ ਸਾਹਮਣਾ ਕਰ ਰਹੀ ਹੈ।

**ਸਾਡਾ ਮਤ ਹੈ ਕਿ** ਸਿੱਖ ਕੌਮ ਲਈ ਅੰਗਰੇਜ਼ੀ, ਪੰਜਾਬੀ ਤੇ ਹਿੰਦੀ ਵਿਚ ਇਕ ਇਕ ਉੱਚ ਪਾਏ ਦਾ ਪੱਤਰ ਛਪਣਾ ਚਾਹੀਦਾ ਹੈ ਜਿਸ ਰਾਹੀਂ ਕੌਮ ਨੂੰ ਨਿਰੰਤਰ ਸੰਬੋਧਿਤ ਹੋਇਆ ਜਾ ਸਕੇ। ਵਿਸ਼ਵ ਵਿਆਪੀ ਗਿਆਨ ਤੇ ਘਟਨਾਕ੍ਰਮ ਨਾਲ ਜੋੜਿਆ ਜਾ ਸਕੇ। ਵਿਸ਼ਵ ਦੀਆਂ ਤਬਦੀਲੀਆਂ ਨਾਲ ਇਕਸੁਰ ਰਿਹਾ ਜਾ ਸਕੇ ਅਤੇ ਵਿਸ਼ਵ ਵਿਚ ਵੱਸਿਆ ਸਿੱਖ ਭਾਈਚਾਰਾ ਇਕ ਸਾਂਝੇ ਸੂਤਰ ਵਿਚ ਬੱਝਾ ਅਨੁਭਵ ਕਰੇ। ਅਜਿਹੇ ਸਾਧਨ ਨਾਲ, ਸਮੁੱਚੇ ਵਿਸ਼ਵ ਦੇ ਸਿੱਖ ਇਕ ਦੂਜੇ ਦੇ ਨਿਕਟ ਸੰਪਰਕ ਵਿਚ ਰਹਿ ਕੇ, ਵਿਉਂਤਬੰਦੀ ਕਰ ਸਕਣਗੇ।



**ਸਿਰਦਾਰ ਕਪੂਰ ਸਿੰਘ** ਦੀ ਚਿੰਤਨ-ਦ੍ਰਿਸ਼ਟੀ ਦੀ ਪ੍ਰਸੰਗਿਕਤਾ ਨੂੰ ਇੱਕੀਵੀਂ ਸਦੀ ਦੇ ਪ੍ਰਸੰਗ ਵਿਚ ਪ੍ਰਸਤੁਤ ਕਰਦੇ ਹੋਏ ਸਰਦਾਰ ਅਵਤਾਰ ਸਿੰਘ ਨੇ ਉਨ੍ਹਾਂ ਦੀ ਚਿੰਤਨ-ਸ਼ੈਲੀ ਬਾਰੇ ਇਕ ਪੈਰਾਡਾਈਮ ਬਨਾਉਣ ਦੀ ਕੋਸ਼ਿਸ਼ ਕੀਤੀ ਹੈ ਜਿਸ ਵਿਚ ਜੀਵਨ ਤੇ ਚਿੰਤਨ ਦੀ ਇਕ ਸਾਂਝੀ ਸੰਰਚਨਾ ਤਿਆਰ ਹੋਈ ਦ੍ਰਿਸ਼ਟੀਗੋਚਰ ਹੁੰਦੀ ਹੈ। ਸਿਰਦਾਰ ਕਪੂਰ ਸਿੰਘ ਹੋਰਾਂ ਵਰਗੀ ਸਿਰਜਣਾਤਮਕ, ਵਿਵੇਕੀ, ਦਰਸ਼ਨ ਤੇ ਵਿਸ਼ਲੇਸ਼ਣ ਨੂੰ ਪਰਨਾਈ ਹੋਈ ਸ਼ਖ਼ਸੀਅਤ ਤਲਾਸ਼ ਸਕਣਾ ਸੰਭਵ ਨਹੀਂ। ਉਨ੍ਹਾਂ ਦੀ ਤਰਕ ਪੱਧਤੀ, ਵਿਚਾਰਧਾਰਾਈ ਸੰਜਮ, ਤੁਲਨਾਤਮਕ ਪਰਿਪੇਖ ਤੇ ਸਿਰਜਨਾਤਮਕ ਪਹੁੰਚ ਕੇਵਲ ਵਿਚਾਰ-ਉਤੇਜਕ ਹੀ ਨਹੀਂ ਵਿਚਾਰ ਸਿਰਜਕ ਵੀ ਹੈ। ਪਾਠਕ ਉਨ੍ਹਾਂ ਦੀ ਲਿਖਤ ਦੇ ਪ੍ਰਭਾਵ ਤੋਂ ਮੁਕਤ ਨਹੀਂ ਰਹਿ ਸਕਦਾ। ਬਹੁਤੀ ਵਾਰ ਉਨ੍ਹਾਂ ਦੀ ਰਚਨਾ ਨਾਲ ਸੰਵਾਦ ਰਚਾਉਣ ਲਈ ਕਈ ਪਾਠ ਕਰਨੇ ਪੈਂਦੇ ਹਨ। ਸ. ਅਵਤਾਰ ਸਿੰਘ ਹੁਰਾਂ ਦਾ ਵਿਚਾਰ ਹੈ ਕਿ ਨਵੇਂ ਯੁੱਗ ਮਾਡਰਨਿਜ਼ਮ ਦਾ ਅਸਰ ਸਿੱਖ ਵਿਦਵਾਨਾਂ ’ਤੇ ਦੋ ਤਰ੍ਹਾਂ ਦਾ ਹੋਇਆ ਹੈ। **ਪਹਿਲਾ**, ਕੁਝ ਸਿੱਖ ਵਿਦਵਾਨਾਂ ਨੇ ਮਾਡਰਨਿਜ਼ਮ ਦੇ ਅੱਗੇ ਆਪਣੀ ਵਿਦਵਤਾ ਦੇ ਸਿੱਖ ਖਾਸੇ ਨੂੰ ਤਿਲਾਂਜਲੀ ਦੇ ਦਿੱਤੀ ਤੇ ਫਲਸਰੂਪ ਮਾਰਕਸਇਜ਼ਮ ਦੀ ਡੂੰਘੀ ਖੱਡ ਵਿਚ ਗਰਕ ਹੋ ਗਏ ਤੇ ਸਿੱਖਾਂ ਦੀਆਂ ਦੋ ਤਿੰਨ ਪੀੜ੍ਹੀਆਂ ਨੂੰ ਇਸ ਖੱਡ ਦੇ ਕੰਢੇ ’ਤੇ ਲਿਆ ਖੜ੍ਹੇ ਕੀਤਾ। **ਦੂਸਰੇ**, ਕਿਸਮ ਦੇ ਉਹ ਵਿਦਵਾਨ ਹਨ ਜਿਨ੍ਹਾਂ ਨੇ

ਮਾਡਰਨਿਜ਼ਮ ਦੀ ਇਸ ਬਿੱਲੀ ਨੂੰ ਦੇਖਦਿਆਂ ਹੀ ਕਬੂਤਰ ਵਾਂਗ ਅੱਖਾਂ ਬੰਦ ਕਰ ਲਈਆਂ ਤੇ ਕੁਵੇਲੇ ਦੀਆਂ ਟੱਕਰਾਂ ਮਾਰਨ ਵਾਂਗ, ਭਾਰਤ ਸਰਕਾਰ ਦੇ ਨਿਰਦੇਸ਼ਨ ਅਧੀਨ ਚਲਦੇ ਅਕਾਸ਼ਬਾਣੀ ਜਲੰਧਰ ਦੇ ਗੁਰਬਾਣੀ ਵਿਚਾਰ ਵਿਚ ਨਿਤ ਪ੍ਰਸਾਰਿਤ ਹੁੰਦੀਆਂ ਵਾਰਤਾਵਾਂ ਨੁਮਾ ਕਿਤਾਬਾਂ ਲਿਖ ਲਿਖ ਅੰਬਾਰ ਲਗਾ ਦਿਤੇ, ਪਰ ਕਿਸੇ ਨੇ ਇਸ ਨਵੀਂ ਚੁਣੌਤੀ ਜਾਂ ਇਕ ਗੰਭੀਰ ਵੰਗਾਰ ਵੱਲ ਜੁਰੱਅਤ ਨਾਲ ਮੂੰਹ ਵੀ ਨਾ ਕੀਤਾ। ਵਿਦਵਾਨਾਂ ਦੀਆਂ ਉਕਤ ਦੋਹਾਂ ਕਿਸਮਾਂ ਤੋਂ ਜਿਨ੍ਹਾਂ ਚੰਦ ਭਲੇ ਪੁਰਸ਼ਾਂ ਨੇ ਆਪਣੀ ਪੁਖਤਾ ਦਾਨਿਸ਼ਵਰੀ ਦੇ ਬਲਬੂਤੇ ਆਪਣੇ ਆਪ ਨੂੰ ਬਾਹਰ ਰੱਖਿਆ ਉਨ੍ਹਾਂ ਦੀ ਕਤਾਰ ਵਿਚ ਸਭ ਤੋਂ ਪਹਿਲੇ ਅਤੇ ਸ਼ਿਰੋਮਣੀ ਵਿਦਵਾਨ ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਸਨ, ਜਿਨ੍ਹਾਂ ਨੇ ਪਹਿਲੀ ਵਾਰ ਸਿਖ ਪੰਥ ਦਾ ਧਿਆਨ ਇਸ ਸਮੱਸਿਆ ਵੱਲ ਖਿਚਿਆ, ਜਦੋਂ ਉਨ੍ਹਾਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਨੈਸ਼ਨਲ ਪ੍ਰੋਫ਼ੈਸਰ ਆਫ਼ ਸਿਖਇਜ਼ਮ ਦੀ ਉਪਾਧੀ ਪ੍ਰਾਪਤ ਕਰਨ ਸਮੇਂ ਅੰਗਰੇਜ਼ੀ ਭਾਸ਼ਾ ਦੇ ਮਹਾਨ ਤੇ ਜਗਤ ਪ੍ਰਸਿੱਧ ਕਵੀ ਵ. ਹ. ਆਡੇਨ ਦੀ ਕਾਵਿ-ਟੂਕ ਦੁਹਰਾਈ ਕਿ— Those who will not reason, perish in the act. Those who will not act, perish for that reason ਅਤੇ ਖਾਲਸੇ ਨੂੰ ਦਸਮ ਪਾਤਸ਼ਾਹ ਦਾ ਅਟੱਲ ਫੁਰਮਾਨ 'ਧੀਰਜ ਧਾਮ ਬਨਾਇ ਇਹੈ ਤਨ, ਬੁਧ ਸੁ ਦੀਪਕ ਜਿਉਂ ਉਜੀਆਰੋ' ਯਾਦ ਕਰਾਉਂਦਿਆਂ ਆਖਿਆ ਕਿ 'ਗੁਰੂ ਰੂਪੀ ਸੂਰਜ ਦੀ ਰੌਸ਼ਨੀ ਵਿਚ ਅਤੇ ਆਪਣੇ ਪੂਰੇ ਸੂਰੇ ਪੂਰਵਜਾਂ ਦੇ ਪੂਰਨਿਆਂ ਤੋਂ ਬਗ਼ੈਰ ਹੋਰ ਕੋਈ ਰਾਹ ਸਿਖ ਪੰਥ ਅਤੇ ਅਸਾਡੇ ਦੇਸ਼ ਭਾਰਤ ਵਰਸ਼ ਦੇ ਕਲਿਆਣ ਦਾ ਹੈ ਨਹੀਂ।' ਇਹ ਨਿਬੰਧ ਭਾਵੇਂ ਸੰਕੇਤ ਮਾਤਰ ਹੀ ਚਰਚਾ ਛੇੜਦਾ ਹੈ। ਪਰ ਬੁਨਿਆਦੀ ਪ੍ਰਸ਼ਨ ਅੱਜ ਵੀ ਉਤਰਦਾਇਤਵ ਦੀ ਤਾਲਾਸ਼ ਤੇ ਨਵੇਂ ਆਗਾਜ਼ ਦੀ ਤਾਲਾਸ਼ ਵਿਚ ਹਨ।

**ਇੰਞ, ਇਸ ਪੁਸਤਕ ਵਿਚ** ਸ਼ਾਮਿਲ ਵਿਦਵਾਨਾਂ ਦੇ ਵਿਚਾਰਾਂ ਤੇ ਚਿੰਤਨ-ਸ਼ੈਲੀ ਦੀ ਦਿਸ਼ਾ, ਸਿੱਧੇ ਅਸਿੱਧੇ ਰੂਪ ਵਿਚ ਇੱਕੀਵੀਂ ਸਦੀ ਵਿਚ ਸਿੱਖਾਂ ਨੂੰ ਸਿੱਧਾਂਤਕ ਤੇ ਵਿਹਾਰਕ ਚੁਣੌਤੀਆਂ 'ਤੇ ਹੀ ਕੇਂਦ੍ਰਿਤ ਹੈ। ਉਨ੍ਹਾਂ ਦੀ ਸੁਝਾਉਧਾਰਾ ਤੇ ਵਿਵੇਕ, ਸਾਨੂੰ ਭੂਤ, ਭਵਿੱਖ ਤੇ ਵਰਤਮਾਨ ਦੇ ਆਪਸੀ ਸੰਗਲੀਨੁਮਾ ਰਿਸ਼ਤੇ ਵਿਚੋਂ ਗੁਰਮਤਿ ਸਭਿਆਚਾਰ ਦੇ ਅਨੁਸਾਰ ਤੇ ਅਨੁਕੂਲ ਜੀਵਨ ਪੱਧਤੀ ਦੀ ਵਿਹਾਰਧਾਰਾ ਨੂੰ ਵਿਉਂਤਣ 'ਤੇ ਬਲ ਦੇਂਦੇ ਹਨ। ਗੁਰੂ ਦੀ ਵਿਚਾਰਧਾਰਾ, ਭੂਗੋਲਿਕ ਤੇ ਕਾਲ ਕੇਂਦ੍ਰਿਤ ਸੀਮਾਵਾਂ ਨੂੰ ਪਾਰ ਕਰ ਜਾਂਦੀ ਹੈ। ਇਸ ਲਈ, ਇਸ ਤ੍ਰੈਕਾਲੀ ਚਿੰਤਨਧਾਰਾ ਦੀ ਵਿਸ਼ਵ-ਵਿਆਪੀ ਦ੍ਰਿਸ਼ਟੀ ਤੇ ਸਭਿਆਚਾਰ ਨੂੰ ਸਹੀ ਅਰਥਾਂ ਵਿਚ ਧਾਰਨ ਕਰਨ ਨਾਲ ਸਕੀਮਾਂ ਦੀਆਂ ਸਮੱਸਿਆਵਾਂ ਤੇ ਚੁਣੌਤੀਆਂ ਸਹਿਜ ਹੀ ਸਰਲ ਹੋ ਜਾਣਗੀਆਂ।

**ਸਿੱਖ ਧਰਮ** ਦੀ ਨਵੀਂ ਸਦੀ ਵਿਚ ਪ੍ਰਸੰਗਿਕਤਾ ਦੇ ਕੁਝ ਹੋਰ ਪਹਿਲੂ ਵੀ ਹਨ। ਵੀਹਵੀਂ ਸਦੀ ਦੇ ਅੰਤ ਉੱਤੇ ਅਤੇ ਇੱਕੀਵੀਂ ਦੇ ਆਰੰਭ ਵਿਚ ਮਨੁੱਖ ਦੇ ਪ੍ਰੇਰਨਾ ਸਰੋਤਾਂ 'ਚ ਯੋਰਪ ਦੇ ਪ੍ਰੇਰਨਾ ਸਰੋਤ ਬੇਮਤਲਬ ਹੋ ਗਏ ਹਨ ਤੇ ਧਾਰਮਿਕ ਜੁੱਟਬੰਦੀਆਂ ਸਵਾਰਥਾਂ ਦੇ ਘੇਰੇ ਵਿਚ ਸਿਮਟ ਗਈਆਂ ਹਨ। ਇਕ ਸਿੱਖ ਧਰਮ ਹੀ ਅਜਿਹਾ ਧਰਮ ਹੈ ਜੋ ਤਥਾਕਥਿਤ ਧਾਰਮਿਕ ਜੁੱਟਬੰਦੀ ਤੋਂ ਉੱਪਰ ਉੱਠ ਕੇ, ਧਰਮ ਨੂੰ ਨਵੇਂ ਸਿਰੇ ਤੋਂ ਪਰਿਭਾਸ਼ਤ ਕਰਦਿਆਂ ਹੋਇਆਂ,

**'ਮਾਨਸ ਕੀ ਜਾਤਿ ਸਬੈ ਏਕੈ ਪਹਚਾਨਬੋ'** ਨੂੰ ਕੇਂਦਰ ਵਿਚ ਰੱਖ ਕੇ ਮਨੁੱਖ ਨੂੰ ਇਕ ਅਜਿਹੇ ਧਾਰਮਿਕ ਵਿਅਕਤੀ ਵਿਚ ਰੂਪਾਂਤ੍ਰਿਤ ਕਰਦਾ ਹੈ ਜੋ ਸੰਗਤ ਦੇ ਰੂਪ ਵਿਚ ਸਮਸੁਰ ਹੋ ਕੇ, ਪਰਿਵਰਤਨਾਂ ਦਾ ਹਿੱਸੇਦਾਰ ਬਣਦਾ ਹੈ। ਪਰਿਵਰਤਨ ਦਾ ਹਿੱਸੇਦਾਰ ਹੋਣਾ ਹੀ ਸਿੱਖ ਧਰਮ ਵਿਚ ਰਾਜਨੀਤਕ ਹੋਣਾ ਹੈ ਨਾ ਕਿ ਕਿਸੇ ਸ਼ਕਤੀ ਦੀ ਰਾਜਨੀਤਕ ਹਿੱਸੇਦਾਰੀ ਪ੍ਰਾਪਤ ਕਰਕੇ, ਰਾਜਨੀਤਕ ਸ਼ਕਤੀ ਦਾ ਹਿੱਤ ਪੂਰਨਾ ਹੈ।

**ਇਸ ਸੰਦਰਭ** ਵਿਚ ਹੀ ਸਿੱਖ ਧਰਮ ਵਿਚ ਧਰਮ ਤੇ ਰਾਜਨੀਤੀ ਨੂੰ ਇਕਮਿਕ ਦੇਖਣ ਦੀ ਦ੍ਰਿਸ਼ਟੀ ਦਾ ਉਦਭਵ ਤੇ ਵਿਕਾਸ ਹੋਇਆ, ਕਿਉਂਕਿ ਸਿੱਖ ਧਰਮ ਨੇ ਮੂਲ ਰੂਪ ਵਿਚ ਧੰਨ ਦੀ ਲਾਲਸਾ, ਧੰਨ ਦਾ ਇਕੱਤ੍ਰੀਕਰਣ ਅਤੇ ਭੌਤਿਕ ਪਦਾਰਥਾਂ ਦੀ ਲੁੱਟ ਦੇ ਖ਼ਿਲਾਫ਼ ਹੀ ਆਪਣੀ ਵਿਚਾਰਧਾਰਾ ਦਾ ਮੁੱਢ ਬੰਨ੍ਹਿਆ ਹੈ। ਇਸ ਵਿਚਾਰਧਾਰਾ ਤੋਂ ਰਾਜਨੀਤੀ ਦਾ ਵਿਕਾਸ ਵੀ ਨਿਵੇਕਲਾ ਅਤੇ ਵਿਲੱਖਣ ਹੈ।

**ਵਿਸ਼ਵ ਦੇ ਵਰਤਾਰਿਆਂ** ਵਿਚ ਇਸ ਨਵੇਂ ਵਿਸ਼ਵੀਕਰਣ ਵਿਚ ਭਾਰਤ ਵਿਚਲੇ ਪਰਿਵਰਤਨਾਂ ਦੇ ਅੰਤਰਗਤ, ਅਸੀਂ ਇਕ ਐਸੇ ਸਮਾਜ ਦਾ ਰੂਪਾਂਤ੍ਰਣ ਵੇਖਦੇ ਹਾਂ ਜਿਸ ਦੇ ਆਧਾਰ ਵਿਚ ਉਤਪਾਦਨਸ਼ੀਲਤਾ ਦੀ ਥਾਂ ਖਪਤਸ਼ੀਲਤਾ ਨੂੰ ਤਰਜੀਹ ਦਿੱਤੀ ਜਾਂਦੀ ਹੈ, ਜਿਸ ਨੂੰ ਸਮਾਜ-ਸ਼ਾਸਤਰੀ ਖ਼ਪਤ ਸਭਿਆਚਾਰ ਦਾ ਨਾਂ ਦੇਂਦੇ ਹਨ। ਇਹ ਖ਼ਪਤ ਸਭਿਆਚਾਰ ਉਨ੍ਹਾਂ ਵਿਕਸਿਤ ਦੇਸ਼ਾਂ ਦਾ ਪੱਖ ਪੂਰਦਾ ਹੈ ਜਿੱਥੇ ਅਥਾਹ ਉਤਪਾਦਨ ਹੋਇਆ ਹੈ ਅਤੇ ਇਕ ਸਮੇਂ ਵਿਚ ਉਨ੍ਹਾਂ ਦੇ ਇਨ੍ਹਾਂ ਉਤਪਾਦਨਸ਼ੀਲ ਪਦਾਰਥਾਂ ਦੀ ਖਪਤ ਤੇ ਨਿੱਜੀ ਵਰਤੋਂ ਸਮਾਪਤ ਹੋ ਚੁੱਕੀ ਹੈ। ਉਨ੍ਹਾਂ ਨੇ ਸਾਡੇ ਪੂਰਬੀ ਦੇਸ਼ਾਂ ਵੱਲ ਨਵੀਆਂ ਮੰਡੀਆਂ ਨੂੰ ਵਿਕਸਿਤ ਕਰਦਿਆਂ ਹੋਇਆਂ ਆਪਣੇ ਪਦਾਰਥਾਂ ਦੀ ਖਪਤ ਲਈ ਕਈ ਹਰਬੇ ਇਸਤੇਮਾਲ ਕੀਤੇ। ਇਸ ਨਾਲ ਭਾਰਤ ਵਿਚ ਲਗਭਗ ਇਕ ਨਵੀਂ ਕਿਸਮ ਦਾ ਮੱਧਵਰਗ ਪਿਛਲੇ ਦਹਾਕੇ ਤੋਂ ਪੈਦਾ ਹੋ ਰਿਹਾ ਪ੍ਰਤੀਤ ਹੋ ਰਿਹਾ ਹੈ, ਜਿਸ ਦੀ ਸੰਖਿਆ ਸਮਾਜ-ਸ਼ਾਸਤਰੀਆਂ ਵੱਲੋਂ ਲਗਭਗ 20-25 ਕਰੋੜ ਅੰਕੀ ਗਈ ਹੈ। ਇਹ ਮੱਧਵਰਗੀ ਮਨੁੱਖ, ਖ਼ਪਤ ਸਭਿਆਚਾਰ ਗ੍ਰਸਤ ਹੋ ਕੇ ਆਪਣੇ ਸਾਰੇ ਪਰੰਪਰਕ ਆਦਰਸ਼ਾਂ ਤੇ ਮਨੁੱਖੀ ਵਰਤਾਰਿਆਂ ਤੋਂ ਸੱਖਣੇ ਹੋ ਰਹੇ ਹਨ। ਵੇਖਣ ਵਿਚ ਆ ਰਿਹਾ ਹੈ ਕਿ ਇਹ ਲੋਕੀਂ ਪੂਰੀ ਤਰ੍ਹਾਂ ਆਪਣੀ ਭਾਸ਼ਾ, ਧਰਮ, ਫਲਸਫ਼ਾ ਤੇ ਕਦਰਾਂ-ਕੀਮਤਾਂ ਤੋਂ ਅਲਗਾਵ ਦੀ ਸਥਿਤੀ ਵਿਚ ਜੀਅ ਰਹੇ ਹਨ। ਇਨ੍ਹਾਂ ਦਾ ਵਿਹਾਰ ਟੁੱਚੇਪਣ ਦਾ ਲਖਾਇਕ ਹੈ। ਲੁੱਟ-ਖਸੁੱਟ ਤੋਂ ਬਣੇ ਇਹ ਨਵ-ਦੌਲਤੀਏ ਲੋਕ ਆਪਣੇ ਆਲੇ-ਦੁਆਲੇ, ਨਵੀਆਂ ਤਕਨੀਕਾਂ ਤੋਂ ਪ੍ਰਾਪਤ ਸਾਰੇ ਸਾਧਨਾਂ ਨੂੰ ਸਮੇਟ ਕੇ ਵੀ ਸਭਿਆਚਾਰ ਦੀ ਦ੍ਰਿਸ਼ਟੀ ਤੋਂ ਸੱਖਣੇ ਹਨ। ਇਹ ਅਧਾਰਮਿਕ ਤੇ ਅਰਾਜਨੀਤਕ ਹਨ। ਇਨ੍ਹਾਂ ਵਿਚ ਸੰਗਠਿਤ ਹੋਣ ਦੀ ਕੋਈ ਸਮਰਥਾ ਨਹੀਂ ਰਹੀ, ਇਹ ਨਿੱਜੀ ਸਵਾਰਥਾਂ ਨਾਲ ਜੁੜ ਕੇ ਆਪਣੇ ਪਰਿਵਾਰਾਂ ਨੂੰ ਵੀ ਤੋੜ ਰਹੇ ਹਨ ਅਤੇ ਇਸ ਤੋਂ ਇਲਾਵਾ ਜਿਹੜੀ ਸਭ ਤੋਂ ਭਿਆਨਕ ਗੱਲ ਵਾਪਰੀ ਹੈ, ਉਹ ਇਨ੍ਹਾਂ ਦਾ ਵਿਆਕੁਲ ਕਰ ਦੇਣ ਵਾਲਾ ਅਸੁਰੱਖਿਆ ਭਾਵ ਹੈ। ਸਹੀ ਅਰਥਾਂ ਵਿਚ ਇਸ ਦੇ ਹੱਥ ਵਿਚ ਕੋਈ ਸ਼ਕਤੀ ਨਹੀਂ ਹੈ। ਤ੍ਰਿਸ਼ੰਕੂ ਦੀ ਤਰ੍ਹਾਂ ਹਵਾ ਵਿਚ ਲਟਕੇ ਇਹ ਲੋਕ ਸਮਾਜ ਵਿਚ ਹਰ ਤਰ੍ਹਾਂ ਦੀਆਂ ਬੁਰਾਈਆਂ ਦਾ ਕਾਰਨ ਬਣ

ਰਹੇ ਹਨ। ਇਨ੍ਹਾਂ ਦੀ ਝਾਕ ਹਮੇਸ਼ਾ ਉਸ ਹਰਬੇ ਵੱਲ ਤਤਪਰ ਰਹਿੰਦੀ ਹੈ ਜਿਥੋਂ ਇਨ੍ਹਾਂ ਦੇ ਸਵਾਰਥਾਂ ਦੀ ਪੂਰਤੀ ਹੋ ਸਕੇ। ਪਰ ਇਸ ਸੰਦਰਭ ਵਿਚ ਸਭ ਤੋਂ ਵੱਡਾ ਦੁਖਾਂਤਕ ਹਵਾਲਾ ਇਹ ਹੈ ਕਿ ਭਾਰਤ ਦੇ ਸਾਰੇ ਵੱਡੇ ਛੋਟੇ ਮਹੱਤਵਪੂਰਨ ਥਾਵਾਂ 'ਤੇ ਇਨ੍ਹਾਂ ਦੀ ਪੂਰੀ ਪੈਂਠ ਹੈ। ਇਹ ਇਨ੍ਹਾਂ ਮਹੱਤਵਪੂਰਨ ਸੰਸਥਾਵਾਂ 'ਤੇ ਵੀ ਕਾਬਜ਼ ਹਨ। ਬਹੁਤੀ ਵਾਰੀ ਇਹ ਰਾਜਸੀ ਸ਼ਕਤੀ ਦੇ ਬਹੁਤ ਨੇੜੇ ਚਲੇ ਜਾਂਦੇ ਹਨ ਜਾਂ ਆਰਥਿਕ ਸਰੋਤਾਂ 'ਤੇ ਕਾਬਜ਼ ਹੋਣ ਕਰਕੇ, ਉਹ ਕਈ ਵਾਰੀ, ਰਾਜਸੀ ਸ਼ਕਤੀ ਨੂੰ ਰੀਮੋਟ ਕੰਟਰੋਲ ਨਾਲ ਨਿਯੰਤਰਿਤ ਕਰਦੇ ਵੀ ਦਿਖਾਈ ਦੇ ਜਾਂਦੇ ਹਨ। ਇਸ ਤਰ੍ਹਾਂ ਯੋਰਪ ਦੇ ਬਹੁਤ ਸਾਰੇ ਦੇਸ਼ਾਂ ਤੋਂ ਵੱਧ ਆਬਾਦੀ ਵਾਲਾ ਇਹ ਭਾਰਤੀ ਮੱਧਵਰਗ ਜੋ ਪੂਰੀ ਤਰ੍ਹਾਂ ਸਾਰੇ ਸਮਾਜਕ ਵਰਤਾਰੇ 'ਤੇ ਛਾ ਗਿਆ ਹੈ, ਇਸ ਦੇ ਬਾਵਜੂਦ ਵੀ, ਇਹ ਮੱਧਵਰਗੀ ਮਨੁੱਖ ਬਹੁਤ ਹੀ ਅਸੁਰੱਖਿਅਤ ਤੇ ਡਰਿਆ ਹੋਇਆ ਪ੍ਰਤੀਤ ਹੁੰਦਾ ਹੈ। ਇਸਨੇ ਸਾਡੇ ਸਮਾਜਕ ਵਰਤਾਰੇ ਨੂੰ ਘੋਰ ਨਿਰਾਸ਼ਾ ਵਿਚ ਫਸਾ ਕੇ, ਇਕ ਐਸੀ ਹਨੇਰੀ ਗਲੀ ਵਿਚ ਭਟਕਾ ਦਿੱਤਾ ਹੈ ਜਿਥੋਂ ਅੱਗੇ ਕੋਈ ਰਸਤਾ ਤਾਲਾਸ਼ ਕਰਨਾ ਬਹੁਤ ਕਠਿਨ ਪ੍ਰਤੀਤ ਹੋ ਰਿਹਾ ਹੈ। ਇਹ ਦੌਰ ਜਾਂ ਤੇ ਭਿਆਨਕ ਅਫ਼ਰਾ-ਤਫ਼ਰੀ ਪੈਦਾ ਕਰੇਗਾ ਜਾਂ ਸਾਨੂੰ ਆਪਣੀਆਂ ਕਦਰਾਂ-ਕੀਮਤਾਂ ਅਤੇ ਧਾਰਮਿਕ ਆਦਰਸ਼ਾਂ ਨੂੰ ਤਾਲਾਸ਼ ਕਰਨ ਦੀ ਲੋੜ ਪਵੇਗੀ।

**ਇਸ ਦੌੜ ਵਿਚ** ਧਰਮ ਪ੍ਰਤਿ ਆਸਥਾ ਸ਼ਾਇਦ ਕੋਈ ਐਸਾ ਆਧਾਰ ਪ੍ਰਦਾਨ ਕਰ ਸਕੇ ਤਾਂ ਇਸ ਤ੍ਰਾਸਦੀ ਤੋਂ ਸਾਡੀ ਮੁਕਤੀ ਦੀ ਸੰਭਾਵਨਾ ਪੈਦਾ ਹੋ ਸਕਦੀ ਹੈ। ਪਰ ਇਹ ਧਰਮ, ਬਸਤੀਵਾਦ ਦੇ ਦੌਰ ਦੀਆਂ, ਧਰਮ ਦੀਆਂ ਪਰਿਭਾਸ਼ਾਵਾਂ ਤੋਂ, ਛੁਟਕਾਰਾ ਪ੍ਰਾਪਤ ਕਰਦਿਆਂ ਹੋਇਆਂ, ਧਰਮ ਦੀ ਆਤਮਿਕ ਚੇਤਨਾ ਦੀ ਸਪਿਰਟ ਨੂੰ ਹੀ ਉਜਾਗਰ ਕਰਨਾ ਹੋਵੇਗਾ। ਆਸਥਾ ਦਾ ਇਹ ਦੌਰ ਸਹਿਜ ਰੂਪ ਨਾਲ ਹੀ ਸਿੱਖਾਂ ਨੂੰ ਇਸ ਗੱਲ ਦਾ ਅਹਿਸਾਸ ਕਰਾਉਂਦਾ ਹੈ ਕਿ ਸਿੱਖ ਧਰਮ ਦਾ ਖ਼ਾਸਾ ਆਤਮਿਕ ਚੇਤਨਾ ਭਰਪੂਰ ਹੈ। ਸਰਬ ਲੋਕਾਈ ਲਈ ਸਾਂਝੀ ਵਿਚਾਰਧਾਰਾ ਹੈ। ਅਸੀਂ ਇਤਿਹਾਸ ਵਿਚੋਂ ਵੇਖਿਆ ਹੈ ਕਿ ਜਦੋਂ ਕੋਈ ਵਿਅਕਤੀ, ਸਿੱਖ ਧਰਮ ਵਿਚ ਰੂਪਾਂਤ੍ਰਿਤ ਹੋ ਜਾਂਦਾ ਹੈ ਤਾਂ ਉਸ ਤੋਂ ਬਾਅਦ ਉਸ ਦੇ ਸਰੋਕਾਰ ਤੇ ਵਿਹਾਰ, ਵਿਸ਼ਾਲ ਹੋ ਜਾਂਦੇ ਹਨ ਅਤੇ ਉਹ ਪੂਰੀ ਮਨੁੱਖਤਾ ਨਾਲ ਜੁੜ ਜਾਂਦਾ ਹੈ। ਇਹ ਬੜੀ ਵਿਲੱਖਣ ਗੱਲ ਹੈ ਕਿ ਸਿੱਖ ਹੋਣ ਤੋਂ ਬਾਅਦ, ਉਸ ਦੀ ਚਿੰਤਾ ਮੂਲ ਰੂਪ ਵਿਚ ਇਹ ਨਹੀਂ ਰਹਿੰਦੀ ਕਿ ਸਿੱਖ ਧਰਮ ਦਾ ਸੰਗਠਨ ਮਜ਼ਬੂਤ ਹੋਵੇ, ਉਸ ਦੀ ਚਿੰਤਾ ਆਲੇ ਦੁਆਲੇ ਦੇ ਰੂਪਾਂਤ੍ਰਣ ਵੱਲ ਹੋ ਜਾਂਦੀ ਹੈ। ਕਈ ਵਾਰੀ ਇਤਿਹਾਸ ਵਿਚ ਇਸ ਤਰ੍ਹਾਂ ਵੀ ਵਾਪਰਿਆ ਹੈ ਕਿ ਸਿੱਖਾਂ ਨੇ ਧਾਰਮਿਕ ਸੰਗਠਨ ਦੀ ਕੀਮਤ 'ਤੇ ਅਨਿਆਂ ਦਾ ਮੁਕਾਬਲਾ ਕੀਤਾ, ਜਿਵੇਂ ਕਸ਼ਮੀਰੀ ਬ੍ਰਾਹਮਣਾਂ 'ਤੇ ਹੁੰਦੇ ਜ਼ੁਲਮ ਦਾ ਟਾਕਰਾ ਕਰਨ ਲਈ, ਆਪਣੇ ਸੰਗਠਨ ਨੂੰ ਹੀ ਸੰਕਟ ਵਿਚ ਪਾ ਦਿੱਤਾ ਗਿਆ ਸੀ। ਔਰੰਗਜ਼ੇਬ ਦਾ ਮਸਲਾ ਓਨਾ ਸਿੱਖ ਧਰਮ ਦੇ ਸੰਗਠਨ ਵੱਲ ਸੇਧਿਤ ਨਹੀਂ ਸੀ ਜਿੰਨਾ ਕਸ਼ਮੀਰੀ ਬ੍ਰਾਹਮਣਾਂ ਦੀ ਮਦਦ ਕਰਨ ਲਈ ਗੁਰੂ ਜੀ ਦਾ ਅੱਗੇ ਆਉਣਾ ਸੀ। ਇਹ ਅਦਭੁਤ ਗੱਲ ਹੈ ਕਿ ਦੁਨੀਆਂ ਦੇ ਧਰਮਾਂ ਦੇ ਇਤਿਹਾਸ ਵਿਚ ਇਹ ਆਪਣੀ ਤਰ੍ਹਾਂ ਦਾ ਪਹਿਲਾ ਧਰਮ ਹੈ ਜਿਸ ਨੇ ਆਪਣੇ ਉਦਭਵ ਤੋਂ ਲੈ ਕੇ ਹੁਣ ਤਕ ਨਿਰੰਤਰ ਤੌਰ 'ਤੇ ਮਨੁੱਖਤਾ ਦੀ ਸੇਵਾ ਕੀਤੀ ਹੈ।

**21ਵੀਂ ਸਦੀ** ਦੇ ਇਸ ਖ਼ਪਤ ਸਭਿਆਚਾਰ ਦੀ ਚੁਣੌਤੀ ਦਾ ਮੁਕਾਬਲਾ ਇਸ ਤਰ੍ਹਾਂ ਦੀ ਵਿਚਾਰਧਾਰਾ ਤੋਂ ਬਿਨਾਂ ਸੰਭਵ ਹੀ ਨਹੀਂ ਹੈ ਕਿਉਂਕਿ ਖ਼ਪਤ ਸਭਿਆਚਾਰ ਨੇ ਸਭ ਤੋਂ ਵੱਡੇ ਪ੍ਰਹਾਰ, ਮਨੁੱਖੀ ਸੰਵੇਦਨਾ, ਮਨੁੱਖੀ ਭਾਈਚਾਰੇ, ਮਾਨਵੀ ਪ੍ਰੇਮ 'ਤੇ ਕਰਦਿਆਂ ਹੋਇਆਂ, ਮਨੁੱਖ ਨੂੰ ਇਕ ਕੱਠਪੁਤਲੀ ਵਿਚ ਰੂਪਾਂਤ੍ਰਿਤ ਕਰ ਦਿੱਤਾ ਹੈ ਜਿਸ ਨੂੰ ਖ਼ੁਦ ਇਹ ਸਮਝ ਨਹੀਂ ਆ ਰਿਹਾ ਕਿ ਜੋ ਕੁਝ ਉਹ ਕਰ ਰਿਹਾ ਹੈ, ਉਹ ਕਿੰਨਾ ਬੇਮਾਅਨਾ ਹੈ ਤੇ ਨਿਰਾਰਥਕ ਹੈ। ਇਸ ਭੰਵਰ ਜਾਲ ਵਿਚ ਫਸ ਕੇ ਭਟਕਣ ਦਾ ਸ਼ਿਕਾਰ ਹੋ ਕੇ ਭਟਕਣ ਦੀ ਕਿਰਿਆਸ਼ੀਲਤਾ ਨੂੰ ਸਮਝਣ ਤੋਂ ਅਸਮਰਥ ਹੈ ਕਿਉਂਕਿ ਉਸ ਕੋਲ ਉਹ ਵੱਟੇ ਜਾਂ ਪ੍ਰਤਿਮਾਨ ਹੀ ਨਹੀਂ ਹਨ, ਜਿਸ ਨਾਲ ਉਹ ਠੀਕ ਤੇ ਗ਼ਲਤ ਦਾ ਨਿਰਣਾ ਕਰ ਸਕੇ। 21ਵੀਂ ਸ਼ਤਾਬਦੀ ਦੀ ਦਹਿਲੀਜ਼ 'ਤੇ ਸਚਮੁੱਚ ਅੱਜ ਮਨੁੱਖੀ ਸੰਵੇਦਨਾ ਦੇ ਸਾਹਮਣੇ ਪ੍ਰਸ਼ਨ ਚਿੰਨ੍ਹ ਲੱਗ ਚੁੱਕਾ ਹੈ। ਇਸ ਤਰ੍ਹਾਂ ਲਗਦਾ ਹੈ ਜਿਵੇਂ ਗੁਰੂ ਸਾਹਿਬਾਨ ਨੇ ਬ੍ਰਹਿਮੰਡ ਦੇ ਕੇਂਦਰ ਵਿਚ ਰੱਖ ਕੇ ਜਿਸ ਧਰਮ ਦੀ ਆਧਾਰ ਭੂਮੀ ਬ੍ਰਹਿਮੰਡ ਦੇ ਕੇਂਦਰ ਵਿਚ ਰੱਖ ਕੇ ਬਣਾਈ ਸੀ, ਉਹ ਵਿਚਾਰਧਾਰਾ ਸ਼ਾਇਦ ਅੱਜ ਦੇ ਇਸ ਬ੍ਰਹਿਮੰਡੀ ਮਨੁੱਖ ਲਈ ਹੀ ਸੀ ਜਿਸ ਵਿਚ ਉਹ ਪੂਰੇ ਵਿਸ਼ਵ ਦੇ ਨਿਕਟ ਸੰਪਰਕ ਵਿਚ ਆ ਕੇ ਵੀ ਆਪਸੀ ਮਨੁੱਖੀ ਪਹਿਚਾਣ ਨੂੰ ਤਾਲਾਸ਼ ਕਰਨ ਲਈ ਵਿਆਕੁਲ ਹੋ ਰਿਹਾ ਹੈ। ਧਰਤੀ 'ਤੇ ਯੂਨੀਵਰਸਲ ਮਨੁੱਖ ਤਾਂ ਹੈ ਪਰ ਯੂਨੀਵਰਸੇਲਿਟੀ ਸਿੱਖ ਕੋਲ ਹੈ।

**21ਵੀਂ ਸਦੀ** ਵਿਚ ਸੰਸਾਰ ਦਾ ਸਾਂਝਾ ਸੰਕਟ ਮਨੁੱਖਤਾ ਹੈ। ਇਹ ਮਨੁੱਖਤਾ ਕੇਵਲ ਸਿੱਖ ਧਰਮ ਹੀ ਦੇ ਸਕਦਾ ਹੈ। **ਮਾਨਸ ਕੀ ਜਾਤਿ ਸਬੈ ਏਕੈ ਪਹਚਾਨਬੋ**, ਸਿੱਖ ਧਰਮ ਵਿਚ ਰੂਪਾਂਤ੍ਰਿਤ ਹੋ ਕੇ ਸਿੱਖ ਯੂਨੀਵਰਸਲ ਲੈਵਲ 'ਤੇ ਸੋਚਦਾ ਹੈ ਤੇ ਧਰਮ ਨੂੰ ਵੀ ਦਾਅ 'ਤੇ ਲਾ ਦੇਂਦਾ ਹੈ। ਇਹ ਧਰਮ ਦੂਜਿਆਂ ਨੂੰ ਸਿੱਖ ਬਣਾਉਂਦਾ ਨਹੀਂ। ਬੰਦੇ ਨੂੰ ਰੂਪਾਂਤ੍ਰਿਤ ਹੋਣਾ ਪੈਂਦਾ ਹੈ। ਗੁਰੂ ਨੇ ਆਪਣੇ ਧਰਮ 'ਚ ਕਸ਼ਮੀਰੀ ਨਹੀਂ ਲਿਆਂਦੇ। ਸਿਰਫ਼ ਕਸ਼ਮੀਰੀਆਂ ਦੇ ਧਰਮ ਨੂੰ ਬਚਾਇਆ। ਧਰਮ ਧਾਰਨ ਦਾ ਅਧਿਕਾਰ ਮਨੁੱਖ ਨੂੰ ਦਿੱਤਾ। ਇਹ ਆਜ਼ਾਦੀ ਬਰਕਰਾਰ ਰੱਖਣ ਲਈ ਸ਼ਹਾਦਤ ਪੇਸ਼ ਕੀਤੀ। ਅੰਬੇਦਕਰ ਸਿੱਖ ਬਣਨਾ ਚਾਹੁੰਦਾ ਸੀ। ਸਿੱਖਾਂ ਨੇ ਕਿਹਾ, ਤੁਹਾਡੀ ਮਰਜ਼ੀ, ਬਣੋ ਚਾਹੇ ਨਾ ਬਣੋ। ਖ਼ਪਤ ਸਭਿਆਚਾਰ ਨੇ ਮਨੁੱਖ ਦੇ ਮਨੁੱਖ ਹੋਣ ਦੇ ਗੁਣਾਂ, ਦਇਆ, ਪਿਆਰ ਖੋਹ ਲਏ।



**ਸਿੱਖ ਧਰਮ ਦਾ** ਮਨੁੱਖ, ਮਨੁੱਖ ਨੂੰ ਪਿਆਰ ਕਰਦਾ ਹੈ। ਸਿੱਖ ਧਰਮ, ਧਰਮ ਦੀ, ਰਾਜਨੀਤੀ ਦੀ ਅਤੇ ਮਨੁੱਖ ਦੀ ਪਰਿਭਾਸ਼ਾ ਨਵੇਂ ਸਿਰਿਉਂ ਵਿਉਂਤਦਾ ਹੈ ਕਿਉਂਕਿ ਸਿੱਖ ਧਰਮ ਦੀ ਰਾਜਨੀਤੀ, ਸ਼ਕਤੀ ਕੇਂਦ੍ਰਿਤ ਨਹੀਂ ਹੈ। ਗੁਰੂ ਵੀ ਸ਼ਕਤੀ ਦੇ ਵਿਰੁੱਧ ਹਨ। ਸਿੱਖ ਹੋਣ ਤੋਂ ਪਿੱਛੋਂ, ਸਿੱਖ, ਦੂਜਿਆਂ ਦੀ ਚਿੰਤਾ ਕਰਦਾ ਹੈ, ਉਸ ਨੂੰ ਮਨੁੱਖਤਾ ਦੀ ਸੇਵਾ ਹੀ ਸਿਖਾਈ ਹੈ।

**ਨਾ ਕੋ ਬੈਰੀ ਨਹੀ ਬਿਗਾਨਾ॥**
**ਸਗਲ ਸੰਗਿ ਹਮ ਕਉ ਬਨਿ ਆਈ॥**

**ਸਿੱਖ, ਧਰਮ ਦੇ ਸੰਗਠਨ** ਵੱਲ ਰੁਚਿਤ ਨਹੀਂ ਕਿਉਂਕਿ ਸੰਗਠਨ ਤਾਂ ਸਹਿਜ ਰੂਪ ਵਿਚ ਪੈਦਾ ਹੋ ਜਾਵੇਗਾ ਜਦੋਂ ਸਿੱਖ ਦੀ ਕਰਮ-ਲੀਲ੍ਹਾ, ਉਸ ਦੇ ਸਿੱਧਾਂਤ ਦਾ ਪ੍ਰਦਰਸ਼ਨ ਕਰੇਗੀ। ਸਿੱਖਾਂ ਦੀ ਪ੍ਰਤਿਬੱਧਤਾ ਤੇ ਪਹਿਲਕਦਮੀ, ਮਾਨਵਤਾ, ਦੂਜੇ ਦੇ ਭਲੇ ਤੇ ਵਿਸ਼ਵ

ਪੱਧਰੀ ਭਰਾਤਰੀ ਭਾਵ ਦੀ ਸਥਾਪਨਾ ਨਾਲ ਹੈ। ਖ਼ਪਤ ਸਭਿਆਚਾਰ ਦੇ ਵਰਤਾਰੇ ਵਿਚ ਮਾਲ ਵੇਚਣਾ ਸਭ ਤੋਂ ਮਹੱਤਵਪੂਰਨ ਸੀ। ਪੰਝੀ ਕਰੋੜ ਦਾ ਭਾਰਤੀ ਮੱਧਵਰਗ ਜਿਸ ਦਾ ਅਸੀਂ ਪਹਿਲਾਂ ਜ਼ਿਕਰ ਕਰ ਆਏ ਹਾਂ, ਇਹ ਭਾਰਤੀ ਜੀਵਨ ਸਭਿਆਚਾਰ ਵਿਚ ਸਭ ਤੋਂ ਵੱਧ ਪ੍ਰਵਾਨ ਹੈ। ਇਹ ਹਰ ਚੀਜ਼, ਕੰਮ, ਵਿਹਾਰ, ਸੋਚ ਤੇ ਵਿਚਾਰ ਵਿਚ ਵਿਹਾਰਕ ਪੱਧਰ 'ਤੇ ਮਿਲਾਵਟ ਕਰ ਰਿਹਾ ਹੈ। ਉਸਨੂੰ ਜਿਵੇਂ ਮਨੁੱਖ ਨਾਲ ਪਿਆਰ ਹੀ ਨਹੀਂ ਰਿਹਾ। ਉਹ ਏਨਾ ਨਿਰਦਈ ਹੋ ਗਿਆ ਹੈ ਕਿ ਉਸ ਨੂੰ ਦੂਜੇ ਮਨੁੱਖ ਦੇ ਜਿਊਣ, ਮਰਨ ਜਾਂ ਮਾਰੇ ਜਾਣ 'ਤੇ ਤਰਸ, ਭੈਅ ਜਾਂ ਨਦਾਮਤ ਹੀ ਨਹੀਂ ਹੁੰਦੀ। ਇਹ 25 ਕਰੋੜ ਦਾ ਮੱਧਵਰਗ ਪਾਪ, ਠੱਗੀ, ਚਤੁਰਾਈ, ਛਲ ਤੇ ਜ਼ਹਿਰ ਦਾ ਵਿਉਪਾਰੀ ਹੈ। ਇਹ ਸਾਰੇ ਦੁਖੀ ਨੇ, ਅਸੁਰੱਖਿਅਤ ਨੇ। ਇਨ੍ਹਾਂ ਦੀ ਆਪਣੀ ਕੋਈ ਰਾਜਨੀਤੀ ਨਹੀਂ, ਆਪਣਾ ਕੋਈ ਧਰਮ ਨਹੀਂ ਪਰ ਸ਼ਕਤੀ ਦੇਣ ਦੀ ਸਮਰਥਾ ਹੈ। ਏਸੇ ਲਈ ਮਹੱਤਵਪੂਰਨ ਸੰਸਥਾਵਾਂ 'ਤੇ, ਇਹ ਅਸੁਰੱਖਿਅਤ ਅਤੇ ਟੁੱਚੇ ਲੋਕ ਹੀ ਕਾਬਜ਼ ਹਨ। ਇਸ ਸ਼੍ਰੇਣੀ ਦੇ ਮਨੁੱਖ ਦਾ ਕੀ ਕਰੀਏ? ਇਹ ਤਾਂ ਸਾਰਿਆਂ ਨੂੰ ਹਜ਼ਮ ਕਰ ਜਾਏਗਾ। ਇਹ ਸਾਰੇ ਸਿਸਟਮ ਨੂੰ ਕੁਰੱਪਟ ਕਰ ਰਿਹਾ ਹੈ ਜਾਂ ਇਉਂ ਕਹਿ ਲਉ, ਇਸ ਕਰਕੇ, ਸਾਰੀਆਂ ਸੰਸਥਾਵਾਂ ਕੁਰੱਪਟ ਹੋ ਗਈਆਂ ਹਨ।

**ਇਹ ਅਸਲ ਵਿਚ** ਅ-ਰਾਜਨੀਤਕ ਅਤੇ ਅ-ਧਾਰਮਿਕ ਹੈ, ਪਰ ਇਸ ਨੂੰ ਸਿੱਖ ਧਰਮ ਹੀ ਧਾਰਮਿਕ ਤੇ ਰਾਜਨੀਤਕ ਬਨਾਉਣ ਦੀ ਚੁਣੌਤੀ ਪ੍ਰਵਾਨ ਕਰਨ ਦੇ ਸਮਰੱਥ ਹੈ।



**ਧਾਰਮਿਕਤਾ**, ਸੇਵਾ ਨਾਲ ਜੋੜਦੀ ਹੈ। ਸੇਵਾ, ਅਸੁਰੱਖਿਅਤਾ ਖ਼ਤਮ ਕਰਦੀ ਹੈ। ਸੇਵਾ, ਅਸੁਰੱਖਿਅਤ ਨਹੀਂ ਹੈ। ਸੇਵਾ, ਆਸਥਾ ਪੈਦਾ ਕਰਦੀ ਹੈ। ਅਸੁਰੱਖਿਆ ਦਾ ਭਾਵ, ਇਕ ਦੂਜੇ 'ਤੇ ਵਿਸ਼ਵਾਸ ਨਹੀਂ ਰਿਹਾ। ਇਸ ਸਥਿਤੀ ਵਿਚ, ਮਨੁੱਖ ਜਾਂ ਇਸ 25 ਕਰੋੜ ਦੀ ਸ਼੍ਰੇਣੀ ਨੂੰ ਸਿਰਫ਼ ਧਰਮ ਤੇ ਉਹ ਵੀ ਸਿੱਖ ਧਰਮ ਬਚਾ ਸਕਦਾ ਹੈ। ਧਰਮ, ਇਸਦੀ ਮਨੁੱਖਤਾ ਪ੍ਰਤਿ ਆਸਥਾ ਪੈਦਾ ਕਰਕੇ, ਬਚਾ ਸਕਦਾ ਹੈ। ਆਸਥਾ ਤਾਂ ਪੈਦਾ ਹੋਵੇਗੀ ਜੇ ਮਨੁੱਖਤਾ ਵਿਚ ਵਿਸ਼ਵਾਸ ਵਧੇਗਾ ਤਾਂ। ਇਹ ਤਾਂ ਸੰਭਵ ਹੈ ਜੇ ਅਸੁਰੱਖਿਆ ਘਟੇਗੀ, ਅਸੁਰੱਖਿਆ ਘਟੇਗੀ ਤਾਂ ਇਹ ਸੰਸਥਾਵਾਂ ਨੂੰ ਗਤੀਸ਼ੀਲ ਬਣਾਏਗਾ। ਇੰਝ ਲੋਕਾਂ ਨੂੰ ਰੂਪਾਂਤ੍ਰਿਤ ਕਰਨ ਲਈ ਅਸੁਰੱਖਿਆ ਖ਼ਤਮ ਕੀਤੀ ਜਾਣੀ ਜ਼ਰੂਰੀ ਹੈ। ਇਹ ਕਾਰਜ ਕੇਵਲ ਸਿੱਖ ਧਰਮ ਹੀ ਕਰ ਸਕਦਾ ਹੈ, ਫਿਰ ਮਨੁੱਖਤਾ ਨਾਲ ਪਿਆਰ ਹੋਣਾ ਸੁਭਾਵਕ ਹੈ। ਆਪਣੇ-ਪਰਾਏ ਦੀ ਤਾਮੀਜ਼ ਖ਼ਤਮ ਹੋ ਜਾਏਗੀ। ਜਿਵੇਂ ਭਾਈ ਕਨ੍ਹਈਆ ਨੂੰ ਜੰਗ ਦੇ ਮੈਦਾਨ ਵਿਚ ਪਾਣੀ ਪਿਆਉਂਦਿਆਂ ਹੋ ਗਈ ਸੀ। ਫਿਰ ਮਨੁੱਖ ਨੂੰ ਸੁਖ ਦਾ ਸਾਹ ਆਉਣ ਦੀ ਸੰਭਾਵਨਾ ਹੈ।

**ਰਾਜਨੀਤਕ** ਹੋਣ ਦਾ ਭਾਵ ਸ਼ਕਤੀਸ਼ਾਲੀ ਹੋਣਾ ਨਹੀਂ ਸਗੋਂ ਸੰਗਤ ਦਾ ਰੂਪ ਧਾਰਨ ਕਰਨਾ ਹੈ। ਇਹ ਸਮਾਜ ਨੂੰ ਪਰਵਰਤਿਤ ਕਰਨ ਲਈ ਹਿੱਸੇਦਾਰੀ ਹੈ। ਇਹ ਹੀ ਰਾਜਨੀਤਕ ਸੂਝ ਹੈ। ਉਹ ਰਾਜਨੀਤੀ ਤੋਂ ਪਰੇਰੇ ਵਿਚਰ ਕੇ, ਸੰਗਤ ਦੇ ਰੂਪ ਵਿਚ ਹੋਣ ਵਾਲੇ ਪਰਿਵਰਤਨ ਵਿਚ ਸਾਡੀ ਹਿੱਸੇਦਾਰੀ ਬਣਾਉਂਦੀ ਹੈ। ਗੁਰੂ ਜੀ ਦੀ ਲੀਡਰਸ਼ਿਪ ਪਰਿਵਰਤਨਸ਼ੀਲਤਾ ਲਈ ਸੀ। ਜਦੋਂ ਅਜਿਹੇ ਵਿਅਕਤੀ ਰੂਪਾਂਤ੍ਰਿਤ ਹੋ ਕੇ ਸੰਸਥਾਵਾਂ ਦੇ ਮੁਖੀ ਹੋਣਗੇ ਤਾਂ ਉਹ ਸੰਸਥਾਵਾਂ ਨੂੰ ਵੀ ਰੂਪਾਂਤ੍ਰਿਤ ਕਰਨਗੇ। ਇਉਂ ਸੰਸਥਾਵਾਂ ਰਾਹੀਂ ਇਹ ਮੱਧਵਰਗੀ ਸ਼੍ਰੇਣੀ ਇਕ

ਨਵਾਂ ਚਰਿਤਰ ਗ੍ਰਹਿਣ ਕਰ ਜਾਵੇਗੀ। ਇੰਝ ਇਕ ਅੰਦੋਲਨ ਪੈਦਾ ਹੋ ਜਾਵੇਗਾ ਤੇ ਰੂਪਾਂਤ੍ਰਣ ਪ੍ਰਕਿਰਿਆ ਗਲੋਬਲ ਚਰਿੱਤਰ ਗ੍ਰਹਿਣ ਕਰ ਜਾਵੇਗੀ। ਇਉਂ, ਉਸਨੇ, ਭੀੜ ਨੂੰ ਸੰਗਤ ਵਿਚ ਰੂਪਾਂਤ੍ਰਿਤ ਕਰਨਾ ਹੈ, ਵਿਚਾਰਧਾਰਾ, ਰੂਪਾਂਤ੍ਰਿਤ ਹੋ ਕੇ ਮਨੁੱਖ ਨੂੰ ਸੰਗਤ ਵਿਚ ਤਬਦੀਲ ਕਰਦੀ ਹੈ। ਭੀੜ ਕੋਲ ਤਾਂ ਦਿਸ਼ਾ ਹੀ ਨਹੀਂ ਹੁੰਦੀ ਪਰ ਇਸ ਭੀੜ ਵਿਚ ਰੂਪਾਂਤ੍ਰਿਤ ਮਨੁੱਖ ਹੀ ਸੰਗਤ ਹੈ। ਸੰਗਤ ਰਾਜਨੀਤੀ ਨੂੰ ਦਿਸ਼ਾ ਦੇਂਦੀ ਹੈ।

**ਸਿੱਖ ਧਰਮ ਨੇ** ਕਬਜ਼ੇ (Possession) ਦੇ ਖ਼ਿਲਾਫ਼, ਮਨੁੱਖੀ ਸਰੋਤਾਂ 'ਤੇ ਕਾਬਜ਼ ਹੋਣ ਦੇ ਖ਼ਿਲਾਫ਼, ਨਿਰੰਤਰ ਲੜਾਈ ਲੜੀ ਹੈ। ਇਸ ਵਰਤਾਰੇ ਵਿਚੋਂ ਜਿਹੜੀ ਆਤਮਿਕ ਚੇਤਨਾ ਪੈਦਾ ਹੁੰਦੀ ਹੈ, ਉਹ ਆਪਾ ਪਛਾਣ ਲਈ ਸਹਾਈ ਹੋਵੇਗੀ। ਸੁਤੰਤਰ ਮਨੁੱਖ ਉਹ ਹੀ ਹੈ ਜਿਸ ਨੇ ਆਪਾ ਪਛਾਣ ਲਿਆ ਹੈ। ਜਿਹੜੇ ਦਾਰਸ਼ਨਿਕ ਸੁਤੰਤਰ ਮਨੁੱਖ ਦੀ ਕਲਪਨਾ ਕਰਦੇ ਰਹੇ ਹਨ, ਉਹ ਸੁਤੰਤਰਤਾ, ਸਿੱਖ ਧਰਮ ਹੀ ਦੇ ਸਕਦਾ ਹੈ। ਆਜ਼ਾਦ ਮਨੁੱਖ ਸਾਰੀਆਂ ਚਿੰਤਾਵਾਂ ਤੇ ਜਕੜਬੰਦੀਆਂ ਤੋਂ ਮੁਕਤ ਹੁੰਦਾ ਹੈ। ਸਿੱਖ ਧਰਮ ਦਾ ਇਹ ਇਕ ਠੋਸ ਨੁਕਤਾ ਹੈ ਕਿ ਆਪਾ ਪਛਾਣ, ਮਨੁੱਖ ਨੂੰ ਸੁਤੰਤਰ ਮਨੁੱਖ ਬਣਾਉਂਦੀ ਹੈ। ਸੁਤੰਤਰਤਾ ਨੂੰ ਸਿੱਖ ਧਰਮ ਹੀ ਪਰਿਭਾਸ਼ਤ ਕਰਦਾ ਹੈ।

**ਇਸ ਲਈ** ਇੱਕੀਵੀਂ ਸਦੀ ਵਿਚ ਮਨੁੱਖ ਲਈ ਸਭ ਤੋਂ ਮਹੱਤਵਪੂਰਨ ਧਰਮ, ਸਿੱਖ ਧਰਮ ਹੈ, ਜੋ ਵਿਸ਼ਵ ਭਾਈਚਾਰੇ ਤੇ ਵਿਸ਼ਵ ਚੇਤਨਾ ਦੇ ਪ੍ਰਸੰਗ ਵਿਚ, ਮਨੁੱਖ ਲਈ ਗੁਣਕਾਰੀ, ਬੰਧਨਹੀਣ ਜੀਵਨ-ਜਾਚ ਅਤੇ ਅੰਤਰ-ਦ੍ਰਿਸ਼ਟੀ ਲਈ ਸਾਰਥਿਕ ਭੂਮਿਕਾ ਨਿਭਾ ਸਕਦਾ ਹੈ। ਸਿੱਖਾਂ ਲਈ ਜੇ ਕੋਈ ਸਭ ਤੋਂ ਵੱਡੀ ਚੁਣੌਤੀ ਹੈ ਤਾਂ ਉਹ ਸਿੱਖ-ਚਰਿੱਤਰ ਦੀ ਹੈ; ਇਸ ਦੇ ਸਰਲੀਕਰਣ ਨਾਲ, ਸਗਲੀਆਂ ਚੁਣੌਤੀਆਂ ਮੁੰਦਾਵਣੀ ਗ੍ਰਹਿਣ ਕਰ ਜਾਂਦੀਆਂ ਹਨ।

**ਇੰਜ ਇਸ ਪੁਸਤਕ** ਵਿਚ ਸ਼ਾਮਿਲ ਵਿਦਵਾਨਾਂ ਦੇ ਨਿਬੰਧਾਂ ਨੇ ਗੁਰਮਤਿ, ਗੁਰਬਾਣੀ, ਸਿੱਖ, ਸਿੱਖ-ਸਭਿਆਚਾਰ ਦੇ ਸੰਦਰਭ ਵਿਚ ਅਤੇ ਇੱਕੀਵੀਂ ਸਦੀ ਦੇ ਪ੍ਰਸੰਗ ਵਿਚ ਆਪਣੇ ਵਿਚਾਰਾਂ ਦੀ ਧਾਰਾ ਨੂੰ ਵਿਉਂਤਿਆ ਹੈ। ਇਨ੍ਹਾਂ ਵਿਦਵਾਨਾਂ ਨੇ ਸਿੱਖ ਸਮਾਜ ਦੀਆਂ ਕੁਝ ਬੁਨਿਆਦੀ ਸਮੱਸਿਆਵਾਂ ਦੀ ਨਿਸ਼ਾਨਦੇਹੀ ਵੀ ਕੀਤੀ ਹੈ ਅਤੇ ਕੁਝ ਨੇ ਸੰਭਾਵਿਤ ਹੱਲ ਵੀ ਸੁਝਾਏ ਹਨ। ਅਸੀਂ ਅੰਗਰੇਜ਼ੀ ਵਿਚ ਇਕ ਹੋਰ ਪੁਸਤਕ The Sikhs in the New Century ਵੀ ਪ੍ਰਕਾਸ਼ਿਤ ਕੀਤੀ ਹੈ ਜੋ ਵੱਖਰੇ ਧਰਾਤਲ ਤੇ ਵੱਖਰੇ ਵਿਦਵਾਨਾਂ ਦੀ ਮਿਹਨਤ ਦਾ ਫ਼ਲ ਹੈ। ਅਸਾਂ ਤਾਂ ਇੱਕੀਵੀਂ ਸਦੀ ਦੇ ਅਵਸਰ 'ਤੇ ਇਕ ਬਹਾਨਾ ਤਾਲਾਸ਼ ਕਰਕੇ, ਸਿੱਖਾਂ ਨੂੰ ਸੰਜੀਦਗੀ ਨਾਲ ਆਪਣੇ ਭਵਿੱਖ ਬਾਰੇ ਸੋਚਣ ਲਈ ਇਕ ਪਲੇਟਫ਼ਾਰਮ ਮੁਹੱਈਆ ਕੀਤਾ ਹੈ। ਇਸ ਨੂੰ ਹੋਰ ਅਗੇਰੇ ਤੇ ਦੀਰਘ ਵਿਚਾਰ ਲਈ ਹੁਣ ਇਹ ਪੁਸਤਕ ਆਪ ਸਭ ਲਈ ਹਾਜ਼ਰ ਹੈ। ਇਸ ਪੁਸਤਕ ਦੀਆਂ ਤਰੁੱਟੀਆਂ ਲਈ ਅਗਾਊਂ ਖਿਮਾਂ। ਅਸੀਂ ਸ਼ਬਦ-ਜੋੜਾਂ ਦੀ ਇਕਸਾਰਤਾ ਲਈ ਕੋਸ਼ਿਸ਼ ਕੀਤੀ ਪਰ ਲੇਖਕ ਸਹਿਮਤ ਨਹੀਂ ਹੋ ਸਕੇ। ਏਸੇ ਭਾਵਨਾ ਤੇ ਸਮੱਸਿਆ ਦੇ ਅੰਤਰਗਤ ਕੁਝ ਦੁਹਰਾਉ ਵੀ ਕੱਟਿਆ ਨਹੀਂ ਜਾ ਸਕਿਆ। ਇਸਨੂੰ ਸਾਡੀ ਸੀਮਾ ਹੀ ਸਮਝਿਆ ਜਾਏ।

- ਡਾ. ਮਹਿੰਦਰ ਸਿੰਘ ਢਿੱਲੋਂ ਜੀ ਦੀ ਨਿੱਜੀ ਦਿਲਚਸਪੀ ਤੇ ਪ੍ਰੇਰਨਾ ਤੋਂ ਬਿਨਾਂ ਇਸ ਪੁਸਤਕ ਦੀ ਪ੍ਰਕਾਸ਼ਨਾ ਸੰਭਵ ਨਹੀਂ ਸੀ, ਇਸ ਲਈ ਉਨ੍ਹਾਂ ਦਾ ਸ਼ਬਦਾਂ 'ਚ ਧੰਨਵਾਦ ਸੰਭਵ ਹੀ ਨਹੀਂ। ਸੰਪਾਦਕ, ਵਿਸ਼ੇਸ਼ ਤੌਰ 'ਤੇ ਡਾ. ਸੇਵਾ ਸਿੰਘ, ਪ੍ਰੋਫ਼ੈਸਰ, ਹਿੰਦੀ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਜਿਨ੍ਹਾਂ ਨਾਲ ਨਿਰੰਤਰ ਸੰਵਾਦ ਚਲਦਾ ਰਹਿੰਦਾ ਹੈ; ਡਾ. ਸੰਤੋਖ ਸਿੰਘ ਸ਼ਹਰਯਾਰ, ਭਾਈ ਗੁਰਦਾਸ ਲਾਇਬ੍ਰੇਰੀ ਅਤੇ ਪ੍ਰੋ. ਸੁਰਿੰਦਰ ਸਿੰਘ ਸਰੀਨ, ਮੁਖੀ, ਪੰਜਾਬੀ ਵਿਭਾਗ, ਵੱਲੋਂ ਮਿਲੇ ਸਹਿਯੋਗ ਲਈ ਕ੍ਰਿਤੱਗਤਾ ਪ੍ਰਗਟ ਕਰਦਾ ਹੈ।
- ਸ. ਮਹਿੰਦਰ ਸਿੰਘ ਭਾਟੀਆ, ਸੀਨੀਅਰ ਨਿਗਰਾਨ, ਸ਼੍ਰੀਮਤੀ ਰਮਿੰਦਰ ਕੌਰ ਅਤੇ ਸ. ਦਿਲਬਾਗ ਸਿੰਘ ਬਟਾਲਵੀ ਵੀ ਮੇਰੇ ਵਿਸ਼ੇਸ਼ ਧੰਨਵਾਦ ਦੇ ਪਾਤਰ ਹਨ। ਸ. ਸੁਖਦੇਵ ਸਿੰਘ, ਲਾਇਬ੍ਰੇਰੀਅਨ, ਖਾਲਸਾ ਕਾਲਜ, ਅੰਮ੍ਰਿਤਸਰ ਹਮੇਸ਼ਾ ਖਿੜੇ ਮੱਥੇ ਸਹਾਇਤਾ ਕਰਦੇ ਹਨ, ਉਨ੍ਹਾਂ ਦਾ ਰਸਮੀ ਧੰਨਵਾਦ ਕਰਕੇ ਮੈਂ ਰਿਣਮੁਕਤ ਨਹੀਂ ਹੋ ਸਕਦਾ। ਸੰਪਾਦਕ, ਉਨ੍ਹਾਂ ਲੇਖਕਾਂ ਪ੍ਰਤਿ ਵੀ ਅਹਿਸਾਨਮੰਦੀ ਦਾ ਇਜ਼ਹਾਰ ਕਰਦਾ ਹੈ, ਜਿਨ੍ਹਾਂ ਨੇ ਇਸ ਪੁਸਤਕ ਲਈ ਆਪਣੇ ਵਿਚਾਰ ਭੇਜੇ। *ਸਿੱਖ ਰਿਵਿਊ* ਮੈਗ਼ਜ਼ੀਨ ਦੇ ਸੰਪਾਦਕ ਤੇ ਲੇਖਕਾਂ ਦੇ ਵੀ ਬਹੁਤ ਅਭਾਰੀ ਹਾਂ।
- ਸ. ਹਰਦੀਪ ਸਿੰਘ ਤਾਂ ਹਮੇਸ਼ਾ ਹੀ ਧੰਨਵਾਦ ਦਾ ਪਾਤਰ ਬਣਾਈ ਰੱਖਦੇ ਹਨ। ਪ੍ਰਿੰਟਵੈੱਲ ਦੇ ਸ. ਗੁਰਿੰਦਰ ਸਿੰਘ ਦਾ ਸ਼ੁਕਰੀਆ ਅਦਾ ਨਾ ਕਰਨਾ ਉਨ੍ਹਾਂ ਨਾਲ ਅਨਿਆਂ ਹੋਵੇਗਾ ਕਿਉਂਕਿ ਪੁਸਤਕ ਪ੍ਰਕਾਸ਼ਨ ਦੇ ਸੁਹਜ ਦੇ ਉਹ ਵਿਸ਼ੇਸ਼ੱਗ ਹਨ। ਮੈਂ ਆਪਣੇ ਪਰਿਵਾਰ ਪ੍ਰਤਿ ਵੀ ਆਭਾਰ ਪ੍ਰਗਟ ਕਰਦਾ ਹਾਂ। ਉਹ ਸਾਰੇ ਲੋਕ ਵੀ ਮੇਰੇ ਧੰਨਵਾਦ ਦੇ ਪਾਤਰ ਹਨ, ਜਿਨ੍ਹਾਂ ਦੀ ਇਸ ਪੁਸਤਕ ਦੀ ਤਿਆਰੀ ਵਿਚ ਕੋਈ ਵੀ ਭੂਮਿਕਾ ਰਹੀ ਹੈ।



ਅੰਮ੍ਰਿਤਸਰ
21 ਜੂਨ, 2001

**ਹਰਚੰਦ ਸਿੰਘ ਬੇਦੀ**
ਸੰਪਾਦਕ

# ਅਕਾਲ ਤਖ਼ਤ, ਸਿੱਖੀ ਅਤੇ ਮਨੁੱਖਤਾ ਦਾ ਭਵਿੱਖ : ਇਕ ਸਮਕਾਲੀ ਪਰਿਪੇਖ

*ਗੁਰਭਗਤ ਸਿੰਘ*

ਅਕਾਲ ਤਖ਼ਤ ਕੇਵਲ ਸਿੱਖਾਂ ਦੀ ਹੀ ਵਿਸ਼ੇਸ਼ ਸੰਸਥਾ ਨਹੀਂ, ਸਗੋਂ ਸਭ ਸਭਿਆਚਾਰਾਂ/ਕੌਮਾਂ ਅਤੇ ਕੁਲ ਮਨੁੱਖ ਜਾਤੀ ਦੀ ਵਿਸ਼ੇਸ਼ ਸੰਸਥਾ ਹੈ। ਇਸ ਦੀਆਂ ਜ਼ਿਮੇਂਵਾਰੀਆਂ ਬਹੁ-ਪੱਖੀ ਅਤੇ ਵਿਸ਼ਵਾਰਥੀ ਹਨ ਕਿਉਂਕਿ ਇਸ ਸੰਸਥਾ ਨੂੰ "ਅਕਾਲ" ਦੀ ਸੰਸਥਾ ਵਜੋਂ ਚਿਤਵਿਆ ਗਿਆ ਹੈ ਇਸ ਲਈ ਇਸ ਦਾ ਸੁਤੰਤਰ ਤੌਰ 'ਤੇ ਬਿਨਾਂ ਕਿਸੇ ਸੰਕੀਰਣ ਰਾਜਨੀਤਕ ਅਨੁਸ਼ਾਸਨ ਦੇ, ਕ੍ਰਿਆਵੰਤ ਰਹਿਣਾ ਜ਼ਰੂਰੀ ਹੈ।



ਅਕਾਲ ਤਖ਼ਤ ਦੀ ਸਿਰਜਣਾ ਅਤੇ ਸਾਜਨਾ ਗੁਰੂ ਹਰਗੋਬਿੰਦ ਜੀ ਨੇ 15 ਜੂਨ, 1606 ਈ. ਨੂੰ ਕੀਤੀ। ਗੁਰੂ ਸਾਹਿਬ ਨੇ ਇਸ ਦਾ ਕੋਨ ਪੱਥਰ ਆਪਣੇ ਕਰ ਕਮਲਾਂ ਨਾਲ ਰੱਖਿਆ। ਭਾਈ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੇ ਉਸਾਰੀ ਦਾ ਕੰਮ ਸੰਪੂਰਨ ਕੀਤਾ। ਬਾਬਾ ਬੁੱਢਾ ਜੀ ਗੁਰੂ ਘਰ ਦੇ ਨਿਸ਼ਕਾਮ ਸੇਵਕ ਅਤੇ ਗੁਰਗੱਦੀ ਬਦਲਣ ਸਮੇਂ ਲੋੜੀਂਦੀ ਰਸਮ ਕਰਨ ਦਾ ਮਾਣ ਹਾਸਲ ਕਰਨ ਵਾਲੇ ਸਨ। ਭਾਈ ਗੁਰਦਾਸ ਗੁਰੂ ਘਰ ਦੇ ਪਰਮ ਵਿਆਖਿਆਕਾਰ ਅਤੇ ਸਿੱਖੀ ਦੀ ਮੌਲਿਕਤਾ ਸਮਝਣ ਵਾਲੇ ਵਿਦਵਾਨ ਸਨ। ਅਕਾਲ ਤਖ਼ਤ ਦੀ ਇਮਾਰਤ, ਦਰਬਾਰ ਸਾਹਿਬ ਵਿਚ ਹਰਿਮੰਦਰ ਸਾਹਿਬ ਦੇ ਸਾਹਮਣੇ ਬਣਾਈ ਗਈ। ਇਸ ਦੇ ਦਾਰਸ਼ਨਿਕ ਅਰਥ ਇਹ ਹਨ ਕਿ ਅਕਾਲ ਤਖ਼ਤ ਤੋਂ ਹੋਣ ਵਾਲੀ ਸਮੁੱਚੀ ਕਾਰਵਾਈ ਧਰਮ ਦੀ ਉਚੇਰੀ ਦ੍ਰਿਸ਼ਟੀ ਅਤੇ ਨੈਤਿਕਤਾ ਅਧੀਨ ਹੈ। ਅਕਾਲ ਤਖ਼ਤ "ਸ੍ਰੀ ਗੁਰੂ ਗ੍ਰੰਥ ਸਾਹਿਬ" ਦੀ ਸੋਚ ਅਤੇ ਅਨੁਭਵ, ਵਿਧਾਨ ਅਨੁਸਾਰ ਚੱਲਣ ਵਾਲੀ ਸੰਸਥਾ ਹੈ, ਜਾਂ ਇਹ ਵੀ ਕਹਿ ਸਕਦੇ ਹਾਂ ਕਿ ਇਹ ਸੰਸਥਾ ਇਸ ਪਰਮ ਗ੍ਰੰਥ ਦਾ ਹੀ ਵਿਸਥਾਰ ਹੈ।

ਅਕਾਲ ਤਖ਼ਤ ਦੇ ਨਾਂ ਵਿਚ ਆਉਣ ਵਾਲੇ ਦੋਵੇਂ ਸ਼ਬਦ "ਅਕਾਲ" ਅਤੇ "ਤਖ਼ਤ" "ਸ੍ਰੀ ਗੁਰੂ ਗ੍ਰੰਥ ਸਾਹਿਬ" ਦੇ ਮਹੱਤਵਪੂਰਨ ਸ਼ਬਦ ਹਨ। ਮੂਲ ਮੰਤਰ ਵਿਚ "ਅਕਾਲ" ਕਰਤਾ ਪੁਰਖ ਦੀ ਸਦੀਵਤਾ ਦੱਸਣ ਲਈ ਇਕ ਵਿਸ਼ੇਸ਼ਣ ਵਜੋਂ ਵਰਤਿਆ ਗਿਆ ਹੈ ਜਿਵੇਂ ਕਿ ਕੁਝ ਵਿਦਵਾਨਾਂ ਨੇ ਪਹਿਲਾਂ ਇਹ ਦੱਸਿਆ ਵੀ ਹੈ, "ਤਖ਼ਤ" ਸ਼ਬਦ ਰਾਇ ਬਲਵੰਡ ਅਤੇ ਭਾਈ ਸਤੈ ਦੀ ਰਚੀ "ਰਾਮਕਲੀ ਦੀ ਵਾਰ" ਵਿਚ ਵਰਤਿਆ ਗਿਆ ਹੈ: "ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ।" ਫਿਰ ਗੁਰੂ ਅਰਜਨ ਦੇਵ ਬਾਰੇ ਇਸੇ ਵਾਰ

ਵਿਚ ਆਉਂਦਾ ਹੈ: "ਤਖਤਿ ਬੈਠਾ ਅਰਜਨ ਦੇਵ ਗੁਰੂ ਸਤਿਗੁਰੂ ਦਾ ਖਿਵੈ ਚੰਦੋਆ"। ਇਥੋਂ ਦੋ ਗੱਲਾਂ ਸਪੱਸ਼ਟ ਹੁੰਦੀਆਂ ਹਨ। **ਇਕ** ਤਾਂ ਇਹ ਕਿ ਜਿਸ ਤਖ਼ਤ ਉੱਤੇ ਗੁਰੂ ਸਾਹਿਬ ਬੈਠੇ ਹਨ, ਉਸ ਉੱਤੇ ਨਿਰੰਜਨੀ ਛਤਰ ਹੈ, ਜਾਂ ਅਕਾਲ ਦੀ ਸਰਪ੍ਰਸਤੀ ਹੈ। **ਦੂਜੀ** ਇਹ ਕਿ ਇਸ ਤਖ਼ਤ ਉੱਤੇ ਬੈਠਾ ਗੁਰੂ ਚੰਦ ਵਾਂਗ ਚਮਕ ਰਿਹਾ ਹੈ। ਇਹ ਤਖ਼ਤ ਰੌਸ਼ਨੀ ਹੈ।

ਨਿਰੰਜਨੀ ਛਤਰ ਵਾਲਾ ਰੌਸ਼ਨ ਤਖ਼ਤ "ਸਚੇ ਪਾਤਿਸ਼ਾਹ" ਦਾ ਹੈ। ਜੇ ਉਸ ਦੀ ਸਿਫ਼ਤ ਕੀਤੀ ਜਾਵੇ ਤਾਂ ਅਰਸ਼ੋਂ ਕਰਸੋਂ, ਸਮੁੱਚੇ ਈਸ਼ਵਰੀ ਮੰਡਲ ਤੋਂ, ਨੂਰ ਵਰ੍ਹਦਾ ਹੈ। ਗੁਰੂ ਸਾਹਿਬਾਨ ਇਸੇ ਤਖ਼ਤ ਉੱਤੇ ਬਿਰਾਜਮਾਨ ਹਨ, ਭਾਈ ਬਲਵੰਡ ਅਤੇ ਭਾਈ ਸਤੈ ਅਨੁਸਾਰ, ਅਕਾਲ ਤਖ਼ਤ ਦੀ ਸਿਰਜਣਾ ਅਤੇ ਸਾਜਨਾ ਪਿੱਛੇ ਗੁਰਬਾਣੀ ਵਿਚ ਸਿਰਜੇ ਤਖ਼ਤ ਦਾ ਮਾਡਲ ਹੀ ਕੰਮ ਕਰਦਾ ਹੈ। ਗੁਰੂ ਅਮਰਦਾਸ ਜੀ ਨੇ ਵਾਰ ਮਾਰੂ ਵਿਚ ਫ਼ੁਰਮਾਇਆ ਹੈ ਕਿ ਤਖ਼ਤ ਉੱਤੇ ਉਹੀ ਰਾਜਾ ਬੈਠਦਾ ਹੈ ਜੋ ਉਸਦੇ ਲਾਇਕ ਹੋਵੇ। "ਤਖਤਿ ਰਾਜਾ ਸੋ ਬਹੇ ਜਿ ਤਖਤੈ ਲਾਇਕ ਹੋਈ"। ਗੁਰੂ ਨਾਨਕ ਦੇਵ ਜੀ ਮਾਰੂ ਸੋਹਲੇ ਵਿਚ ਇਹੀ ਧਾਰਨਾ ਦਿੰਦੇ ਹਨ: "ਤਖਤ ਬਹੈ ਤਖਤੈ ਕੀ ਲਾਇਕ"। ਜੇ ਤਖ਼ਤ ਉੱਤੇ ਬੈਠਾ ਵਿਅਕਤੀ ਆਪਣੀ "ਵਜਹੁ" ਜਾਂ ਸਮਝ/ਆਚਾਰ ਜਿਸ ਕਾਰਣ ਉਸਨੂੰ ਤਖ਼ਤ ਮਿਲਿਆ ਹੈ, ਗਵਾ ਲਵੇ ਤਾਂ ਉਸ ਨੂੰ ਤਖ਼ਤ ਉੱਤੇ ਬੈਠਣ ਦੀ ਆਗਿਆ ਨਹੀਂ ਦਿੱਤੀ ਜਾ ਸਕਦੀ। ਇਹ ਵਿਚਾਰ ਗੁਰੂ ਨਾਨਕ ਦੇਵ ਜੀ ਨੇ "ਦਖਣੀ ਓਅੰਕਾਰ" ਵਿਚ ਬੜੀ ਸ਼ਿੱਦਤ ਨਾਲ ਸਥਾਪਿਤ ਕੀਤਾ ਹੈ: "ਵਜਹੁ ਗਵਾਇ ਆਪਣਾ ਤਖਤਿ ਨ ਬੈਠਾ ਸੋਇ।"



ਨਿਰੰਜਨੀ ਛਤਰ ਵਾਲਾ, ਰੌਸ਼ਨ, ਸੱਚੇ ਪਾਤਸ਼ਾਹ ਦਾ ਤਖ਼ਤ ਹੀ ਅਕਾਲ ਤਖ਼ਤ ਹੈ। ਚੇਤੰਨ ਤੌਰ 'ਤੇ ਇਹ ਤਖ਼ਤ ਉਨ੍ਹਾਂ ਝੂਠੇ ਪਾਤਸ਼ਾਹਾਂ ਦੇ ਵਿਰੁੱਧ ਸਥਾਪਿਤ ਕੀਤਾ ਗਿਆ ਸੀ ਜੋ ਲਹੂ ਪੀਣੇ ਸ਼ੀਂਹ ਬਣ ਚੁੱਕੇ ਸਨ ਅਤੇ ਜੋ ਸੱਚੇ ਪਾਤਸ਼ਾਹ ਦੀ ਤੁਲਨਾ ਵਿਚ ਅਕਾਲ ਹੋਣ ਦੀ ਥਾਂ ਫ਼ਾਨੀ ਸਨ। ਉਨ੍ਹਾਂ ਬਾਰੇ ਗੁਰੂ ਨਾਨਕ ਦੇਵ ਜੀ ਨੇ ਆਖਿਆ ਸੀ: "ਰਾਜੇ ਰਾਇ ਰੰਕ ਨਹੀਂ ਰਹਿਣਾ ਆਇ ਜਾਇ ਜੁਗ ਚਾਰੇ।" ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਵਿਕਸਿਤ ਹੋ ਰਹੇ ਤਖ਼ਤ ਦੇ ਸੰਕਲਪ ਨੇ ਗੁਰੂ ਹਰਗੋਬਿੰਦ ਜੀ ਦੇ ਸਮੇਂ ਇਕ ਨਿਸ਼ਚਿਤ ਸੰਸਥਾਪਕ ਦਾ ਰੂਪ ਧਾਰਿਆ। ਇਹ ਗੁਰੂ ਸਾਹਿਬਾਨ ਦੀ ਦੂਰ-ਦਰਿਸ਼ਟਾ ਹੀ ਨਹੀਂ ਸਗੋਂ ਇਤਿਹਾਸਕ-ਸਮਾਜਕ ਸੰਗਠਨਾਂ ਅਤੇ ਮਨੁੱਖੀ ਮਨੋ-ਸਰੀਰਕ ਯਥਾਰਥ ਦੀ ਬਾਰੀਕ ਸੂਝ ਦਾ ਵੀ ਪ੍ਰਮਾਣ ਹੈ ਕਿ ਉਨ੍ਹਾਂ ਨੇ ਸਾਡੀ ਸਮਕਾਲੀ ਸੋਚ ਤੋਂ ਕਿੰਨੇ ਸੌ ਸਾਲ ਪਹਿਲਾਂ ਇਹ ਪਛਾਣਿਆ ਕਿ ਜੇ ਸਮਾਜ ਅਤੇ ਮਨੁੱਖ ਵਿਚ ਤਬਦੀਲੀ ਲਿਆਉਣੀ ਹੈ ਤਾਂ ਉਹ ਸੰਸਥਾਵਾਂ ਹੀ ਬਦਲਣੀਆਂ ਪੈਣਗੀਆਂ ਜਿਥੋਂ ਸਮਾਜ ਅਤੇ ਮਨੁੱਖ ਦਾ ਵਿਗਾੜ ਆਰੰਭ ਹੁੰਦਾ ਹੈ।

ਅਜੋਕਾ ਵਿਸ਼ਵ ਚਿੰਤਨ, ਜਿਸ ਵਿਚ ਪੱਛਮ ਦਾ ਵੱਡਾ ਭਾਗ ਹੈ, ਨੀਟਸ਼ੇ ਤੋਂ ਆਰੰਭ ਹੁੰਦਾ ਹੈ। ਉਨ੍ਹੀਵੀਂ ਸਦੀ ਦੇ ਇਸ ਕ੍ਰਾਂਤੀਕਾਰੀ ਦਾਰਸ਼ਨਿਕ ਨੇ ਇਸ ਗੱਲ ਵੱਲ ਧਿਆਨ ਦੁਆਇਆ ਕਿ ਗਿਆਨ ਅਤੇ ਸੰਸਥਾਵਾਂ ਸ਼ਕਤੀ ਨਾਲ ਸੰਬੰਧਿਤ ਹਨ। ਆਪਣੀ "ਸ਼ਕਤੀ ਲਈ ਇੱਛਾ" ਪੁਸਤਕ ਵਿਚ ਨੀਟਸ਼ੇ ਸਪੱਸ਼ਟ ਤੌਰ 'ਤੇ ਕਹਿੰਦਾ ਹੈ ਕਿ "ਗਿਆਨ ਸ਼ਕਤੀ ਦੇ ਸੰਦ ਵਜੋਂ ਕੰਮ ਕਰਦਾ ਹੈ"। ਹਰ ਉਤੇਜਨਾ ਰਾਜ ਕਰਨ ਦੀ "ਹਵਸ" ਨਾਲ ਜੁੜੀ

ਹੋਈ ਹੈ। ਇਸ ਲਈ ਸੰਸਥਾਵਾਂ ਵੀ ਇਸੇ ਹਵਸ ਵਿਚੋਂ ਜਨਮ ਲੈਂਦੀਆਂ ਹਨ, ਇਥੋਂ ਇਹ ਨਤੀਜਾ ਕੱਢਣਾ ਔਖਾ ਨਹੀਂ। ਨੀਟਸ਼ੇ ਅਨੁਸਾਰ ਸੱਚ, ਚੇਤਨਤਾ, ਇੱਛਾ, ਨਿਆਇ, ਆਤਮਾ ਵੀ ਗਲਪ-ਕਲਪਨਾਵਾਂ ਹਨ ਜੋ ਸੱਤਾਧਾਰੀ ਵਰਗ ਆਪਣੇ ਹਿੱਤਾਂ ਅਨੁਸਾਰ ਉਸਾਰ ਲੈਂਦੇ ਹਨ। ਨੀਟਸ਼ੇ ਦੀ ਸੋਚ ਨੂੰ ਹੋਰ ਗੁੰਝਲਦਾਰ ਬਣਾਉਣ ਵਾਲਾ ਅਤੇ ਮਨੁੱਖੀ ਵਿਗਾੜ ਨੂੰ ਸੰਸਥਾਵਾਂ ਦੀ ਜ਼ਿੰਮੇਵਾਰੀ ਨਾਲ ਜੋੜਨ ਵਾਲਾ ਦੂਜਾ ਵੱਡਾ ਚਿੰਤਕ ਕਾਰਲ ਮਾਰਕਸ ਹੈ। ਉਸਨੇ ਆਪਣੀਆਂ ਰਚਨਾਵਾਂ "ਦਾਸ ਕੈਪੀਟਲ", "ਜਰਮਨ ਈਡੀਆਲੋਜੀ" ਆਦਿ ਵਿਚ ਇਹ ਸਥਾਪਿਤ ਕੀਤਾ ਕਿ ਵਿਚਾਰ, ਸੰਕਲਪ, ਚੇਤਨਾ, ਭਾਸ਼ਾ ਆਦਿ ਸਿੱਧੇ ਹੀ ਪਦਾਰਥਕ ਕਿਰਿਆ ਨਾਲ ਜੁੜੇ ਹੋਏ ਹਨ। ਇਸ ਦਾ ਅਰਥ ਇਹ ਹੈ ਕਿ ਸਮੇਂ ਦੀਆਂ ਰਾਜਨੀਤਕ, ਆਰਥਿਕ ਅਤੇ ਸਮਾਜਕ ਸੰਸਥਾਵਾਂ ਹੀ ਮਨੁੱਖੀ ਸੋਚ ਨੂੰ ਘੜਦੀਆਂ ਹਨ। ਜੇ ਉਨ੍ਹਾਂ ਵਿਚ ਕੇਵਲ ਸ਼ਾਸਕ ਵਰਗ ਦੇ ਹਿੱਤਾਂ ਨੂੰ ਪੂਰਨ ਦੀ ਇੱਛਾ ਹੀ ਮੌਜੂਦ ਹੈ ਤਾਂ ਉਹ ਮਨੁੱਖਾਂ ਦੇ ਮਨ ਅਤੇ ਸਰੀਰ ਨੂੰ ਵੀ ਉਸੇ ਅਨੁਸਾਰ ਹੀ ਘੜਨਗੀਆਂ। ਜਿਸ ਨੂੰ ਅਸੀਂ "ਮਾਨਸਿਕ ਸੁਤੰਤਰਤਾ ਜਾਂ ਸੁਤੰਤਰ ਇੱਛਾ ਸ਼ਕਤੀ" ਆਖਦੇ ਹਾਂ, ਉਹ ਇਨ੍ਹਾਂ ਸੰਸਥਾਵਾਂ ਰਾਹੀਂ ਸ਼ਾਸਕ ਵਰਗ ਵੱਲੋਂ ਹਥਿਆ ਲਈ ਜਾਂਦੀ ਹੈ। ਇਸ ਲਈ ਮਾਰਕਸ ਨੇ ਅਜਿਹੀਆਂ ਸੰਸਥਾਵਾਂ ਨੂੰ ਚੇਤੰਨ ਕ੍ਰਾਂਤੀ ਰਾਹੀਂ ਤੋੜਨ-ਭੰਨਣ ਲਈ ਪ੍ਰੇਰਿਆ ਤਾਂ ਕਿ ਨਵੇਂ ਆਜ਼ਾਦੀ ਬਹਾਲ ਕਰਨ ਵਾਲੇ ਸੰਗਠਨ ਉਸਾਰੇ ਜਾ ਸਕਣ।



ਅਕਾਲ ਤਖ਼ਤ ਦੀ ਸਿਰਜਣਾ ਅਤੇ ਸਾਜਨਾ ਵੀ ਝੂਠੇ ਪਾਤਸ਼ਾਹਾਂ ਦੇ ਤਖ਼ਤ ਦੀ ਪ੍ਰਾਥਮਿਕਤਾ ਖ਼ਤਮ ਕਰਨ ਲਈ ਹੋਈ। ਘੱਟੋ ਘੱਟ ਇਸ ਪਿੱਛੇ ਕੰਮ ਕਰ ਰਹੀ ਇੱਛਾ ਇਨ੍ਹਾਂ ਝੂਠੇ ਪਾਤਸ਼ਾਹਾਂ ਦੇ ਤਖ਼ਤ ਨੂੰ ਲੋਕਾਂ ਦੇ ਮਨ ਵਿਚ ਨਿਗੂਣਾ ਕਰਨ ਦੀ ਜ਼ਰੂਰ ਸੀ। ਇਉਂ ਅਕਾਲ ਤਖ਼ਤ ਇਕ ਦੋਹਰੀ ਖੜਗ ਸੀ—ਮੀਰੀ ਅਤੇ ਪੀਰੀ ਦੀ। ਗੁਰੂ ਹਰਗੋਬਿੰਦ ਸਾਹਿਬ ਨੇ ਦੋ ਤਲਵਾਰਾਂ ਪਹਿਨੀਆਂ। ਇਹ ਤਲਵਾਰਾਂ ਕੇਵਲ ਹਥਿਆਰ ਨਹੀਂ ਹਨ, ਅਕਾਲ ਤਖ਼ਤ ਦਾ ਰੂਪਕ ਹਨ। ਇਸ ਦੀ ਵਿਚਾਰਧਾਰਾ ਨੂੰ ਸਾਕਾਰ ਕਰਨ ਵਾਲੇ ਦੋ ਪ੍ਰਤੀਕ ਜਾਂ ਵਕ੍ਰੋਕਤੀਆਂ, ਜੋ ਸੰਖੇਪ ਵਿਚ, ਵਿਸ਼ਾਲ ਦ੍ਰਿਸ਼ਟੀ ਨੂੰ ਪ੍ਰਗਟ ਕਰ ਰਹੀਆਂ ਹਨ। ਮੀਰੀ ਵਿਚ ਰਾਜਨੀਤਕ, ਸਮਾਜਕ ਅਤੇ ਆਰਥਿਕ ਮਸਲਿਆਂ ਨਾਲ ਸੰਬੰਧਿਤ ਉਹ ਸਭ ਵਿਚਾਰ ਸ਼ਾਮਿਲ ਹਨ ਜੋ "ਸ੍ਰੀ ਗੁਰੂ ਗ੍ਰੰਥ ਸਾਹਿਬ" ਦੀ ਪੈਰਾਡਾਈਮ ਦਾ ਹਿੱਸਾ ਹਨ। ਪੀਰੀ ਵਿਚ ਉਹ ਸਭ ਗੱਲਾਂ ਆ ਜਾਂਦੀਆਂ ਹਨ ਜੋ ਧਰਮ, ਨੈਤਿਕਤਾ, ਪਰਾ-ਭੌਤਿਕ ਵਿਗਿਆਨ ਸੰਬੰਧੀ ਗੁਰਬਾਣੀ ਦੀ ਮੌਲਿਕਤਾ ਹਨ। ਪਰ ਸਮਝਣ ਵਾਲੀ ਗੱਲ ਇਹ ਹੈ ਕਿ ਗੁਰੂ ਹਰਗੋਬਿੰਦ ਸਾਹਿਬ ਨੇ ਮੀਰੀ ਅਤੇ ਪੀਰੀ ਨੂੰ ਖੜਗ ਰਾਹੀਂ ਹੀ ਕਿਉਂ ਸਾਕਾਰ ਕੀਤਾ? ਉਹ ਕੋਈ ਹੋਰ ਚਿੰਨ੍ਹ ਜਾਂ ਪ੍ਰਤੀਕ ਵੀ ਵਰਤ ਸਕਦੇ ਸਨ। ਬਲਵੰਡਿ ਅਤੇ ਸਤੈ ਦੀ ਵਾਰ ਵਿਚ ਅਕਾਲ ਪੁਰਖ ਦੇ ਗਿਆਨ ਨੂੰ "ਖਾੜਗਿ" ਆਖਿਆ ਗਿਆ ਹੈ ਜਿਸ ਦੇ ਜ਼ੋਰ ਨਾਲ ਗੁਰੂ ਅੰਗਦ ਦੇਵ ਜੀ ਨੂੰ ਗੱਦੀ ਉੱਤੇ ਸਜਣ ਸਮੇਂ ਚਾਨਣ ਹੋਇਆ।

ਖੜਗ ਦਾ ਸੰਕਲਪ ਵਜੋਂ ਸੰਪੂਰਨ ਰੂਪ ਗੁਰੂ ਗੋਬਿੰਦ ਸਿੰਘ ਜੀ ਦੇ "ਬਿਚਿਤ੍ਰ ਨਾਟਕ" ਵਿਚ ਹੈ ਜਿਥੇ ਅਕਾਲ ਪੁਰਖ ਨੂੰ "ਸ੍ਰੀ ਖੜਗ" ਵਜੋਂ ਨਮਸਕਾਰ ਕੀਤੀ ਗਈ ਹੈ। ਇਸ

ਖੜਗ ਨੂੰ "ਤੇਜ ਪਰਚੰਡੰ ਅਤੇ "ਜੋਤਿ ਅਮੰਡੰ" ਆਖਿਆ ਗਿਆ ਹੈ। ਖੜਗ ਨੂੰ ਖ਼ੁਦ ਬਖ਼ੁਦ ਜਗੀ ਹੋਈ ਜੋਤ ਆਖਣਾ ਇਸ ਨੂੰ ਕੇਵਲ ਜੰਗੀ ਹਥਿਆਰ ਹੋਣ ਦੀ ਥਾਂ ਜੀਵਨ ਨੂੰ ਰੌਸ਼ਨੀ ਦੇਣ ਵਾਲੀ ਸ਼ਕਤੀ ਮੰਨਣਾ ਹੈ।

ਅਕਾਲ ਤਖ਼ਤ ਉਹ ਗੱਦੀ ਹੈ, ਉਹ ਸੰਸਥਾ ਹੈ, ਜਿਸ ਨੇ ਰਾਜਨੀਤੀ, ਆਰਥਿਕਤਾ (ਮੀਰੀ) ਅਤੇ ਧਰਮ, ਨੈਤਿਕਤਾ, ਪਰਾਭੌਤਿਕਤਾ (ਪੀਰੀ) ਦਾ ਸੰਚਾਲਨ "ਸ੍ਰੀ ਗੁਰੂ ਗ੍ਰੰਥ ਸਾਹਿਬ" ਅਨੁਸਾਰ ਖੜਗ ਦੇ ਆਚਰਣ ਨੂੰ ਮੁੱਖ ਰੱਖ ਕੇ ਕਰਨਾ ਹੈ। ਖੜਗ ਕਟਦੀ ਹੈ, ਪਰ ਰੌਸ਼ਨੀ ਨਾਲ। ਜੀਵਨ ਵਿਚ ਹਨੇਰਾ ਖ਼ਤਮ ਕਰਕੇ ਨਵੀਂ ਸਵੇਰ ਲਿਆਉਂਦੀ ਹੈ। ਪੁਰਾਣੀਆਂ ਸੰਸਥਾਵਾਂ ਅਤੇ ਮਨੋਬਿਰਤੀਆਂ ਖ਼ਤਮ ਕਰਕੇ ਨਵੀਆਂ ਦਾ ਆਰੰਭ ਕਰਦੀ ਹੈ। ਅਕਾਲ ਤਖ਼ਤ ਨੂੰ ਅਜਿਹਾ ਸਿਰਜਨਾਤਮਕ ਕਾਰਜ ਨਿਭਾਉਣ ਵਾਲੀਆਂ ਦੋ ਖੜਗਾਂ ਦੀ ਸੰਸਥਾ ਬਣਾਉਣ ਨਾਲ ਗੁਰੂ ਹਰਗੋਬਿੰਦ ਜੀ ਨੇ ਇਤਿਹਾਸ, ਤਬਦੀਲੀ, ਰੱਬੀ ਨੂਰ, ਗਿਆਨ ਅਤੇ ਸੰਸਥਾਵਾਂ ਨੂੰ ਜੋੜ ਦਿੱਤਾ। ਇਸ ਤੋਂ ਵੀ ਵੱਧ ਇਹ ਹੈ ਕਿ ਬ੍ਰਾਹਮਣੀ ਅਤੇ ਵੇਦਾਂਤਕ ਦ੍ਰਿਸ਼ਟੀ ਦੇ ਉਲਟ ਅਕਰਮ ਦੀ ਥਾਂ ਕ੍ਰਿਆਸ਼ੀਲਤਾ ਨੂੰ ਯੋਗ ਥਾਂ ਦਿੱਤੀ। ਅਕਾਲ ਤਖ਼ਤ ਦਾ ਸੰਕਲਪ ਅਤੇ ਸਾਜਨਾ ਇਹ ਸਥਾਪਿਤ ਕਰਨਾ ਹੈ ਕਿ "ਸ੍ਰੀ ਗੁਰੂ ਗ੍ਰੰਥ ਸਾਹਿਬ" ਅਤੇ ਗੁਰੂ ਇਤਿਹਾਸ ਦੀ ਵਿਚਾਰਧਾਰਾ ਜੇ ਅਕਾਲ ਨੂੰ ਮੰਨਦੀ ਹੈ ਤਾਂ ਇਸ ਦੇ ਨਾਲ ਤਬਦੀਲੀ ਅਤੇ ਕ੍ਰਿਆਸ਼ੀਲਤਾ ਦਾ ਮਹੱਤਵ ਸਵੀਕਾਰ ਕਰਦੀ ਹੈ। ਇਸ ਦੇ ਨਾਲ ਹੀ ਜੁੜੀ ਹੋਈ ਗੱਲ ਇਹ ਹੈ ਕਿ ਇਤਿਹਾਸ ਵੀ ਇਕ ਯਥਾਰਥ ਹੈ ਭਾਵੇਂ ਸੀਮਿਤ ਅਤੇ ਬਦਲਿਆ ਜਾਣ ਵਾਲਾ।



ਦੋ ਖੜਗਾਂ ਦੀ ਰੱਖਿਅਕ, ਸੰਚਾਲਕ ਅਤੇ ਵਿਆਖਿਆਕਾਰ ਹੋਣ ਦੇ ਨਾਤੇ ਅਕਾਲ ਤਖ਼ਤ ਦੀ ਇਹ ਜ਼ਿੰਮੇਂਵਾਰੀ ਹੈ ਸਮੇਂ ਸਮੇਂ ਅਨੁਸਾਰ, ਇਹ ਇਤਿਹਾਸ ਵਿਚ ਰੌਸ਼ਨ ਦਖ਼ਲ ਬਣੇ। ਇਹ ਦਖ਼ਲ ਕੇਵਲ ਸਿੱਖੀ ਦੇ ਪ੍ਰਸੰਗ ਵਿਚ ਹੀ ਨਹੀਂ, ਸਗੋਂ ਬਾਕੀ ਕੌਮਾਂ ਅਤੇ ਰਾਸ਼ਟਰਾਂ ਦੇ ਪ੍ਰਸੰਗ ਵਿਚ ਵੀ ਜਿਥੇ ਜਿਥੇ ਜ਼ਿੰਦਗੀ ਦੀ ਜੋਤ ਬੁਝਾਈ ਜਾ ਰਹੀ ਹੈ, ਰਾਜਨੀਤਕ, ਆਰਥਿਕ, ਨੈਤਿਕ ਜਾਂ ਧਾਰਮਿਕ ਪੱਧਰ ਉੱਤੇ ਉਥੇ ਅਕਾਲ ਤਖ਼ਤ ਲਈ ਜਾਇਜ਼ ਹੀ ਨਹੀਂ, ਸਗੋਂ ਥਾਪੀ ਗਈ ਜ਼ਿੰਮੇਂਵਾਰੀ ਦੀ ਪਾਲਨਾ ਕਰਨਾ ਹੈ। ਝੂਠੇ ਪਾਤਸ਼ਾਹ ਕਿਸੇ ਵੀ ਦੇਸ਼ ਅਤੇ ਕੌਮ ਵਿਚ ਹੋ ਸਕਦੇ ਹਨ, ਉਨ੍ਹਾਂ ਨੂੰ ਨਾਕਾਮ ਕਰਨ ਵਿਚ ਲੋਕਾਂ ਦੀ ਸਹਾਇਤਾ ਕਰਨੀ ਅਕਾਲ ਤਖ਼ਤ ਦੀ ਵਚਨਬੱਧਤਾ ਵਿਚ ਵੀ ਹੀ ਸ਼ਾਮਿਲ ਹੈ।

ਝੂਠੀ ਪਾਤਸ਼ਾਹੀ ਜਾਂ ਵੀਹਵੀਂ ਸਦੀ ਦੇ ਮੁਹਾਵਰੇ ਵਿਚ ਦਮਨ ਕਰਨ ਜਾਂ ਦਬਾਉਣ ਵਾਲਾ ਸ਼ਕਤੀ-ਪ੍ਰਬੰਧ ਅਤੇ ਉਸਦੀਆਂ ਸੰਸਥਾਵਾਂ ਮਨੁੱਖੀ ਜੀਵਨ ਦਾ ਘਾਣ ਕਰਦੀਆਂ ਹਨ। ਮਨੁੱਖ ਦੀਆਂ ਅੰਦਰਲੀਆਂ ਸ਼ਕਤੀਆਂ ਅਤੇ ਰਸਾਇਣਾਂ ਨੂੰ ਗ਼ੁਲਾਮ ਬਣਾ ਲੈਂਦੀਆਂ ਹਨ। ਸਾਡੇ ਸਮੇਂ ਵਿਚ ਤਿੰਨ ਪ੍ਰਸਿੱਧ ਚਿੰਤਕਾਂ ਨੇ ਇਸ ਬਾਰੇ ਵਿਸਥਾਰ ਨਾਲ ਲਿਖਿਆ ਹੈ। ਉਹ ਚਿੰਤਕ ਹਨ: ਫੂਕੋ, ਦੇਲਿਊਜ਼ ਅਤੇ ਗੱਟਰੀ। ਫੂਕੋ ਨੇ ਆਪਣੀ ਪੁਸਤਕ "ਅਨੁਸ਼ਾਸਨ ਅਤੇ ਸਜ਼ਾ" ਅਤੇ ਲੇਖ "ਦੇਹ/ਸ਼ਕਤੀ" ਵਿਚ ਇਹ ਸਪੱਸ਼ਟ ਕੀਤਾ ਹੈ ਕਿ ਦਮਨਕਾਰੀ ਸ਼ਕਤੀ ਸਾਡੀ ਦੇਹ ਦੀਆਂ ਅੰਦਰਲੀਆਂ ਸ਼ਕਤੀਆਂ ਨੂੰ ਆਪਣੇ ਹੱਕ ਵਿਚ ਸੋਧਾਉਂਦੀ

ਹੈ, ਸਾਡੀਆਂ ਕਾਮਨਾਵਾਂ ਨੂੰ ਪ੍ਰਭਾਵਿਤ ਕਰਦੀ ਹੈ ਅਤੇ ਆਪਣੀ ਇੱਛਾ ਅਨੁਸਾਰ, ਆਪਣੇ ਹਿੱਤ ਵਿਚ ਜਾਣ ਵਾਲਾ ਗਿਆਨ ਉਪਜਾਉਂਦੀ ਹੈ। ਦਮਨ ਕਰਨ ਵਾਲੀ ਅਤੇ ਲੁੱਟਣ ਵਾਲੀ ਰਾਜ ਸ਼ਕਤੀ ਸਾਡੀਆਂ ਕਾਮਨਾਵਾਂ ਅਤੇ ਗਿਆਨਾਂ ਨੂੰ ਵੀ ਵਿਗਾੜਦੀ ਹੈ। ਉਨ੍ਹਾਂ ਨੂੰ ਵਿਗਾਸ ਅਤੇ ਮੌਲਣ ਲਈ ਸੱਤਾ ਕਾਇਮ ਰੱਖਣ ਲਈ ਤਿਆਰ ਕਰਦੀ ਹੈ। ਇਹ ਫੂਕੋ ਦੀ ਮਹੱਤਵਪੂਰਨ ਲੱਭਤ ਹੈ। ਫੂਕੋ ਨੇ ਸਾਰੀ ਰਚਨਾ ਇਸ ਵਿਕਾਸ ਦੇ ਵਿਰੁੱਧ ਅਤੇ ਅੰਦਰਲੀ ਗ਼ੁਲਾਮੀ ਤੋਂ ਮੁਕਤ ਹੋਣ ਲਈ ਵਿਰੋਧੀ ਵਿਉਂਤਾਂ ਬਣਾਉਣ ਵਾਸਤੇ ਪ੍ਰੇਰਿਤ ਕਰਦੀ ਹੈ। ਫੂਕੋ ਦੀਆਂ ਕ੍ਰਿਤਾਂ ਮਨੁੱਖੀ ਅਨੁਸ਼ਾਸਨਾਂ ਦਾ ਪੁਰਾਤਤਵ ਵਿਗਿਆਨ (ਆਰਕਿਆਲੋਜੀ) ਸਥਾਪਿਤ ਕਰਨ ਦਾ ਜਤਨ ਹਨ ਤਾਂ ਕਿ ਇਸ ਰਾਹੀਂ ਇਹ ਜਾਣਿਆ ਜਾ ਸਕੇ ਕਿ ਸ਼ਕਤੀ ਪ੍ਰਬੰਧ ਕਿਵੇਂ ਮਨੁੱਖੀ ਦੇਹ ਅੰਦਰ ਪ੍ਰਵੇਸ਼ ਕਰਦੇ ਹਨ ਅਤੇ ਆਚਾਰ ਨੂੰ ਆਪਣੇ ਹਿੱਤ ਵਿਚ ਸੇਧਾਉਂਦੇ ਹਨ।

ਫੂਕੋ ਤੋਂ ਪਿੱਛੋਂ ਦੇਲਿਊਜ਼ ਅਤੇ ਗਾੱਟਰੀ ਨੇ ਆਪਣੀ ਪੁਸਤਕ "ਐਂਟਾਈ-ਇਡੀਪਸ" ਰਾਹੀਂ ਇਹ ਸਥਾਪਿਤ ਕੀਤਾ ਹੈ ਕਿ ਰਾਜ ਸ਼ਕਤੀ ਇਡੀਪਸ ਹੈ। ਯੂਨਾਨੀ ਨਾਟਕਾਂ ਦੇ ਹੀਰੋ ਇਡੀਪਸ ਨੂੰ ਇਨ੍ਹਾਂ ਲੇਖਕਾਂ ਨੇ, ਮਨੁੱਖ ਨੂੰ ਮਾਨਸਿਕ ਤੌਰ 'ਤੇ ਅਸੰਤੁਸ਼ਟ ਕਰਨ ਅਤੇ ਸਾਮਰਾਜੀ ਇੱਛਾ ਨਾਲ ਪਰਵੱਸ ਕਰਨ ਵਾਲੀ ਸ਼ਕਤੀ ਦਾ ਰੂਪਕ ਬਣਾਇਆ ਹੈ। ਇਹ ਇਡੀਪਸ ਹੀ ਵਿਅਕਤੀ ਨੂੰ ਉਸਦੀਆਂ ਸਿਹਤਮੰਦ ਸ਼ਕਤੀਆਂ ਨਾਲੋਂ ਤੋੜ ਕੇ ਵਿਕੇਂਦ੍ਰਿਤ ਕਰਦਾ ਹੈ ਅਤੇ ਉਸ ਉੱਤੇ ਉਦਾਸੀ ਲਿਆਉਂਦਾ ਹੈ। ਇਸ ਇਡੀਪਸ ਦਾ ਟਾਕਰਾ ਸਾਮੂਹਿਕ ਪ੍ਰਬੰਧਾਂ ਜਾਂ ਨਵੇਂ ਪੰਥ ਸਾਜ ਕੇ ਹੀ ਹੋ ਸਕਦਾ ਹੈ। ਕੇਵਲ ਵਿਅਕਤੀਗਤ ਪੱਧਰ ਉੱਤੇ ਖ਼ਾਲਸਈ ਮੁਹਾਵਰੇ ਵਿਚ ਇਹ ਵੀ ਕਿਹਾ ਜਾ ਸਕਦਾ ਹੈ ਕਿ ਇਡੀਪਸ ਸੱਤਾ ਕਾਇਮ ਰੱਖਣ ਅਤੇ ਇਹ ਹਿੱਤ ਮਨੁੱਖ ਨੂੰ ਭਾਵੁਕ, ਰਾਜਨੀਤਕ ਅਤੇ ਆਰਥਿਕ ਪੱਧਰ ਉੱਤੇ ਨਿਗੂਣਾ ਕਰਨ ਵਾਲੀ ਰਾਜ ਸ਼ਕਤੀ ਹੈ। ਇਹ ਇਡੀਪਲੀ ਸ਼ਕਤੀ ਬੜੇ ਅਦ੍ਰਿਸ਼ਟ ਵਾਰ ਵੀ ਕਰਦੀ ਹੈ। ਸਭ ਤੋਂ ਖ਼ਤਰਨਾਕ ਵਾਰ ਮਨੁੱਖ ਅੰਦਰਲੇ ਤੱਤਾਂ ਅਤੇ ਦ੍ਰੱਵਾਂ ਉੱਤੇ ਆਪਣੀ ਲਿੱਪੀ ਅੰਕਿਤ ਕਰਨਾ ਹੈ ਜਿਸ ਨਾਲ ਅੰਦਰਲਾ ਰਾਜ ਵਰਗ ਜਾਂ ਇਡੀਪਲ ਸ਼ਕਤੀ ਦੇ ਪੂਰੇ ਅਨੁਸ਼ਾਸਨ ਹੇਠ ਆ ਜਾਂਦਾ ਹੈ। ਉਸ ਦਾ ਮਨ ਅਤੇ ਦੇਹ ਆਪਣੀ ਸੁਤੰਤਰਤਾ ਵਿਚ ਜੀਵਨ ਸ਼ਕਤੀ ਨਾਲ ਮੇਲ ਗੁਆ ਬੈਠਦੇ ਹਨ।

ਇਡੀਪਲ ਸ਼ਕਤੀਆਂ ਜਾਂ ਝੂਠੀਆਂ ਪਾਤਸ਼ਾਹੀਆਂ ਵੱਲੋਂ ਮਨੁੱਖ ਅਤੇ ਸਮਾਜੀ ਸੰਗਠਨਾਂ ਨੂੰ ਬਸਤੀਆਂ ਬਣਾਉਣ ਦੀ ਸਾਜ਼ਿਸ਼ ਤੋਂ ਬਚਾਉਣਾ ਕੋਈ ਸੌਖੀ ਗੱਲ ਨਹੀਂ। ਵੀਹਵੀਂ ਸਦੀ ਦੇ ਅੰਤ ਉੱਤੇ ਇਹ ਦੇਖ ਕੇ ਹੈਰਾਨੀ ਹੁੰਦੀ ਹੈ ਕਿ ਗੁਰੂ ਸਾਹਿਬਾਨ ਨੇ ਰਾਜ ਵਰਗਾਂ ਦੀ ਇਸ ਸਾਜ਼ਿਸ਼ ਨੂੰ ਸਮਝ ਕੇ ਅਕਾਲ ਪੁਰਖ ਦੀ ਪ੍ਰਾਥਮਿਕਤਾ ਸਥਾਪਿਤ ਕੀਤੀ ਤਾਂ ਕਿ ਝੂਠੀ ਪਾਤਸ਼ਾਹੀ ਦੀ ਜੀਵਨ ਨੂੰ ਪਰਤੰਤਰ ਬਣਾਉਣ ਵਾਲੀ ਪ੍ਰਕਿਰਿਆ ਖ਼ਤਮ ਕੀਤੀ ਜਾ ਸਕੇ। ਮਨੁੱਖ ਅੰਦਰ ਆਜ਼ਾਦੀ ਅਤੇ ਜੀਵਨ ਸੰਗੀਤ ਦੀ ਨਵੀਂ ਲਿੱਪੀ ਲਿਖੀ ਜਾਵੇ। ਉਸਦੇ ਆਚਾਰ ਉੱਤੇ ਲੱਗੇ ਅਣਮਨੁੱਖੀ ਪਹਿਰੇ ਦਾ ਅੰਤ ਕੀਤਾ ਜਾ ਸਕੇ। ਇਹ ਤਦ ਹੀ ਹੋ ਸਕਦਾ ਹੈ ਜੇ ਮੀਰੀ (ਰਾਜਨੀਤੀ, ਆਰਥਿਕਤਾ ਆਦਿ) ਪੀਰੀ (ਧਰਮ, ਨੈਤਿਕਤਾ, ਆਦਿ) ਖੜਗ

ਬਣ ਕੇ ਆਪਣੀ ਜ਼ਿਮੇਂਵਾਰੀ ਨਿਭਾਉਣ। ਅਕਾਲ ਤਖ਼ਤ ਇਸ ਜ਼ਿਮੇਂਵਾਰੀ ਨੂੰ ਨਿਭਾਉਣ ਲਈ ਵਚਨਬੱਧ ਸੰਸਥਾ ਹੈ, ਜਿਸ ਦਾ ਮੁੱਖ ਕਰਤੱਵ ਕੇਵਲ ਉਸ ਸਮੇਂ ਦੇ ਮਨੁੱਖ ਦੀ ਪ੍ਰਾਥਮਿਕਤਾ ਜਾਂ ਪਹਿਲੀ ਸ਼ਕਤੀ ਨੂੰ ਬਦਲਣਾ ਹੈ। ਝੂਠੀ ਪਾਤਸ਼ਾਹੀ ਅਤੇ ਉਸਦੇ ਤਖ਼ਤ ਦੀ ਥਾਂ ਸੱਚੀ ਪਾਤਸ਼ਾਹੀ ਅਤੇ ਉਸਦੇ ਅਕਾਲ ਤਖ਼ਤ ਨੂੰ ਸਮਾਜਕ ਸੰਗਠਨ, ਚੇਤਨਤਾ, ਦੇਹ ਅਤੇ ਆਚਾਰ ਦੇ ਨਵ-ਸਾਜਣ ਲਈ ਮੂਲ ਸੰਸਥਾ ਵੱਲੋਂ ਨਿਸ਼ਚਿਤ ਕਰਨਾ ਹੈ। ਇਹ ਜ਼ਿਮੇਂਵਾਰੀ ਤਦ ਹੀ ਨਿਭ ਸਕਦੀ ਹੈ ਜੇ ਇਸ ਉੱਤੇ ਬੈਠਣ ਵਾਲਾ ਵਿਅਕਤੀ ਗੁਰੂ ਹਰਗੋਬਿੰਦ ਸਿੰਘ ਜੀ ਦੇ ਨੇੜੇ ਤੇੜੇ ਪਹੁੰਚੇ, ਘੱਟੋ ਘੱਟ ਉਨ੍ਹਾਂ ਦੇ ਮਾਡਲ ਦਾ ਪੈਰੋਕਾਰ ਬਣੇ। ਇਹ ਗੱਲ ਬਾਕੀ ਤਖ਼ਤਾਂ ਉੱਤੇ ਸਜੇ ਸਿੰਘ ਸਾਹਿਬਾਨ ਬਾਰੇ ਵੀ ਕਹੀ ਜਾ ਸਕਦੀ ਹੈ।

ਉਪਰੋਕਤ ਵਿਆਖਿਆ ਅਨੁਸਾਰ ਮੀਰੀ ਪੀਰੀ ਦੀਆਂ ਖੜਗਾਂ ਨੂੰ ਧਾਰਨ ਅਤੇ ਵਰਤਣ ਵਾਲਾ ਅਕਾਲ ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ ਹੈ, ਜੀਵਨ ਦੀ ਸਭ ਤੋਂ ਉੱਚੀ ਸ਼ਕਤੀ ਦਾ ਸਥਾਨ, ਪ੍ਰਤਿਨਿਧਤਾ ਤੋਂ ਵੀ ਅੱਗੇ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਨੇ ਆਪਣੀ ਜ਼ਿਮੇਂਵਾਰੀ ਨਿਭਾਉਂਦਿਆਂ ਜਿਵੇਂ "ਸ੍ਰੀ ਗੁਰੂ ਗ੍ਰੰਥ ਸਾਹਿਬ" ਅਤੇ "ਦਸਮ ਗ੍ਰੰਥ" ਅਨੁਸਾਰ ਜੀਵਨ ਦੀ ਸਭ ਤੋਂ ਉੱਚੀ ਸ਼ਕਤੀ, ਅਕਾਲ ਪੁਰਖ ਦੇ ਗੁਣਾਂ ਦਾ ਪ੍ਰਕਾਸ਼ ਕਰਨਾ ਹੈ, ਉਸ ਨਾਲ ਕਿਸੇ ਵੀ ਸੱਤਾਧਾਰੀ ਵਰਗ ਦੀ ਵਿਚਾਰਧਾਰਾ ਸੀਮਿਤ ਹੋ ਜਾਂਦੀ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜ਼ਾਰੀ ਹੋਇਆ ਕੋਈ ਵੀ ਹੁਕਮਨਾਮਾ ਜਾਂ ਆਦੇਸ਼ ਇਸ ਸੰਸਥਾ ਨੂੰ ਦਿੱਤੀਆਂ ਗਈਆਂ ਜ਼ਿਮੇਂਵਾਰੀਆਂ ਨਾਲ ਜੁੜਿਆ ਹੋਇਆ ਹੀ ਹੋ ਸਕਦਾ ਹੈ।



ਸਿੱਖ ਸਿਮਰਤੀ ਅਤੇ ਆਚਾਰ, ਸ੍ਰੀ ਅਕਾਲ ਤਖ਼ਤ ਸਾਹਿਬ ਦੀਆਂ ਦੋ ਖੜਗਾਂ ਨੇ ਹੀ ਸਾਜੇ ਹਨ। ਇਸ ਸੰਸਥਾ ਨੂੰ ਪੂਰੇ ਸਿੱਖ ਇਤਿਹਾਸ ਨਾਲ ਜੁੜੇ ਸਿੱਖਾਂ ਦੀ ਸਿਮਰਤੀ ਅਤੇ ਆਚਾਰ ਤੋਂ ਤੋੜ ਕੇ ਨਹੀਂ ਦੇਖਿਆ ਜਾ ਸਕਦਾ। ਇਹ ਵੀ ਕਿਹਾ ਜਾ ਸਕਦਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਸਿੱਖਾਂ ਦੀ ਕੌਮੀ ਅਤੇ ਸਭਿਆਚਾਰਕ ਹਸਤੀ ਦਾ ਪ੍ਰਤੀਕ ਹੈ। ਇਸੇ ਪ੍ਰਤੀਕ ਸੰਸਥਾ ਦੇ ਸਿੱਖਾਂ ਦੀ ਪ੍ਰਾਥਮਿਕਤਾ ਬਦਲੀ ਹੈ। ਉਸ ਨਾਲ ਇਤਿਹਾਸ ਵਿਚ ਉਨ੍ਹਾਂ ਨੂੰ ਮਨ ਅਤੇ ਦੇਹ ਦੀ ਗੁਆਚੀ ਹੋਈ ਸੁਤੰਤਰਤਾ ਵਾਪਸ ਮਿਲੀ ਹੈ ਅਤੇ ਉਨ੍ਹਾਂ ਨੇ ਨਵਾਂ ਇਤਿਹਾਸ ਰਚਿਆ ਹੈ ਜੋ ਕੇਵਲ ਸਿੱਖ ਇਤਿਹਾਸ ਨਹੀਂ, ਪੰਜਾਬ ਅਤੇ ਮਨੁੱਖ ਦਾ ਇਤਿਹਾਸ ਹੈ।

ਸਾਡੇ ਸਮਕਾਲੀ, ਫ਼ਰਾਂਸੀਸੀ ਇਤਿਹਾਸ ਵਿਗਿਆਨੀ ਯਾਕ ਲੇ ਗੌਫ਼ ਨੇ ਆਪਣੀ ਪੁਸਤਕ "ਇਤਿਹਾਸ ਅਤੇ ਸਿਮਰਤੀ" ਵਿਚ ਕਿਹਾ ਹੈ ਕਿ "ਯਾਵੇ" (ਯਹੂਦੀਆਂ ਦੀ ਬਾਈਬਲ ਵਿਚ ਰੱਬ ਦਾ ਨਾਂ) ਦੀ ਪਛਾਣ ਨੇ ਹੀ ਯਹੂਦੀ ਸਿਮਰਤੀ ਦੀ ਨੀਂਹ ਰੱਖੀ। ਇਵੇਂ ਸਿੱਖ ਸਿਮਰਤੀ ਅਤੇ ਆਚਾਰ ਦੀ ਨੀਂਹ ਅਕਾਲ ਪੁਰਖ ਦੇ ਸੰਕਲਪ ਨੇ ਰੱਖੀ ਅਤੇ ਇਸ ਦਾ ਵਿਕਾਸ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸੰਚਾਲਿਤ ਦੋ ਖੜਗਾਂ ਨੇ ਕੀਤਾ। ਸਿੱਖ ਹਸਤੀ ਨੂੰ ਇਸ ਸੰਸਥਾ ਤੋਂ ਤੋੜਨ ਦਾ ਅਰਥ ਸਿੱਖ ਹਸਰਤ ਨੂੰ ਮਿਟਾਉਣਾ ਹੈ। ਇਸ ਗੱਲ ਦੀ ਸਮਝ ਅਬਦਾਲੀ ਤੋਂ ਲੈ ਕੇ ਸਾਡੇ ਅੱਜ ਦੇ ਸ਼ਾਸਨ ਵਰਗ ਤਕ ਪੂਰੀ ਹੈ। ਜੇ ਉਹ ਭਾਰਤੀ ਉਪ ਮਹਾਂਦੀਪ ਦੀਆਂ ਸਭ ਕੌਮੀ ਹਸਤੀਆਂ ਨੂੰ ਨਿਗੂਣਾ ਕਰਕੇ ਜਾਂ ਮਿਟਾ ਕੇ ਸੱਤਾ ਨੂੰ

ਕਾਇਮ ਕਰਨ ਲਈ ਇਕਸਾਰ, ਇਕ ਕੌਮੀ, ਇਕ ਸਭਿਆਚਾਰਕ ਭਾਰਤ ਦਾ ਆਪਣਾ ਸੁਪਨਾ ਸਾਕਾਰ ਕਰਨ ਲਈ ਜ਼ੋਰ ਵਰਤਣਗੇ ਤਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੰਸਥਾ ਉਨ੍ਹਾਂ ਲਈ ਮੁਸ਼ਕਿਲ ਖੜ੍ਹੀ ਕਰੇਗੀ। ਭਾਰਤੀ ਉਪਮਹਾਂਦੀਪ ਵਿਚ ਕੌਮੀ ਵਿਲੱਖਣਤਾ, ਮਨੁੱਖਵਾਦ, ਸੱਤਾਧਾਰੀ ਵਰਗਾਂ ਦੀਆਂ ਘਾਣ ਕਰਨ ਵਾਲੀਆਂ ਵਿਉਂਤਾਂ ਬਾਰੇ ਜੇ ਚੇਤਨਤਾ ਅਤੇ ਅਮਲ ਕਾਇਮ ਰੱਖਣੇ ਹਨ ਤਾਂ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਵਿਚਾਰਧਾਰਕ ਅਤੇ ਹੋਰ ਹਮਲਿਆਂ ਤੋਂ ਬਚਾਉਣਾ ਜ਼ਰੂਰੀ ਹੈ। ਜਿਵੇਂ ਕਿ ਫਰਾਂਸੀਸੀ ਦਾਰਸ਼ਨਿਕ ਅਲਥੂਸਰ ਨੇ ਧਿਆਨ ਦਿਵਾਇਆ ਹੈ, ਇਸ ਵਕਤ ਹਰ ਰਾਜ ਕੋਲ ਬਹੁਤ ਵਿਸਤ੍ਰਿਤ ਯੰਤਰ ਹਨ ਜਿਨ੍ਹਾਂ ਨਾਲ ਉਹ ਲੋਕਾਂ ਦੇ ਮਨ ਅਤੇ ਦੇਹ ਨੂੰ ਸੋਧਾਉਣ ਲਈ ਸ਼ਕਤੀ ਵਰਤ ਸਕਦਾ ਹੈ। ਜੇ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਅਤੇ ਇਸ ਪ੍ਰਤਿ ਜ਼ਿੰਮੇਵਾਰੀ ਨਾ ਨਿਭਾਈ ਗਈ ਅਤੇ ਸੱਤਾਧਾਰੀ ਵਰਗ ਜਾਂ ਝੂਠੀ ਪਾਤਸ਼ਾਹੀ ਨੂੰ ਆਪਣੇ ਅਪ੍ਰੇਟਸ ਵਰਤਣ ਲਈ ਨਿਰਵਿਰੋਧ ਆਗਿਆ ਮਿਲਦੀ ਗਈ ਤਾਂ ਸਿੱਖ ਸਿਮਰਤੀ, ਆਦਰ ਅਤੇ ਨਿਵੇਕਲੀ ਹਸਤੀ ਨਸ਼ਟ ਹੋ ਜਾਣਗੇ। ਅੱਜ ਵਿਸ਼ਵ ਬਹੁਤ ਤੇਜ਼ੀ ਨਾਲ ਬਦਲ ਰਿਹਾ ਹੈ। ਇਸ ਵਿਚ ਇਕਸਾਰਤਾ ਲਿਆਉਣ ਵਾਲੀਆਂ ਸ਼ਕਤੀਆਂ ਕੋਲ ਨਵੇਂ ਸੰਦ ਆ ਰਹੇ ਹਨ। ਆਪਣੇ ਹਿੱਤਾਂ ਲਈ ਉਹ ਇਕਸਾਰਮੁਖੀ ਸੰਸਥਾਵਾਂ ਬਣਾ ਸਕਦੇ ਹਨ। ਪ੍ਰਚਾਰ ਕਰ ਸਕਦੇ ਹਨ। ਜਿਵੇਂ ਪੂੰਜੀ ਦਾ ਕੰਟਰੋਲ ਵਧ ਰਿਹਾ ਹੈ, ਉਸ ਨੂੰ ਕੰਟਰੋਲ ਕਰਨ ਵਾਲੇ ਵਿਲੱਖਣ ਸਭਿਆਚਾਰਾਂ ਲਈ ਵੀ ਖ਼ਤਰਾ ਬਣ ਸਕਦੇ ਹਨ। ਵਾਤਾਵਰਣ ਨੂੰ ਵੀ ਦੈਵੀ ਅਤੇ ਸਿਹਤਮੰਦ ਰੱਖਣ ਦੀ ਥਾਂ, ਉਤਪਾਦਨ ਵਧਾਉਣ ਅਤੇ ਆਰਥਿਕ ਵਿਸਤਾਰ ਲਈ ਅਣਗਹਿਲੀ ਕਰ ਸਕਦੇ ਹਨ। ਦਬਾ ਪਾਉਣ ਵਾਲੇ ਹਥਿਆਰ ਵਰਤ ਸਕਦੇ ਹਨ ਜੋ ਦਮਨਕਾਰੀ ਹੋਣ। ਇਸ ਪ੍ਰਸੰਗ ਵਿਚ ਅਕਾਲ ਤਖ਼ਤ ਦੀ ਸਮੁੱਚੀ ਕਾਇਨਾਤ, ਮਨੁੱਖਤਾ, ਵਿਲੱਖਣਤਾ ਅਤੇ ਦੈਵੀਪਣ ਲਈ ਜ਼ਿੰਮੇਵਾਰੀ ਅਤੇ ਇਸ ਨੂੰ ਨਿਭਾਉਣ ਦੀ ਵਚਨਬੱਧਤਾ ਦਾ ਮਹੱਤਵ ਹੋਰ ਵੀ ਵਧ ਜਾਂਦਾ ਹੈ। ਇਸ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਸੁਤੰਤਰ ਸੰਸਥਾ ਵਜੋਂ ਕਾਇਮ ਰੱਖਣਾ ਹੋਰ ਵੀ ਜ਼ਰੂਰੀ ਹੋ ਗਿਆ ਹੈ।

# ਇੱਕੀਵੀਂ ਸਦੀ ਵਿਚ ਅਕਾਲ ਤਖ਼ਤ ਸਾਹਿਬ

*ਹਰਜਿੰਦਰ ਸਿੰਘ ਦਿਲਗੀਰ*

ਵਾਹਿਗੁਰੂ, ਗੁਰੂ ਸਾਹਿਬ ਅਤੇ ਗੁਰੂ ਗ੍ਰੰਥ ਸਾਹਿਬ ਤੋਂ ਬਾਅਦ ਸਿੱਖ ਪੰਥ ਵਾਸਤੇ ਸਭ ਤੋਂ ਉੱਚਾ ਦਰਜਾ ਅਕਾਲ ਤਖ਼ਤ ਸਾਹਿਬ ਦਾ ਹੈ। ਇਹ ਚਾਰ: ਅਕਾਲ ਪੁਰਖ, ਉਸ ਦੇ ਨੁਮਾਇੰਦੇ, ਧੁਰ (ਅਕਾਲ ਪੁਰਖ) ਦੀ ਬਾਣੀ ਅਤੇ ਉਸ ਦਾ ਤਖ਼ਤ ਦਰਅਸਲ ਇਕੋ ਨੁਕਤਾ ਹਨ। ਇਨ੍ਹਾਂ ਵਿਚ ਵਾਹਿਗੁਰੂ ਹੀ ਵਾਹਿਗੁਰੂ ਹੈ। ਗੁਰੂ ਸਾਹਿਬ ਵਾਹਿਗੁਰੂ ਦੇ ਪੈਗ਼ਾਮ ਨੂੰ ਲੋਕਾਂ ਤਕ ਪਹੁੰਚਾਉਣ ਵਾਲੇ ਸਨ। ਗੁਰੂ ਗ੍ਰੰਥ ਸਾਹਿਬ ਵਿਚ ਵਾਹਿਗੁਰੂ ਦਾ ਪੈਗ਼ਾਮ ਹੈ ਅਤੇ ਅਕਾਲ ਤਖ਼ਤ ਸਾਹਿਬ ਵਾਹਿਗੁਰੂ ਦਾ ਸਦੀਵੀ ਤਖ਼ਤ ਹੈ। ਵਾਹਿਗੁਰੂ ਵਿਚ ਯਕੀਨ ਅਤੇ ਉਸ 'ਤੇ ਅਕੀਦਾ ਰੱਖਣ ਵਾਲੇ ਹਰ ਸ਼ਖ਼ਸ ਵਾਸਤੇ ਇਸ ਤਖ਼ਤ ਦੀ ਵਫ਼ਾਦਾਰੀ ਲਾਜ਼ਮੀ ਹੈ। ਪਰ ਸਿੱਖਾਂ ਵਾਸਤੇ ਤਾਂ ਅਕਾਲ ਤਖ਼ਤ ਸਾਹਿਬ ਦਾ ਦਰਜਾ ਲਾਸਾਨੀ ਹੈ ਕਿਉਂਕਿ ਇਸ ਤਖ਼ਤ ਨੂੰ ਸਿੱਖਾਂ ਦੇ ਗੁਰੂ ਛੇਵੇਂ ਨਾਨਕ ਨੇ ਪਰਗਟ ਕੀਤਾ ਸੀ।

ਇਸੇ ਕਰ ਕੇ ਅਕਾਲ ਤਖ਼ਤ ਸਾਹਿਬ ਸਿੱਖ ਪੰਥ ਦੀ ਜਾਨ ਹੈ, ਸ਼ਾਨ ਤੇ ਮਾਣ ਹੈ। ਸਿੱਖ ਵਾਸਤੇ ਅਕਾਲ ਤਖ਼ਤ ਸਾਹਿਬ ਦੀ ਵਫ਼ਾਦਾਰੀ ਲਾਜ਼ਮੀ ਹੈ, ਅਖ਼ਤਿਆਰੀ ਨਹੀਂ। ਸਿੱਖ ਅਕਾਲ ਤਖ਼ਤ ਸਾਹਿਬ ਤੋਂ ਦੂਰ ਨਹੀਂ ਹੋ ਸਕਦਾ, ਇਸ ਵੱਲ ਪਿੱਠ ਨਹੀਂ ਕਰ ਸਕਦਾ। ਇਸੇ ਕਰ ਕੇ ਅਕਾਲ ਤਖ਼ਤ ਸਾਹਿਬ ਸਿੱਖ ਕੌਮ ਦੀ ਤਾਕਤ ਹੈ। ਇਹ ਤਖ਼ਤ ਸਿੱਖ ਕੌਮ ਦੀ ਨਿਗਹਬਾਨੀ ਕਰਦਾ ਹੈ। ਅਕਾਲ ਤਖ਼ਤ ਸਾਹਿਬ ਦਾ ਬਿਰਦ ਹੈ ਕਿ ਉਹ ਸਿੱਖ ਕੌਮ ਦੀ ਦੇਗ਼ ਅਤੇ ਤੇਗ਼ ਦੀ ਫ਼ਤਹਿ ਯਕੀਨੀ ਬਣਾਵੇ।

ਅਕਾਲ ਤਖ਼ਤ ਸਾਹਿਬ ਦਾ ਮਾਅਨਾ ਹੈ: ਅਕਾਲ ਪੁਰਖ ਦਾ ਤਖ਼ਤ। ਇਸ ਦਾ ਦੂਜਾ ਮਾਅਨਾ ਇਹ ਵੀ ਹੋ ਸਕਦਾ ਹੈ: "ਉਹ ਤਖ਼ਤ ਜੋ ਅਕਾਲ ਹੈ", ਯਾਨਿ ਸਦਾ ਕਾਇਮ ਰਹਿਣ ਵਾਲਾ ਹੈ। ਦੋਵੇਂ ਮਾਅਨੇ ਇਕੋ ਗੱਲ ਹਨ। ਸਿਰਫ਼ ਅਕਾਲ ਪੁਰਖ ਦਾ ਤਖ਼ਤ ਸਦਾ ਕਾਇਮ ਰਹਿਣ ਵਾਲਾ ਹੈ ਅਤੇ ਸਦਾ ਕਾਇਮ ਰਹਿਣ ਵਾਲਾ ਤਖ਼ਤ ਸਿਰਫ਼ ਅਕਾਲ ਪੁਰਖ ਦਾ ਤਖ਼ਤ ਹੀ ਹੋ ਸਕਦਾ ਹੈ।

ਅਕਾਲ ਤਖ਼ਤ ਸਾਹਿਬ ਦੁਨੀਆ ਭਰ ਦੀ ਸਾਰੀ ਅਤੇ ਸਮੁੱਚੀ ਤਾਕਤ ਦਾ ਧੁਰਾ ਹੈ। ਇਹ ਮੀਰੀ-ਪੀਰੀ ਦਾ ਤਖ਼ਤ ਹੈ। ਦੁਨੀਆਂ ਭਰ ਦੇ ਕਿਸੇ ਵੀ ਮੁਲਕ, ਜਜ਼ੀਰੇ, ਦਾਇਰੇ, ਅਦਾਰੇ ਦਾ ਮੁਖੀ, ਰਾਜਾ, ਬਾਦਸ਼ਾਹ ਸਿਰਫ਼ ਇਕ ਹੱਦ ਤਕ ਤਾਕਤ ਦਾ ਮਾਲਿਕ ਹੁੰਦਾ ਹੈ। ਉਸ ਦੀ ਹਸਤੀ, ਉਸ ਦੀ ਤਾਕਤ ਕਿਸੇ ਮਿਆਦ ਵਿਚ ਬੰਨ੍ਹੀ ਹੋਈ ਹੁੰਦੀ ਹੈ। ਉਸ ਦੀ ਮਿਆਦ ਮੁੱਕਣ ਤੋਂ ਮਗਰੋਂ ਉਸ ਦੀ ਹਸਤੀ ਕਾਇਮ ਨਹੀਂ ਰਹਿੰਦੀ। ਇੰਞ ਹੀ ਆਪਣੀ

ਤਾਕਤ ਦੇ ਦਾਇਰੇ ਤੋਂ ਬਾਹਰ ਵੀ ਉਸ ਦੀ ਖ਼ੁਦਮੁਖ਼ਤਿਆਰੀ ਅਤੇ ਹਸਤੀ ਦੀ ਕੋਈ ਵੁੱਕਤ ਨਹੀਂ। ਏਨਾ ਹੀ ਨਹੀਂ, ਵਕਤੀ ਤੇ ਦੁਨਿਆਵੀ ਹਾਕਮ ਤਾਂ ਆਪਣੀ ਇਹ ਤਾਕਤ ਵੀ ਅਕਸਰ ਜ਼ੋਰ ਤੇ ਜਬਰ ਨਾਲ ਕਾਇਮ ਰੱਖਦੇ ਹਨ। ਜੇਕਰ ਤਾਕਤ ਜਾਂ ਜ਼ੋਰ ਦੀ ਵਰਤੋਂ ਕੀਤੇ ਜਾਣ ਦਾ ਡਰ ਨਾ ਹੋਵੇ ਤਾਂ ਸ਼ਾਇਦ ਉਸ ਦੀ ਖ਼ੁਦਮੁਖ਼ਤਿਆਰੀ ਵਾਲੇ ਦਾਇਰੇ ਦੇ ਲੋਕ ਵੀ ਉਸ ਦੀ ਹਸਤੀ ਨੂੰ ਕਬੂਲ ਕਰਨ ਤੋਂ ਨਾਂਹ ਕਰ ਦੇਣ। ਯਾਨਿ ਦੁਨੀਆ ਦੇ ਵੱਡੇ ਤੋਂ ਵੱਡੇ ਹਾਕਮ ਦੀ ਤਾਕਤ ਇਕ ਮਿਥੇ ਦਾਇਰੇ ਤਕ ਹੈ, ਇਸ ਦੀ ਮਿਆਦ ਥੋੜ੍ਹੀ ਹੈ ਅਤੇ ਉਸ ਨੂੰ ਉਦੋਂ ਤਕ ਹੀ ਮੰਨਿਆ ਜਾਂਦਾ ਹੈ ਜਦ ਤਕ ਇਸ ਪਿੱਛੇ ਕੋਈ ਡਰ, ਲਾਲਚ ਜਾਂ ਮਜਬੂਰੀ ਹੋਵੇ। ਇਹ ਤਾਂ ਗੱਲ ਸੀ ਇਕ ਆਮ 'ਮੀਰੀ' ਦੀ।

ਇੰਞ ਹੀ ਇਕ ਪੀਰ 'ਤੇ ਅਕੀਦਾ ਰੱਖਣ ਵਾਲਿਆਂ ਦਾ ਦਾਇਰਾ ਵੀ ਜਾਣਿਆ ਜਾ ਸਕਦਾ ਹੈ। ਉਸ ਦੇ ਪੈਰੋਕਾਰ ਇਕ ਇਲਾਕੇ, ਮੁਲਕ, ਕੌਮ ਜਾਂ ਮਾਹੌਲ ਵਿਚੋਂ ਹੋ ਸਕਦੇ ਹਨ। ਇਕ ਧਰਮ ਦੇ ਪੈਰੋਕਾਰ ਵੀ ਗਿਣੇ ਜਾ ਸਕਦੇ ਹਨ। ਉਸ ਧਰਮ, ਮਜ਼ਹਬ ਜਾਂ ਪੀਰ ਤੇ ਸਾਰੀ ਲੋਕਾਈ ਅਕੀਦਾ ਨਹੀਂ ਰੱਖਦੀ ਹੈ।

ਪਰ, ਦੂਜੇ ਪਾਸੇ, ਅਕਾਲ ਪੁਰਖ ਦੀ ਹਸਤੀ ਦੀ ਹੱਦ ਦਾ ਬਿਆਨ ਨਹੀਂ ਹੋ ਸਕਦਾ। ਇਹ ਸਾਰੀ ਧਰਤੀ 'ਤੇ, ਸਾਰੀ ਦੁਨੀਆਂ ਵਿਚ, ਦਿਸਦੀ ਅਤੇ ਅਣਦਿਸਦੀ ਦੁਨੀਆ 'ਤੇ, ਮੀਰੀ ਅਤੇ ਪੀਰੀ ਦੋਹਾਂ ਹੀ ਨਹੀਂ ਬਲਕਿ ਸਾਰੀ ਤਾਕਤ 'ਤੇ ਇਕਸੁਰ, ਪੂਰੀ ਤਰ੍ਹਾਂ, ਬਿਨਾਂ ਕਿਸੇ ਬੰਦਿਸ਼ ਦੇ ਲਾਗੂ ਹੁੰਦੀ ਹੈ। ਇਸ ਤਾਕਤ ਨੂੰ ਲਾਗੂ ਕਰਨ ਵਾਸਤੇ ਅਕਾਲ ਪੁਰਖ ਨੂੰ ਕਿਸੇ ਲਾਲਚ ਦੇਣ, ਡਰਾਵੇ ਜਾਂ ਜ਼ੋਰ ਦੀ ਵਰਤੋਂ ਨਹੀਂ ਕਰਨੀ ਪੈਂਦੀ। ਅਕਾਲ ਪੁਰਖ ਦੀ ਹਸਤੀ ਅੱਗੇ ਹਰ ਕੋਈ ਸਿਰ ਝੁਕਾਉਂਦਾ ਹੈ। ਜੋ ਲੋਕ ਰੱਬ ਦੀ ਮੁਨਕਰ ਹੋਣ ਦਾ ਦਾਅਵਾ ਕਰਦੇ ਹਨ ਉਹ ਵੀ ਦਿਲ ਹੀ ਦਿਲ ਵਿਚ 'ਕੁਦਰਤ' ਦੀ ਤਾਕਤ ਨੂੰ ਕਬੂਲ ਕਰਦੇ ਹਨ ਉਹ ਜਿਸ ਨੂੰ ਕੁਦਰਤ ਦਾ ਨਾਂ ਦੇਂਦੇ ਹਨ ਦਰਅਸਲ ਉਹ ਵਾਹਿਗੁਰੂ ਹੀ ਹੈ।

ਇਹ ਗੱਲ ਕਾਬਲੇ-ਗ਼ੌਰ ਹੈ ਕਿ ਅਕਾਲ ਪੁਰਖ ਦੀ ਮੁਕੰਮਲ ਹਸਤੀ 'ਤੇ ਪੂਰਾ ਯਕੀਨ ਦੁਨੀਆ ਭਰ ਵਿਚ ਸਿਰਫ਼ ਇਕੋ-ਇਕ ਕੌਮ ਕਰਦੀ ਹੈ, ਉਹ ਹੈ ਸਿੱਖ ਕੌਮ। ਇਕ ਮੁਸਲਮਾਨ ਰੱਬ ਨੂੰ ਮੰਨਣ ਤੋਂ ਪਹਿਲਾਂ ਜਾਂ ਉਸ ਦੇ ਨਾਲ ਨਾਲ ਹਜ਼ਰਤ ਮੁਹੰਮਦ ਨੂੰ ਵੀ ਰਸੂਲ ਮੰਨਦਾ ਹੈ ਅਤੇ ਉਸ 'ਤੇ ਅਕੀਦਾ ਰੱਖਦਾ ਹੈ। ਇਕ ਹਿੰਦੂ ਰੱਬ ਦੇ ਨਾਲ ਨਾਲ ਉਸ ਦੇ ਵਿਚੋਲਿਆਂ ਬ੍ਰਹਮਾ, ਵਿਸ਼ਨੂੰ, ਸ਼ਿਵ, ਧਰਮਰਾਜ ਦਾ ਵਜੂਦ ਵੀ ਮੰਨਦਾ ਹੈ। ਇਕ ਈਸਾਈ ਨੂੰ ਰੱਬ ਦੇ ਨਾਲ ਨਾਲ ਉਸ ਦੇ 'ਪੁੱਤਰ' ਅਖਵਾਉਣ ਵਾਲੇ ਈਸਾ ਤੇ ਵੀ ਅਕੀਦਾ ਰੱਖਣਾ ਪੈਂਦਾ ਹੈ। ਯਹੂਦੀ ਵਾਸਤੇ ਰੱਬ ਤੋਂ ਪਹਿਲਾਂ ਹਜ਼ਰਤ ਮੂਸਾ ਅੱਗੇ ਵੀ ਸਿਰ ਝੁਕਾਉਣਾ ਜ਼ਰੂਰੀ ਹੈ। ਪਰ ਸਿੱਖ ਵਾਸਤੇ ਵਾਹਿਗੁਰੂ ਹੀ ਸਭ ਤੋਂ ਉੱਚਾ ਹੈ, ਸਿਰਫ਼ ਇਕ 'ਉਹੀ' ਹੈ ਜਿਸ ਦੀ ਹਸਤੀ ਕਬੂਲ ਕਰਨੀ ਹੁੰਦੀ ਹੈ। ਨਾ ਰੱਬ ਦੇ ਕੋਈ ਬਰਾਬਰ ਹੈ ਤੇ ਨਾ ਹੀ ਕੋਈ ਸਿੱਖ ਅਤੇ ਰੱਬ ਦੇ ਵਿਚਕਾਰ ਹੋਰ ਹਸਤੀ ਹੈ ਜਿਸ ਤੇ ਅਕੀਦਾ ਜਾਂ ਜਿਸ ਨਾਲ ਵਫ਼ਾਦਾਰੀ ਰੱਖਣੀ ਲਾਜ਼ਮੀ ਹੈ। ਸਿੱਖ ਤਾਂ ਗੁਰੂ ਸਾਹਿਬ (ਗੁਰੂ ਨਾਨਕ ਸਾਹਿਬ ਤੋਂ ਗੁਰੂ ਗੋਬਿੰਦ ਸਿੰਘ ਸਾਹਿਬ ਤਕ) ਦੀ ਵੀ ਪੂਜਾ ਨਹੀਂ ਕਰਦਾ। ਸਿੱਖ ਵਾਸਤੇ ਰੱਬ ਤੋਂ ਪਹਿਲਾਂ ਕਿਸੇ ਗੁਰੂ ਦੀ ਵਫ਼ਾਦਾਰੀ

ਲਾਜ਼ਮੀ ਜਾਂ ਫ਼ਰਜ਼ ਨਹੀਂ ਹੈ। ਸਿੱਖ ਤਾਂ ਸਿੱਧਾ ਵਾਹਿਗੁਰੂ ਦਾ ਆਪਣਾ ਹੈ। ਸਿੱਖ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕਦਾ ਹੈ, ਇਸ ਕਰ ਕੇ ਨਹੀਂ ਕਿ ਇਹ ਕਿਸੇ ਗੁਰੂ ਸਾਹਿਬ ਦੀ ਬਾਣੀ ਹੈ, ਸਗੋਂ ਇਸ ਕਰ ਕੇ ਕਿ ਇਸ ਵਿਚ ਵਾਹਿਗੁਰੂ ਦੀ ਸਿਫ਼ਤ-ਸਲਾਹ ਹੈ, ਇਸ ਵਿਚ ਵਾਹਿਗੁਰੂ ਨਾਲ ਮਿਲਣ ਦਾ ਰਸਤਾ ਦੱਸਿਆ ਹੈ। ਇਹ ਵਾਹਿਗੁਰੂ ਦਾ ਪੈਗ਼ਾਮ ਹੈ। ਸਿੱਖ ਅਕਾਲ ਤਖ਼ਤ ਸਾਹਿਬ ਨਾਲ ਵਫ਼ਾਦਾਰੀ ਰੱਖਦਾ ਹੈ। ਸਿਰਫ਼ ਇਸ ਕਰ ਕੇ ਨਹੀਂ ਕਿ ਇਹ ਗੁਰੂ ਸਾਹਿਬ ਨੇ ਪਰਗਟ ਕੀਤਾ ਸੀ ਬਲਕਿ ਇਸ ਕਰ ਕੇ ਕਿ ਇਸ ਨਾਲ ਵਫ਼ਾਦਾਰੀ ਰੱਖਣ ਨਾਲ ਸਿੱਖ ਵਾਹਿਗੁਰੂ ਦੀ ਰਿਆਇਆ (ਪਰਜਾ) ਬਣ ਜਾਂਦਾ ਹੈ ਤੇ ਸਿੱਖ ਦੀ ਕੌਮੀਅਤ 'ਇਲਾਹੀ' ਬਣ ਜਾਂਦੀ ਹੈ।

ਅਕਾਲ ਤਖ਼ਤ ਸਾਹਿਬ ਦੇ ਮੁਕਾਬਲੇ 'ਤੇ ਦੁਨੀਆ ਦੀ ਕਿਸੇ ਵੀ ਤਾਕਤ ਜਾਂ ਹਸਤੀ ਨੂੰ ਨਾ-ਕਬੂਲ ਕਰਨ ਵਾਲਾ ਸ਼ਖ਼ਸ ਆਪਣੇ ਆਪ ਇਕ ਆਜ਼ਾਦ ਹਸਤੀ ਬਣ ਜਾਂਦਾ ਹੈ। ਉਸ ਦਾ ਅਕਾਲ ਪੁਰਖ ਨਾਲ ਸਿੱਧਾ ਰਾਬਤਾ ਬਣ ਜਾਂਦਾ ਹੈ। ਅਕਾਲ ਤਖ਼ਤ ਸਾਹਿਬ ਅਤੇ ਮੀਰੀ-ਪੀਰੀ ਦਾ ਇਹ ਫਲਸਫ਼ਾ ਹੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ 'ਖਾਲਸਾ' ਵਿਚ ਮੂਰਤੀਮਾਨ ਕੀਤਾ ਸੀ। ਖਾਲਸਾ ਦਾ ਲਫ਼ਜ਼ੀ ਮਾਅਨਾ ਹੈ: "ਉਹ ਜ਼ਮੀਨ ਜੋ ਬਾਦਸ਼ਾਹ ਦੀ ਸਿੱਧੀ ਆਪਣੀ ਹੈ ਅਤੇ ਇਸ ਵਿਚ ਕੋਈ ਵਿਚੋਲਾ ਜਾਂ ਕੋਈ ਹੋਰ ਦਖ਼ਲ ਨਹੀਂ ਹੈ।" ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖਾਲਸਾ ਇਨ੍ਹਾਂ ਮਾਅਨਿਆਂ ਵਿਚ ਹੀ ਪਰਗਟ ਕੀਤਾ ਸੀ। ਯਾਨਿ ਖਾਲਸਾ ਅਕਾਲ ਪੁਰਖ ਦਾ ਆਪਣਾ ਹੈ, ਇਸ ਵਿਚ ਕੋਈ ਵਿਚੋਲਾ ਨਹੀਂ ਹੈ, ਗੁਰੂ ਸਾਹਿਬ ਵੀ ਨਹੀਂ। ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਅਕਾਲ ਤਖ਼ਤ ਸਾਹਿਬ ਅਤੇ ਖਾਲਸਾ ਨੂੰ, ਗੁਰੂ ਨਾਨਕ ਸਾਹਿਬ ਨੂੰ, ਅਕਾਲ ਪੁਰਖ ਵੱਲੋਂ ਦਿੱਤੇ ਪੈਗ਼ਾਮ ਮੁਤਾਬਕ ਪਰਗਟ ਕੀਤਾ ਸੀ। ਗੁਰੂ ਨਾਨਕ ਸਾਹਿਬ ਨੇ ਆਖਿਆ ਸੀ ਕਿ ਦੁਨੀਆ ਵਿਚ ਸਿਰਫ਼ ਇਕੋ-ਇਕ ਹਸਤੀ ਹੈ, ਇਕੋ-ਇਕ ਪਾਤਿਸ਼ਾਹ (ਬਾਦਸ਼ਾਹ) ਹੈ ਅਤੇ ਉਹ ਹੈ ਵਾਹਿਗੁਰੂ। ਦੁਨੀਆ ਭੁਰ ਦੇ 'ਮੀਰੀ' ਦੀ ਤਾਕਤ ਵਾਲੇ ਬਾਦਸ਼ਾਹ ਅਤੇ 'ਪੀਰੀ' ਵਾਲੇ ਪੀਰ ਪੈਗ਼ੰਬਰ ਸਭ ਉਸ ਪਾਤਿਸ਼ਾਹ ਦੇ ਰਹਿਮ 'ਤੇ ਹਨ। ਸਿਰਫ਼ ਵਾਹਿਗੁਰੂ ਹੀ ਸਾਰੀ ਤਾਕਤ ਦਾ ਮਾਲਿਕ ਹੈ। ਗੁਰੂ ਨਾਨਕ ਸਾਹਿਬ ਵੱਲੋਂ ਅਕਾਲ ਪੁਰਖ ਦੀ ਹਸਤੀ ਦਾ ਇਹ ਬਿਆਨ ਹੀ 'ਅਕਾਲ ਤਖ਼ਤ ਸਾਹਿਬ' ਅਤੇ 'ਖਾਲਸਾ' ਦੇ ਫਲਸਫ਼ੇ ਵਿਚ ਪੇਸ਼ ਹੈ।

ਗੁਰੂ ਸਾਹਿਬ ਵੱਲੋਂ ਅਕਾਲ ਤਖ਼ਤ ਸਾਹਿਬ ਨੂੰ ਪਰਗਟ ਕਰਨਾ ਸਿੱਖਾਂ ਨੇ ਇਕਦਮ ਮਨਜ਼ੂਰ ਕਰ ਲਿਆ। ਸਿੱਖਾਂ ਨੇ ਅਕਾਲ ਪੁਰਖ ਨੂੰ ਆਖ਼ਰੀ, ਸਭ ਤੋਂ ਉੱਚੀ, ਅਤੇ ਇਕੋ-ਇਕ, ਹਸਤੀ ਕਬੂਲ ਕਰ ਲਿਆ। ਹਾਲਾਂਕਿ ਇਹ ਤਖ਼ਤ ਦੁਨੀਆ ਭਰ ਦੇ ਹਰ ਇਨਸਾਨ ਦਾ ਸਾਂਝਾ ਤਖ਼ਤ ਹੈ ਕਿਉਂਕਿ ਅਕਾਲ ਪੁਰਖ ਸਭ ਦਾ ਹੀ ਹੈ। ਜਦੋਂ ਸਾਰੀ ਦੁਨੀਆ ਇਸ ਹਸਤੀ ਨੂੰ ਮਨਜ਼ੂਰ ਕਰ ਲਵੇਗੀ ਅਤੇ ਸਾਰੀ ਲੋਕਾਈ ਅਕਾਲ ਪੁਰਖ ਦੀ ਰਿਆਇਆ ਹੋਣਾ ਕਬੂਲ ਕਰ ਲਵੇਗੀ ਤਾਂ ਹੀ ਲੋਕਾਂ ਵਿਚ ਗ਼ੁਲਾਮੀ ਦਾ ਅਹਿਸਾਸ ਖ਼ਤਮ ਹੋਵੇਗਾ ਅਤੇ ਉਨ੍ਹਾਂ ਦੀ ਰੂਹ ਵਿਚ ਆਪਣੀ ਖ਼ੁਦਮੁਖ਼ਤਿਆਰੀ ਦਾ ਅਹਿਸਾਸ ਅਤੇ ਤਾਕਤ ਦਾ ਵਾਸਾ ਹੋਵੇਗਾ।

ਅਕਾਲ ਤਖ਼ਤ ਸਾਹਿਬ ਦਰਅਸਲ ਸਾਰੀ ਦੁਨੀਆ ਦੀ ਸਾਂਝੀ ਹਕੂਮਤ ਦਾ ਪ੍ਰਤੀਕ ਹੈ। ਅੱਜ ਜਿਸ 'ਵਰਡ ਗਵਰਨਮੈਂਟ', 'ਵਰਡ ਸਿਟੀਜ਼ਨਸ਼ਿਪ' ਦੀ ਗੱਲ ਚੱਲ ਰਹੀ ਹੈ ਉਹ ਫ਼ਲਸਫ਼ਾ ਗੁਰੂ ਨਾਨਕ ਸਾਹਿਬ ਤੋਂ ਗੁਰੂ ਗੋਬਿੰਦ ਸਿੰਘ ਸਾਹਿਬ ਤਕ, ਯਾਨਿ 'ਪੰਚ ਪਰਵਾਨ ਪੰਚ ਪਰਧਾਨ', 'ਤਖਤ ਬਹੇ ਅਦਲੀ ਪ੍ਰਭੂ', 'ਤਖਤ ਬਹੈ ਤਖਤੈ ਕੀ ਲਾਇਕ', 'ਕਿਆ ਸੁਲਤਾਨ ਸਲਾਮ ਵਿਹੂਣਾ', ਅਕਾਲ ਤਖ਼ਤ ਸਾਹਿਬ 'ਮੀਰੀ ਪੀਰੀ' ਅਤੇ 'ਖਾਲਸਾ' ਵਿਚ, ਕਈ ਸਦੀਆਂ ਪਹਿਲਾਂ ਪੇਸ਼ ਹੋ ਚੁੱਕਾ ਸੀ। ਇਹ ਅਕਾਲ ਪੁਰਖ ਦੇ ਤਖ਼ਤ ਦੀ ਵਫ਼ਾਦਾਰੀ, ਉਸ ਦੀ ਰਿਆਇਆ ਬਣਨਾ ਹੀ ਅਖ਼ੀਰ ਸਮੁੱਚੀ ਦੁਨੀਆ ਨੂੰ ਅਪਣਾਉਣਾ ਪਵੇਗਾ।

ਅਕਾਲ ਤਖ਼ਤ ਸਾਹਿਬ ਸਮੁੱਚੀ ਲੋਕਾਈ ਦਾ ਤਖ਼ਤ ਹੈ। ਇਹ ਦੁਨੀਆ ਭਰ ਦੀ ਏਕਤਾ ਦਾ ਪ੍ਰਤੀਕ ਹੈ। ਆਪਣੇ ਆਪ ਨੂੰ ਅਕਾਲ ਪੁਰਖ ਦੇ ਬੱਚੇ ਮੰਨਣਾ, ਅਕਾਲ ਤਖ਼ਤ ਸਾਹਿਬ ਦੀ ਰਿਆਇਆ ਸਮਝਣਾ, ਇਕੋ ਘਰ ਦੇ ਜੀਅ ਹੋਣਾ ਹੈ। ਹੁਣ ਸਵਾਲ ਹੈ ਕਿ ਕੀ ਸਾਰੇ ਦੁਨੀਆਂ ਭਰ ਦੇ ਲੋਕ ਆਪਣੇ ਆਪ ਨੂੰ ਇਕ-ਦੂਜੇ ਦੇ ਭੈਣ-ਭਰਾ ਜਾਂ ਘਟੋ-ਘੱਟ ਰੂਹਾਨੀ ਭੈਣ-ਭਰਾ ਮੰਨਦੇ ਹਨ? ਚਲੋ, ਇਸ ਤੋਂ ਹੀ ਸ਼ੁਰੂ ਕਰਦੇ ਹਾਂ ਕਿ ਸਿੱਖ ਤਾਂ ਆਪਣੇ ਆਪ ਨੂੰ ਅਕਾਲ ਤਖ਼ਤ ਸਾਹਿਬ ਦੀ ਰਿਆਇਆ ਮੰਨਦੇ ਹਨ, ਕੀ ਸਿੱਖ ਇਕ-ਦੂਜੇ ਨੂੰ ਰੂਹਾਨੀ ਭੈਣ-ਭਰਾ ਮੰਨਦੇ ਹਨ। ਅਕਾਲ ਤਖ਼ਤ ਸਾਹਿਬ ਰੂਹਾਨੀਅਤ, ਰੱਬੀਅਤ, ਭਾਈਚਾਰਾ, ਬਰਾਬਰੀ, ਸਾਂਝੀਵਾਲਤਾ ਦਾ ਪ੍ਰਤੀਕ ਹੈ ਕਿ ਸਾਰੇ ਸਿੱਖ ਆਪਣੇ ਆਪ ਨੂੰ 'ਰੱਬ ਦੇ ਘਰ ਦਾ ਜੀਅ' ਮੰਨਦੇ ਹਨ। ਜੇ ਮੰਨਦੇ ਹਨ ਤਾਂ ਕੀ ਉਹ ਰੱਬ ਦੇ ਘਰ ਦੇ ਹਰ ਇਕ ਜੀਅ ਨੂੰ ਆਪਣੇ ਬਰਾਬਰ ਜਾਂ ਘਟੋ-ਘੱਟ ਆਪਣੇ ਵਰਗਾ ਮੰਨਦੇ ਹਨ? ਇਹ ਸਵਾਲ ਹਰ ਇਕ ਸਿੱਖ ਨੂੰ ਆਪਣੇ ਆਪ ਤੋਂ ਪੁੱਛਣਾ ਚਾਹੀਦਾ ਹੈ!



ਸਿੱਖੀ ਦਾ ਤਾਂ ਅਸਲਾ ਹੀ ਰੱਬੀਅਤ (ਰੱਬ ਦਾ ਭਾਈਚਾਰਾ), ਇਨਸਾਨੀਅਤ, ਰੂਹਾਨੀਅਤ, ਬਰਾਬਰੀ ਤੇ ਸਾਂਝੀਵਾਲਤਾ ਹੈ। ਸਿੱਖ ਵਾਸਤੇ ਤਾਂ ਸਿੱਖ ਅਤੇ ਅ-ਸਿੱਖ ਵਿਚ ਵੀ ਫ਼ਰਕ ਨਹੀਂ। ਸਿੱਖ ਨੇ ਰੱਬ ਦੇ ਹਰ ਜੀਅ ਨੂੰ ਇਕੋ-ਇਕ ਜਿਹਾ ਸਮਝਣਾ ਤੇ ਵਰਤਣਾ ਹੈ ਕਿਉਂਕਿ ਹਰ ਜੀਅ ਰੱਬ ਦੇ ਘਰ ਦਾ ਵਾਸੀ ਹੈ, ਰੱਬ ਦਾ ਪੈਦਾ ਕੀਤਾ ਹੈ, ਰੱਬ ਦਾ ਬੱਚਾ ਹੈ। ਕੀ ਅਸੀਂ ਰੱਬ ਦੇ ਸਾਰੇ ਬੱਚਿਆਂ ਨੂੰ ਆਪਣਾ ਸਮਝਦੇ ਹਾਂ? ਕੀ ਉਨ੍ਹਾਂ ਸਾਰਿਆਂ ਨਾਲ ਅਸੀਂ ਉਹੀ ਸਲੂਕ ਕਰਦੇ ਹਾਂ ਜੋ ਆਪਣੇ ਆਪ ਨਾਲ ਜਾਂ ਆਪਣੇ ਧੀ-ਪੁੱਤਰ, ਭੈਣ-ਭਰਾ, ਨਾਲ ਕਰਨਾ ਚਾਹਵਾਂਗੇ? ਜੇ ਜਵਾਬ 'ਹਾਂ' ਵਿਚ ਹੈ ਤਾਂ ਯਕੀਨਨ ਅਸੀਂ ਅਕਾਲ ਤਖ਼ਤ ਸਾਹਿਬ ਤੇ ਅਕੀਦਾ ਰੱਖਦੇ ਹਾਂ, ਨਹੀਂ ਤਾਂ ਅਸੀਂ ਦੰਭੀ ਹਾਂ, ਪਾਖੰਡੀ ਹਾਂ, ਝੂਠੇ ਹਾਂ, ਅਤੇ ਦੰਭੀ, ਪਾਖੰਡੀ, ਝੂਠਾ ਵਜੂਦ ਅਕਾਲ ਪੁਰਖ ਦੀ ਦਰਗਾਹ ਵਿਚ ਮਨਜ਼ੂਰ ਨਹੀਂ। ਜੇ ਸਿੱਖ ਇਸ ਮੰਜ਼ਿਲ ਨੂੰ ਪਹਿਲਾਂ ਪੁੱਜ ਨਹੀਂ ਸਕੇ ਤਾਂ ਉਨ੍ਹਾਂ ਨੂੰ ਇੱਕੀਵੀਂ ਸਦੀ ਵਿਚ ਇਸ ਨੂੰ ਹਾਸਿਲ ਕਰਨ ਦਾ ਪ੍ਰਣ ਕਰਨਾ ਚਾਹੀਦਾ ਹੈ ਅਤੇ ਅਕਾਲ ਤਖ਼ਤ ਸਾਹਿਬ ਦੇ ਸੇਵਾਦਾਰਾਂ ਨੂੰ ਇਸ ਨੂੰ ਸਰ-ਅੰਜਾਮ ਦੇਣ ਵਾਸਤੇ ਅਗਵਾਈ ਦੇਣੀ ਚਾਹੀਦੀ ਹੈ ਅਤੇ ਨਿਗਰਾਨੀ ਕਰਨੀ ਚਾਹੀਦੀ ਹੈ।

ਇਸ ਮੰਜ਼ਿਲ ਵੱਲ ਤੁਰਨ ਤੋਂ ਪਹਿਲਾਂ ਇਸ ਦੀ ਨਿਸ਼ਾਨਦੇਹੀ ਕਰਨੀ ਬੜੀ ਜ਼ਰੂਰੀ

ਹੈ ਕਿ ਇਸ ਨਿਸ਼ਾਨੇ ਨੂੰ ਹਾਸਿਲ ਕਰਨ ਵਾਸਤੇ ਘਟੋ-ਘੱਟ ਹਾਸਿਲ ਕਰਨ ਵਾਲੇ ਨੁਕਤੇ ਕਿਹੜੇ ਹਨ? ਮੇਰੀ ਜਾਚੇ ਸਾਨੂੰ ਸਾਂਝੀਵਾਲਤਾ ਨੂੰ ਪਹਿਲਾ ਨੁਕਤਾ ਮੰਨ ਕੇ ਟੁਰਨਾ ਚਾਹੀਦਾ ਹੈ: "ਨਾ ਕੋ ਬੈਰੀ ਨਾਹਿ ਬਿਗਾਨਾ", "ਏਕ ਪਿਤਾ ਏਕਸ ਕੇ ਹਮ ਬਾਰਿਕ" ਇਸ ਨੁਕਤੇ ਦਾ ਆਧਾਰ ਹਨ।

ਅਕਾਲ ਤਖ਼ਤ ਸਾਹਿਬ ਨੂੰ ਸਿੱਖਾਂ ਵਿਚ ਇਕ ਘਰ ਦੇ ਜੀਅ ਹੋਣ ਦਾ ਅਹਿਸਾਸ ਜਗਾਉਣਾ ਚਾਹੀਦਾ ਹੈ। ਇਹ ਸਹੀ ਹੈ ਕਿ ਵੀਹਵੀਂ ਸਦੀ ਦੇ ਆਖ਼ਰੀ ਦਹਾਕਿਆਂ ਵਿਚ ਦੁਨੀਆਂ ਵਿਚ ਖ਼ੁਦਗਰਜ਼ੀ, ਖ਼ੁਦਪ੍ਰਸਤੀ, ਲਾਲਚ, ਗਰਜ਼, ਗ਼ਰੂਰ, ਨਿੱਜ ਵਗੈਰਾ ਦਾ ਬੋਲ-ਬਾਲਾ ਹੋ ਗਿਆ ਹੈ। ਇਹ ਬੀਮਾਰੀ ਵਬਾਅ ਬਣ ਕੇ ਦੁਨੀਆਂ ਭਰ ਵਿਚ ਫੈਲੀ ਹੈ। ਇਸ ਦਾ ਮਾਰੂ ਅਸਰ ਸਿੱਖ ਕੌਮ 'ਤੇ ਵੀ ਹੋਇਆ ਹੈ। ਅਫ਼ਸੋਸ ਦੀ ਗੱਲ ਤਾਂ ਇਹ ਹੈ ਕਿ ਜਿਹੜੀ ਕੌਮ ਦਾ ਅਸਲਾ ਹੀ 'ਗੁਰਭਾਈ' ਹੋਣਾ ਹੈ, ਉਹ ਵੀ ਇਸ ਆਪੋ-ਧਾਪੀ ਤੇ ਖ਼ੁਦਗਰਜੀ (ਅਤੇ ਕੁਨਬਾ-ਪਰਵਰੀ ਤੇ ਅ-ਇਨਸਾਨੀਅਤ ਵੀ) ਦਾ ਸ਼ਿਕਾਰ ਹੋ ਗਈ। ਖੰਡੇ ਦੀ ਪਾਹੁਲ ਹਾਸਿਲ ਕਰਨ ਵੇਲੇ ਸਿੱਖ ਨੂੰ ਇਹ ਸਬਕ ਦਿੱਤਾ ਜਾਂਦਾ ਹੈ ਕਿ 'ਹੁਣ ਤੋਂ ਤੇਰਾ ਪਿਛਲਾ ਜਨਮ, ਕਰਮ, ਧਰਮ, ਭਰਮ, ਸ਼ਰਮ ਖ਼ਤਮ ਹੈ। ਤੂੰ ਇਸ ਵਕਤ ਤੋਂ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਬੱਚਾ ਹੈਂ। ਤੂੰ ਅਨੰਦਪੁਰੀ ਦਾ ਵਾਸੀ ਹੈਂ।' ਪਰ, ਰੰਜ ਦਾ ਮੁਕਾਮ ਤਾਂ ਇਹ ਹੈ ਕਿ ਬਹੁਤੇ ਸਿੱਖਾਂ ਵਿਚ ਬਾਹਰੀ ਰਹਿਤ ਦਾ ਦਿਖਾਵਾ ਤਾਂ ਨਜ਼ਰ ਆਉਂਦਾ ਹੈ, ਪਰ ਗੋਬਿੰਦ ਸਿੰਘ ਸਾਹਿਬ ਦੇ ਬੱਚੇ ਹੋਣ ਦਾ ਅਹਿਸਾਸ ਜ਼ਰਾ-ਮਾਸਾ ਵੀ ਨਹੀਂ ਦਿਸਦਾ। ਅਜੋਕਾ ਸਿੱਖ ਗੁਰੂ ਦੇ ਪੈਗ਼ਾਮ ਤੋਂ ਉਲਟ ਚੱਲ ਰਿਹਾ ਹੈ। ਮੈਂ, ਮੇਰਾ, ਮੇਰੇ, ਮੇਰੀ ਦਾ ਬੋਲ-ਬਾਲਾ ਕਾਇਮ ਹੋ ਚੁੱਕਾ ਹੈ। ਇਸ ਦਾ ਮਤਲਬ ਹਰਗਿਜ਼ ਇਹ ਨਹੀਂ ਕਿ ਸੌ ਫ਼ੀ ਸਦੀ ਸਿੱਖ ਇਸ ਬੀਮਾਰੀ ਵਿਚ ਜਕੜੇ ਹੋਏ ਹਨ। ਅਜੇ ਵੀ (ਲੱਖਾਂ ਵਿਚੋਂ ਇਕ ਹੀ ਸਹੀ) ਕੋਈ ਨਾ ਕੋਈ ਸਿੱਖ ਗੁਰਸਿੱਖੀ ਜ਼ਰੂਰ ਜੀਂਦਾ ਹੈ। 'ਕੋਈ ਹਰਿਆ ਬੂਟ ਰਹਿਓ ਰੀ'। ਅਕਾਲ ਤਖ਼ਤ ਸਾਹਿਬ ਨੂੰ ਇਸ ਸਾਰੇ ਸਿੱਖ ਪੰਥ ਨੂੰ ਪੂਰੀ ਤਰ੍ਹਾਂ 'ਹਰਿਆ ਬੂਟ' ਕਰ ਕੇ ਸਿੱਖੀ ਦੀ ਫੁਲਵਾੜੀ ਹਰੀ-ਭਰੀ, ਖੁਸ਼ਬੂਆਂ, ਖੁਸ਼ੀਆਂ ਤੇ ਖੇੜੇ ਫੈਲਾਉਂਦੀ ਕਰਨ ਵਿਚ ਅਗਵਾਈ ਦੇਣੀ ਅਤੇ ਨਿਗਹਬਾਨੀ ਕਰਨੀ ਚਾਹੀਦੀ ਹੈ। ਇਸ ਤਰ੍ਹਾਂ 'ਹਰਿਆਵਲ' ਹੋਈ ਧਰਤ ਦੀ ਖੁਸ਼ਬੂ ਨਾਲ ਸਾਰੀ ਦੁਨੀਆਂ ਦੇ ਮੁਅੱਤਰ ਹੋਣ ਦਾ ਮੁੱਢ ਬੱਝ ਸਕਦਾ ਹੈ।

ਸਿੱਖਾਂ ਵਿਚ ਭਾਈਚਾਰੇ ਦਾ ਅਹਿਸਾਸ, ਇਕ ਦੂਜੇ ਦੇ ਰੂਹਾਨੀ ਭੈਣ-ਭਰਾ ਹੋਣ ਦੀ ਸੋਚ, ਇਕ ਘਰ ਦੇ ਜੀਅ ਹੋਣ ਦਾ ਜਜ਼ਬਾ ਪੈਦਾ ਹੋਣ ਨਾਲ ਰੱਬੀ ਏਕਤਾ ਦੀ ਨੀਂਹ ਬੰਨ੍ਹੀ ਜਾਵੇਗੀ।

ਗੁਰੂ ਸਾਹਿਬ ਦਾ ਤਾਂ ਹੁਕਮ ਸੀ ਕਿ ਹਰ ਸਿੱਖ ਦੇ ਘਰ ਦੀ ਰਸੋਈ ਗੁਰੂ ਦਾ ਲੰਗਰ ਹੈ। ਅੱਜ ਅਸੀਂ ਆਪਣੇ 'ਗਰੀਬ' ਗੁਆਂਢੀ ਜਾਂ ਰਿਸ਼ਤੇਦਾਰ ਨੂੰ ਆਪਣੇ ਘਰ ਦੇ 'ਲੰਗਰ' ਦਾ ਕੁਣਕਾ ਦੇਣਾ ਤਾਂ ਕੀ ਗੱਲਬਾਤ ਕਰਨਾ ਵੀ ਹੇਠੀ ਸਮਝਦੇ ਹਾਂ। ਕੀ ਅਸੀਂ ਲੰਗਰ ਤੇ ਪੰਗਤ ਦੇ ਫ਼ਲਸਫ਼ੇ ਤੇ ਅਮਲ ਕਰਦੇ ਹਾਂ? ਅਸੀਂ ਪੰਗਤ ਭੁੰਜੇ ਬੈਠਣ ਤਕ ਮਹਿਦੂਦ ਕਰਨ ਦਾ ਪ੍ਰਚਾਰ ਤਾਂ ਕਰ ਸਕਦੇ ਹਾਂ ਪਰ ਲੰਗਰ ਤੇ ਪੰਗਤ ਦਾ ਫ਼ਲਸਫ਼ਾ ਨਹੀਂ ਦੱਸਦੇ।

ਲੰਗਰ ਅਤੇ ਪੰਗਤ ਤਾਂ ਇਸ ਗੱਲ ਦਾ ਸਬਕ ਹਨ ਕਿ ਸਿੱਖ ਭਾਵੇਂ ਗ਼ਰੀਬ ਹੈ ਜਾਂ ਅਮੀਰ, ਰਾਜਾ ਹੈ ਜਾਂ ਰਿਆਇਆ, ਅਫ਼ਸਰ ਹੈ ਜਾਂ ਮਾਤਹਿਤ, ਮਾਲਕ ਹੈ ਜਾਂ ਨੌਕਰ, ਪੜ੍ਹਿਆ ਹੈ ਜਾਂ ਅਨਪੜ੍ਹ, ਜਨਮ ਤੋਂ ਜੱਟ ਹੈ ਜਾਂ ਚਮਾਰ, ਬ੍ਰਾਹਮਣ ਹੈ ਜਾਂ ਹਰੀਜਨ, ਵੱਡਾ ਹੈ ਜਾਂ ਛੋਟਾ, ਸਭ ਨਾਲ ਇਕੋ-ਜਿਹਾ ਸਲੂਕ ਹੋਵੇਗਾ, ਸਭ ਇਕ ਥਾਂ ਬੈਠਣਗੇ, ਸਭ ਨੂੰ ਇਕੋ ਹੀ ਖਾਣਾ, ਇਕੋ ਹੀ ਤਰੀਕੇ ਨਾਲ ਵਰਤਾਇਆ ਜਾਵੇਗਾ। ਘਰ, ਲੰਗਰ ਤੇ ਪੰਗਤ ਦਾ ਇਹ ਸਬਕ ਸਿਰਫ਼ ਲੰਗਰ ਹਾਲ ਦੇ ਅੰਦਰ ਤਕ ਹੀ ਮਹਿਦੂਦ ਨਹੀਂ ਰਹਿਣਾ। ਇਹ ਤਾਂ ਜ਼ਿੰਦਗੀ ਵਿਚ ਹਰ ਮੌਕੇ 'ਤੇ, ਹਰ ਮੁਕਾਮ 'ਤੇ ਹਰ ਹਾਲਤ ਵਿਚ, ਅਮਲ ਵਿਚ ਲਿਆਂਦਾ ਜਾਣਾ ਹੈ। ਲੰਗਰ ਹਾਲ ਤੋਂ ਬਾਹਰ ਆ ਕੇ ਜੇ ਅਸੀਂ ਵਿਤਕਰਾ, ਈਰਖਾ, ਨਫ਼ਰਤ ਕਰਨ ਲਗ ਪੈਂਦੇ ਹਾਂ ਤਾਂ ਸਾਡਾ ਗੁਰਦੁਆਰੇ ਜਾਣਾ ਬੇਮਾਅਨਾ ਹੈ। ਅਕਾਲ ਤਖ਼ਤ ਸਾਹਿਬ ਨੂੰ ਸਿੱਖਾਂ ਵਿਚ ਇਹ ਅਹਿਸਾਸ ਮੁੜ ਕਾਇਮ ਕਰਨਾ ਅਤੇ ਪ੍ਰਚਾਰਨਾ ਚਾਹੀਦਾ ਹੈ।

ਇਕ ਸਿੱਖ ਦੂਜੇ ਨੂੰ ਆਪਣੇ ਘਰ ਦਾ ਜੀਅ ਸਮਝੇ। ਮਾਲੀ ਤੌਰ 'ਤੇ ਔਖੇ ਤੇ ਮਾਜ਼ੂਰ ਸਿੱਖ ਦੀ ਮਦਦ ਕਰਨਾ, ਹਰ ਸੌਖੇ ਤੇ ਖ਼ੁਸ਼ਹਾਲ ਸਿੱਖ ਦਾ ਫ਼ਰਜ਼ ਹੋਣਾ ਚਾਹੀਦਾ ਹੈ। ਪਰ, ਸ਼ਰਤ ਇਹ ਹੋਣੀ ਚਾਹੀਦੀ ਹੈ ਕਿ ਉਹ ਮਦਦ ਸੱਚੇ ਦਿਲ ਨਾਲ ਕੀਤੀ ਜਾਵੇ। ਦੂਜਾ, ਇਸ ਬਾਰੇ ਕਦੇ ਵੀ ਜਤਾਇਆ ਨਾ ਜਾਵੇ। ਮਦਦ ਲੈਣ ਵਾਲੇ ਨੂੰ ਇਹ ਅਹਿਸਾਸ ਨਾ ਹੋਣ ਦਿੱਤਾ ਜਾਵੇ ਉਹ ਅਹਿਸਾਨਾਂ ਹੇਠ ਦੱਬਿਆ ਹੋਇਆ ਹੈ। ਇਹ ਮਦਦ ਵੱਡੇ ਭਰਾ ਵੱਲੋਂ ਨਿੱਕੇ ਵੀਰ ਦੀ ਮਦਦ ਹੋਵੇ, ਇਹ ਮਦਦ ਬਾਪ ਵੱਲੋਂ ਬੇਟੇ ਦੀ ਮਦਦ ਹੋਵੇ। ਅਜਿਹਾ ਅਹਿਸਾਸ ਜਗਾਉਣ ਵਿਚ ਅਕਾਲ ਤਖ਼ਤ ਸਾਹਿਬ ਨੂੰ ਰੋਲ ਅਦਾ ਕਰਨਾ ਚਾਹੀਦਾ ਹੈ। ਹਰ ਸਿੱਖ ਦੀ ਪੂਰੀ ਦੀ ਪੂਰੀ ਜਾਇਦਾਦ, ਦੌਲਤ, ਪੰਥ ਦੀ ਸਾਂਝੀ ਹੈ ਕਿਉਂਕਿ ਇਹ ਵਾਹਿਗੁਰੂ ਦੀ ਦਿੱਤੀ ਹੋਈ ਹੈ। ਜਿਸ ਬੰਦੇ ਕੋਲ ਦੌਲਤ ਹੈ ਉਸ ਨੂੰ ਤਾਂ ਸਿਰਫ਼ ਇਸ ਦੀ ਸੰਭਾਲ ਦੀ ਸੇਵਾ ਰੱਬ ਨੇ ਸੌਂਪੀ ਹੈ। ਇਹ ਦੌਲਤ ਉਸ ਦੀ ਨਿੱਜੀ ਨਹੀਂ ਹੈ ਕਿਉਂਕਿ ਸਿੱਖ ਦਾ ਨਿੱਜ ਦਾ ਤਾਂ ਕੁਝ ਨਹੀਂ ਹੈ। ਸਭ ਕੁਝ ਉਸ ਵਾਹਿਗੁਰੂ ਦਾ ਹੈ। ਅਤੇ ਉਸ ਨੂੰ (ਉਸ ਦੇ ਬੱਚਿਆਂ ਦੇ ਹਵਾਲੇ ਕਰ ਕੇ) ਸੌਂਪਦਿਆਂ ਜ਼ਰਾ ਮਾਸਾ ਵੀ ਸੰਗ ਨਹੀਂ ਹੋਣੀ ਚਾਹੀਦੀ। ਕਿਸੇ ਦੀ ਮਦਦ ਕਰਨ ਵਾਲਾ ਸਿੱਖ ਦਾਨੀ ਨਹੀਂ ਕਿਉਂਕਿ 'ਦਾਤਾ' (ਦੇਣ ਵਾਲਾ) ਤਾਂ ਸਿਰਫ਼ ਵਾਹਿਗੁਰੂ ਆਪ ਹੀ ਹੈ। ਵਾਹਿਗੁਰੂ ਦੀ ਦਿੱਤੀ ਕੋਈ ਵੀ ਚੀਜ਼ ਵੰਡਣ ਵਾਲਾ ਮਾਲਿਕ ਨਹੀਂ ਬਲਕਿ 'ਅਮਾਨਤ ਸਾਂਭਣ ਵਾਲਾ' ਬਣ ਕੇ ਇਸ ਚੀਜ਼ ਨੂੰ ਅੱਗੇ ਟੋਰਦਾ ਹੈ। ਸਿੱਖ ਫ਼ਲਸਫ਼ੇ ਮੁਤਾਬਿਕ ਤਾਂ ਦੇਣ ਵਾਲੇ ਹੱਥ ਦੀ ਗੱਲ ਦੂਜੇ ਹੱਥ ਨੂੰ ਪਤਾ ਤਕ ਨਹੀਂ ਲੱਗਣੀ ਚਾਹੀਦੀ।

ਸਿੱਖਾਂ ਵਿਚ ਇਕ ਘਰ ਦੇ ਜੀਅ ਹੋਣ ਦਾ ਅਹਿਸਾਸ ਭਰਨ ਵਾਸਤੇ ਅਕਾਲ ਤਖ਼ਤ ਸਾਹਿਬ ਨੂੰ ਲਹਿਰ ਚਲਾਉਣੀ ਚਾਹੀਦੀ ਹੈ। ਇਕ ਸਿੱਖ ਦੂਜੇ ਨੂੰ ਵੇਖ ਕੇ ਇੰਞ ਖ਼ੁਸ਼ ਹੋਣਾ ਚਾਹੀਦਾ ਹੈ ਜਿਵੇਂ ਉਹ ਆਪਣੇ ਜਿਗਰ ਦਾ ਟੁਕੜਾ ਵੇਖ ਰਿਹਾ ਹੋਵੇ। ਜੇ ਸਾਰੇ ਰੱਬ ਦੇ ਬੱਚੇ ਹੋਣ ਕਰ ਕੇ ਇਕ-ਜ਼ਿੰਦ ਹਨ ਤਾਂ ਯਕੀਨਨ ਇਕ ਦੂਜੇ ਨੂੰ ਵੇਖ ਕੇ ਖ਼ੁਸ਼ ਹੋਣੇ ਚਾਹੀਦੇ ਹਨ। ਈਰਖਾ, ਗੁੱਸਾ, ਖਿਝ, ਨਫ਼ਰਤ, ਹਕਾਰਤ, ਬਦਲਾ, ਠਿੱਬੀ ਲਾਉਣ, ਨੁਕਸਾਨ ਪਹੁੰਚਾਉਣ, ਲੱਤ ਖਿੱਚਣ, ਨੀਵਾਂ ਦਿਖਾਉਣ ਦੀ ਸੋਚ ਸਿੱਖ ਫ਼ਲਸਫ਼ੇ ਦੇ ਮੁੱਢੋਂ ਹੀ ਉਲਟ

ਹੈ। ਸਿੱਖ ਨੂੰ ਇਨ੍ਹਾਂ ਅਲਾਮਤਾਂ ਤੋਂ ਬਚਣਾ ਚਾਹੀਦਾ ਹੈ। ਇਸ ਮਾਹੌਲ ਨੂੰ ਪੈਦਾ ਕਰਨ, ਕਾਇਮ ਕਰਨ ਅਤੇ ਹਰ ਇਕ ਸ਼ਖ਼ਸ ਤਕ ਪਹੁੰਚਾਉਣ ਦਾ ਰੋਲ ਅਕਾਲ ਤਖ਼ਤ ਸਾਹਿਬ ਹੀ ਕਰ ਸਕਦਾ ਹੈ ਅਤੇ ਇਹ ਸੇਵਾ ਇਸ ਦੇ ਸੇਵਾਦਾਰਾਂ ਨੂੰ ਕਰਨੀ ਚਾਹੀਦੀ ਹੈ। ਜੇ ਅਕਾਲ ਤਖ਼ਤ ਸਾਹਿਬ ਦੇ ਸੇਵਾਦਾਰ ਇਸ ਮੁਕਾਮ ਨੂੰ ਹਾਸਿਲ ਕਰ ਲੈਣ ਤਾਂ ਹੀ ਉਨ੍ਹਾਂ ਦੀ ਸੇਵਾ ਥਾਂਏ ਪਵੇਗੀ ਵਰਨਾ ਤਾਂ ਉਹ ਪੁਜਾਰੀਆਂ ਵਾਂਗ ਪੇਟ ਦੀ ਸੇਵਾ ਕਰ ਕੇ ਟੁਰ ਜਾਣਗੇ।

ਸਿੱਖ ਕੌਮ ਵਿਚ ਕੌਮੀਅਤ, ਇਤਹਾਦ (ਏਕਾ), ਭਾਈਚਾਰਾ, ਅਪਣੱਤ, ਇਕ ਘਰ ਦੇ ਜੀਅ ਹੋਣ ਦੀ ਸੋਚ ਪੈਦਾ ਕਰਨਾ ਤੇ ਇਸ ਨੂੰ ਹਮੇਸ਼ਾ ਕਾਇਮ ਰੱਖਣਾ ਅਕਾਲ ਤਖ਼ਤ ਸਾਹਿਬ ਦੇ ਸੇਵਾਦਾਰਾਂ ਦੀ ਪਹਿਲੀ ਕੋਸ਼ਿਸ਼ ਹੋਣੀ ਚਾਹੀਦੀ ਹੈ। ਇਸ ਤੋਂ ਬਾਅਦ ਇਸ ਸੋਚ ਨੂੰ ਸਾਰੀ ਦੁਨੀਆਂ ਵਿਚ ਪਰਚਾਰਨਾ ਅਤੇ ਅਜਿਹਾ ਮਾਹੌਲ ਪੈਦਾ ਕਰ ਕੇ ਰੱਬ ਦੀ ਰਿਆਇਆ, ਸਾਰੀ ਦੁਨੀਆਂ ਦੀ ਸਾਂਝੀਵਾਲਤਾ, ਸਾਰੇ ਇਨਸਾਨ ਇਕ ਘਰ ਦੇ ਜੀਅ ਹੋਣ ਦਾ ਅਹਿਸਾਸ ਕਾਇਮ ਕਰਨ ਦਾ ਨਿਸ਼ਾਨਾ ਅਕਾਲ ਪੁਰਖ ਦੇ ਤਖ਼ਤ ਦੇ ਸੇਵਾਦਾਰਾਂ ਦੀ ਅਗਲੀ ਮੰਜ਼ਿਲ ਹੋਣੀ ਚਾਹੀਦੀ ਹੈ। ਅਕਾਲ ਪੁਰਖ ਦੇ ਰਸਤੇ ਤੇ ਲੋਕਾਂ ਨੂੰ ਟੋਰਨਾ ਅਕਾਲ ਤਖ਼ਤ ਸਾਹਿਬ ਦੀ ਜ਼ਿੰਮੇਵਾਰੀ ਅਤੇ ਫ਼ਰਜ਼ ਹੈ। ਇਸ ਮੰਜ਼ਿਲ ਤਕ ਪੁੱਜਣ ਵਾਸਤੇ ਇਹ ਲਾਜ਼ਮੀ ਹੈ ਕਿ ਤਖ਼ਤ ਸਾਹਿਬ ਦੇ ਸੇਵਾਦਾਰ ਆਪਣੇ ਆਪ ਨੂੰ ਬਾਦਸ਼ਾਹ, ਮਾਲਕ, ਹਾਕਮ, ਜਥੇਦਾਰ, ਸੀਨੀਅਰ, ਉੱਚੇ ਤੇ ਵੱਖਰੇ ਨਾ ਸਮਝਣ ਬਲਕਿ ਸਿਰਫ਼ ਸੇਵਾਦਾਰ ਬਣਨ। ਉਹ ਕਿਸੇ ਵੀ ਤਰ੍ਹਾਂ ਦੇ (ਨਿੱਕੇ ਮੋਟੇ ਵੀ) ਜੁਰਮ ਦੇ ਵੀ ਦੋਸ਼ੀ ਨਾ ਹੋਣ। ਇਹ ਸਹੀ ਨਹੀਂ ਕਿ ਅਜਿਹੇ ਸ਼ਖ਼ਸ ਖ਼ਤਮ ਹੋ ਗਏ ਹਨ। ਅਜਿਹਾ ਸੋਚਣ ਦਾ ਮਾਅਨਾ ਇਹ ਹੋਵੇਗਾ ਕਿ ਦੁਨੀਆਂ ਭਰ ਦੇ ਲੋਕਾਂ ਵਿਚੋਂ ਰੱਬੀ ਨੂਰ ਤੇ ਰੱਬੀਅਤ ਖ਼ਤਮ ਹੋ ਚੁੱਕੀ ਹੈ।



ਜੇ ਅਕਾਲ ਤਖ਼ਤ ਸਾਹਿਬ ਦੇ ਸੇਵਾਦਾਰ ਇਸ ਰੋਲ ਨੂੰ ਅਦਾ ਕਰ ਸਕਣ ਤਾਂ ਹੀ ਅਸਲ ਮਾਅਨਿਆਂ ਵਿਚ ਅਕਾਲ ਤਖ਼ਤ ਸਾਹਿਬ ਦੀ ਸੱਚੀ-ਸੁੱਚੀ ਸੇਵਾ ਕਰ ਸਕਣਗੇ। ਇਹ ਸਾਰੀ ਸੇਵਾ ਵਾਹਿਗੁਰੂ ਦੇ ਹੁਕਮ ਦੀ ਤਾਮੀਲ ਹੀ ਤਾਂ ਹੋਵੇਗੀ। ਇਸ ਕਰ ਕੇ ਇਸ ਨੂੰ ਅਤੇ ਇਸ ਸੇਵਾ ਕਰਨ ਵਾਲਿਆਂ ਨੂੰ ਅਕਾਲ ਪੁਰਖ ਦੀ ਨਿਗਾਹਬਾਨੀ ਹਾਸਿਲ ਹੋਵੇਗੀ। ਵਾਹਿਗੁਰੂ ਕਰੇ ਕਿ ਅਸੀਂ ਇਸ ਮੰਜ਼ਿਲ ਨੂੰ ਇੱਕੀਵੀਂ ਸਦੀ ਵਿਚ ਸਰ ਕਰ ਸਕੀਏ!

# ਸਿੱਖ ਧਰਮ ਨੂੰ ਸਿੱਧਾਂਤਕ ਚੁਣੌਤੀਆਂ

*ਵਜ਼ੀਰ ਸਿੰਘ*

ਸਮਾਂ ਆਪਣੀ ਤੋਰੇ ਤੁਰਦਾ ਜਾਂਦਾ ਹੈ। ਕੁਦਰਤ ਨੇ ਸਮੇਂ ਵਿਚ ਸਾਲਾਂ ਤੇ ਸਦੀਆਂ ਦੀਆਂ ਵੰਡੀਆਂ ਨਹੀਂ ਪਾਈਆਂ ਹੋਈਆਂ। ਮਨੁੱਖ ਨੇ ਆਪਣੀ ਸੂਝ-ਬੂਝ ਅਨੁਸਾਰ ਧਰਤੀ ਤੇ ਸੂਰਜ ਦੇ ਗਤੀ ਸੰਬੰਧਾਂ ਨੂੰ ਨਾਪ ਕੇ, ਸਮੇਂ ਨੂੰ ਮਹੀਨਿਆਂ ਤੇ ਸਾਲਾਂ ਵਿਚ ਵੰਡ ਲਿਆ ਹੈ। ਉਸ ਨੇ ਆਪਣੀ ਸਹੂਲਤ ਤੇ ਸ਼ਰਧਾ ਨੂੰ ਮੁੱਖ ਰੱਖਦਿਆਂ ਸੰਨ-ਸੰਮਤਾਂ ਤੇ ਸਦੀਆਂ ਨੂੰ ਈਸਵੀ ਤੇ ਬਿਕਰਮੀ, ਹਿਜਰੀ ਤੇ ਨਾਨਕਸ਼ਾਹੀ ਆਦਿਕ ਨਾਮ ਦਿੱਤੇ ਹਨ। ਅਜੋਕੇ ਸੰਸਾਰ ਨੇ ਕੌਮਾਂਤਰੀ ਪੱਧਰ ਉੱਤੇ ਈਸਵੀ ਸੰਨ ਨੂੰ ਪ੍ਰਵਾਨਗੀ ਦੇ ਕੇ, ਵਰਤਮਾਨ ਦੌਰ ਦਾ 'ਇੱਕੀਵੀਂ' ਸਦੀ ਵਿਚ ਪ੍ਰਵੇਸ਼ ਮੰਨ ਲਿਆ ਹੈ। ਬੁੱਧੀਮਾਨਾਂ ਨੇ ਅਠਾਰ੍ਹਵੀਂ ਸਦੀ ਨੂੰ 'ਪ੍ਰਬੁੱਧਤਾ' ਦੀ ਸਦੀ ਕਿਹਾ ਸੀ। ਉੱਨੀਵੀਂ ਸਦੀ ਵਿਚ 'ਵਿਕਾਸ ਸਿਧਾਂਤ' ਪ੍ਰਮੁੱਖ ਸੀ। ਵੀਹਵੀਂ ਸਦੀ ਦਾ ਵਿਸ਼ੇਸ਼ ਨਾਮਕਰਨ ਸ਼ਾਇਦ ਅਜੇ ਨਹੀਂ ਹੋਇਆ, ਪਰ ਇਸ ਵਿਚ ਆਧੁਨਿਕਤਾ ਤੋਂ ਉਪਰੰਤ ਉੱਤਰ-ਆਧੁਨਿਕ ਅਤੇ ਪਦਾਰਥਕ-ਵਿਗਿਆਨਕ ਪ੍ਰਗਤੀ ਤੋਂ ਅਗੇਰੇ ਅਧਿਭੌਤਿਕ-ਆਤਮਿਕ ਉੱਨਤੀ ਦੇ ਵਿਚਾਰ ਪਨਪੇ ਹਨ। ਗੰਭੀਰ ਚਿੰਤਕਾਂ ਨੇ ਇੱਕੀਵੀਂ ਸਦੀ ਵਿਚ ਅਧਿਆਤਮਿਕਤਾ (spirituality) ਦੇ ਸੰਕਲਪ ਤੇ ਸਿੱਧਾਂਤ ਨੂੰ ਪਲ੍ਹਰਦਾ ਵੇਖਣ ਦੀ ਆਸ ਪ੍ਰਗਟਾਈ ਹੈ।

ਵੀਹਵੀਂ ਸਦੀ ਦਾ ਮਨੁੱਖ ਗਿਆਨ-ਵਿਗਿਆਨ ਦੀ ਬੇਪਨਾਹ ਰਫ਼ਤਾਰ ਦੇ ਰੂਬਰੂ, ਉਲਝਣਾਂ ਤੇ ਤੌਖਲਿਆਂ ਵਿਚ ਗ੍ਰਸਿਤ, ਚੁਰਾਹੇ ਉੱਤੇ ਆ ਖੜੋਤਾ ਹੈ। ਉਹ ਨਿਸ਼ਚੇ ਨਾਲ ਨਹੀਂ ਕਹਿ ਸਕਦਾ ਅਗਲੇ ਦਹਾਕਿਆਂ ਵਿਚ ਉਸ ਦੀ ਦਿਸ਼ਾ ਕੀ ਹੋਵੇਗੀ: ਸ਼ਾਇਦ ਉਹ ਵਧੇਰੇ ਬੁੱਧੀਮਾਨ, ਵਧੇਰੇ ਤਰਕਸ਼ੀਲ ਹੋ ਜਾਵੇ ਅਤੇ ਧਰਮ ਵੱਲੋਂ ਬੇਮੁਖ ਹੁੰਦਾ ਜਾਵੇ; ਜਾਂ ਸ਼ਾਇਦ ਉਸ ਦੀ ਬੌਧਿਕ ਪ੍ਰਾਪਤੀ ਤੇ ਪਦਾਰਥਕ ਉੱਨਤੀ ਉਸ ਦੇ ਅੰਤਰੀਵੀ ਸੱਖਣੇਪਣ ਦੇ ਇਹਸਾਸ ਨੂੰ ਤੀਬਰ ਕਰ ਦੇਵੇ ਅਤੇ ਇਸ ਭਟਕਣ ਵਿਚੋਂ ਉਸ ਨੂੰ ਧਰਮ ਦੀ ਸ਼ਰਨ ਲੈਣੀ ਪਵੇ। ਇਕ ਸੰਭਾਵਨਾ ਸ਼ਰਧਾ ਨੂੰ ਤਿਆਗਣ ਦੀ ਹੈ, ਦੂਜੀ ਕਿਸੇ ਵਧੇਰੇ ਸਬਲ, ਡੂੰਘੇਰੀ ਸ਼ਰਧਾ ਨੂੰ ਅਪਨਾਉਣ ਦੀ ਹੈ।

ਵਧਦੇ ਗਿਆਨ ਦੀ ਰੋਸ਼ਨੀ ਤੇ ਛਾਲੀਂ ਵਧ ਰਹੇ ਬੁੱਧ-ਬਲ ਅੱਗੇ ਭਵਿੱਖ ਦੇ ਮਨੁੱਖ ਦੀ ਵਹਿਮ-ਪ੍ਰਸਤੀ ਤੇ ਅੰਧ-ਵਿਸ਼ਵਾਸ ਦੇ ਪਲ-ਪਲ ਘਟਦੇ ਜਾਣ ਦੀ ਸੰਭਾਵਨਾ ਪ੍ਰਤੱਖ ਹੈ। ਭਲਕ ਦੇ ਮਨੁੱਖ ਬਾਰੇ ਲਗਭਗ ਯਕੀਨੀ ਹੈ ਕਿ ਉਹ 'ਧਰਮ' ਨੂੰ ਫੋਕੇ ਕਰਮ-ਕਾਂਡਾਂ

ਸਿੱਖ-ਮਤ ਦਾ ਵਿਸ਼ਵਾਸ ਹੈ ਕਿ ਦੈਵੀ ਪੁਰਖ, ਅੰਤਰਯਾਮੀ ਹੋਣ ਦੇ ਨਾਤੇ, ਆਪਣੇ ਜੀਵਾਂ ਦੇ ਮਨੋਭਾਵਾਂ, ਵਲਵਲਿਆਂ ਤੇ ਅਰਜ਼ੋਈਆਂ ਨੂੰ ਜਾਣਦਾ-ਬੁਝਦਾ ਤੇ ਧਿਆਨ ਵਿਚ ਰੱਖਦਾ ਹੈ। ਉਸ ਦਾ ਅੰਤਰਯਾਮੀ ਸਰੂਪ ਉਸ ਨੂੰ ਭਗਤਾਂ ਦਾ ਪ੍ਰਭੂ ਬਣਾਉਂਦਾ ਹੈ, ਜਿਸ ਨੂੰ ਉਹ ਸ਼ਰਧਾ ਨਾਲ ਧਿਆਉਂਦੇ ਹਨ, ਅਤੇ ਜਿਸ ਦੀ ਮੌਜੂਦਗੀ ਉਹ ਅੰਤਰ-ਆਤਮਾ ਵਿਚ ਅਨੁਭਵ ਕਰਦੇ ਹਨ। ਗੁਰਬਾਣੀ-ਚਿੰਤਨ ਦੀ ਸੇਧ ਇਹ ਹੈ ਕਿ ਵਿਅਕਤੀ ਈਸ਼ਵਰ ਨੂੰ ਕੇਵਲ ਜਾਣੇ ਹੀ ਨਾ, ਉਸ ਨੂੰ ਮਾਣੇ ਵੀ। ਭਗਤ ਆਪਣੇ ਪ੍ਰਭੂ ਨੂੰ ਜਾਣਦਾ ਤੇ ਮਾਣਦਾ ਹੈ। ਉਸ ਨੂੰ ਆਪਣੇ ਅੰਦਰ ਤੇ ਬਾਹਰ ਹਰ ਪਾਸੇ ਆਤਮਾ ਦਾ ਨੂਰ ਪਸਰਿਆ ਅਨੁਭਵ ਹੁੰਦਾ ਹੈ। ਇਹ ਨੂਰ ਤੇ ਜੋਤੀ ਹੀ ਦੈਵੀ ਪੁਰਖ ਦੀ ਸਰਬੱਗਤਾ ਹੈ, ਉਸ ਦੀ ਅੰਤਰਯਾਮਤਾ ਹੈ। ਜਗਤ-ਰਚਨਾ ਵਿਚ ਵਿਆਪਕ ਮਿਹਰਵਾਨ ਰੱਬ ਦਾ ਆਪਣੀ ਰਚਨਾ ਨਾਲ ਅਜਿਹਾ ਸੰਬੰਧ ਸਥਾਪਿਤ ਹੈ ਕਿ ਉਹ ਆਪਣੀ ਲੋਕਾਈ ਦੇ ਦੁੱਖਾਂ ਵਿਚ ਦੁਖੀ ਹੁੰਦਾ ਹੈ, ਅਤੇ ਭਗਤਾਂ, ਸਾਧ-ਪੁਰਸ਼ਾਂ ਦੇ ਖੇੜੇ ਵਿਚ ਖਿੜਦਾ ਹੈ। ਸਿੱਖ-ਚਿੰਤਨ ਦੁਨੀਆਂ ਵਿਚ ਵਰਤ ਰਹੇ ਦੁਖ-ਸੰਤਾਪ ਤੇ ਬਦੀ-ਬੁਰਾਈ ਦੇ ਤੱਥਾਂ ਨੂੰ ਦੈਵੀ ਯੋਜਨਾ ਦਾ ਭਾਗ ਮੰਨ ਕੇ ਸਵੀਕਾਰ ਕਰਦਾ ਹੈ; ਸ਼ਾਇਦ ਇਹ ਵੀ 'ਦਾਤਾਰ ਦੀ ਦਾਤ' ਹੀ ਹੋਵੇ ਤੇ ਇਸੇ ਵਿਚ ਕੋਈ ਭਲਾਈ ਛੁਪੀ ਹੋਵੇ। ਇਸ ਵਿਸ਼ਵਾਸ ਨੂੰ ਅਪਨਾ ਕੇ ਵਿਅਕਤੀ ਵਿਚ ਉਹ ਬਲ ਤੇ ਹੌਸਲਾ ਪੈਦਾ ਹੋ ਜਾਂਦਾ ਹੈ, ਜਿਸ ਨਾਲ ਉਹ ਦੁੱਖਾਂ-ਅਪਦਾਵਾਂ ਦੀ ਚੁਣੌਤੀ ਦਾ ਟਾਕਰਾ ਕਰ ਸਕਦਾ ਹੈ।



ਹਰ ਦਰਸ਼ਨਧਾਰਾ ਆਪਣੇ ਵਿਸ਼ਵਾਸ-ਪ੍ਰਬੰਧ ਦੇ ਕੇਂਦਰੀ ਸੰਕਲਪ ਨੂੰ ਆਧਾਰ ਬਣਾ ਕੇ ਆਪਣੇ ਫ਼ਲਸਫ਼ੇ ਦਾ ਨਾਮਕਰਨ ਕਰਦੀ ਹੈ (ਜਿਵੇਂ ਦਵੈਤਵਾਦ, ਅਦਵੈਤਵਾਦ, ਵਿਕਾਸਵਾਦ, ਸ਼ੂਨਯਵਾਦ, ਯਥਾਰਥਵਾਦੀ)। ਇਸੇ ਪ੍ਰਪਾਟੀ ਅਨੁਸਾਰ ਸਿੱਖ ਫ਼ਲਸਫ਼ੇ ਨੂੰ 'ਅਕਾਲਵਾਦ' ਦਾ ਨਾਮ ਦੇਣਾ ਉਚਿਤ ਜਾਪਦਾ ਹੈ। 'ਅਕਾਲ' ਸਿੱਖ ਧਰਮ ਅਤੇ ਸਿੱਖ ਚਿੰਤਨ ਦਾ ਉੱਚਤਮ ਤੇ ਕੇਂਦਰੀ ਸੰਕਲਪ ਹੈ, ਜੋ ਇਸ ਦੀ ਜੀਵਨ-ਮਰਿਆਦਾ ਤੇ ਪਰੰਪਰਾ ਵਿਚ ਡੂੰਘੀ ਤਰ੍ਹਾਂ ਰਚਿਆ ਹੋਇਆ ਹੈ। ਸਿੱਖ-ਮਤ ਦੇ ਦ੍ਰਿਸ਼ਟੀਕੋਣ ਤੋਂ ਦੈਵੀ ਹਸਤੀ ਜਾਂ ਪਾਰਬ੍ਰਹਮ ਨੂੰ 'ਸਤਿ' ਅਤੇ 'ਅਕਾਲ' ਦੇ ਨਾਵਾਂ ਨਾਲ ਸੰਬੋਧਨ ਕਰਨਾ ਉਸ ਦੇ ਸਰਬੋਤਮ ਲੱਛਣਾਂ ਨੂੰ ਉਜਾਗਰ ਕਰਨ ਦਾ ਭਾਸ਼ਾਈ ਜਤਨ ਹੈ। 'ਸਤਿ' ਨੂੰ ਗੁਰਬਾਣੀ ਨੇ ਉੱਚਤਮ ਹਕੀਕਤ ਦਾ ਪਰਾ-ਪੂਰਬਲਾ ਨਾਮ ਦਰਸਾਇਆ ਹੈ। ਬਾਕੀ ਦੇ ਸਾਰੇ ਨਾਮ ਉਸ ਦੇ ਕਿਰਤਕ ਜਾਂ ਕਰਮ ਨਾਮ ਹਨ। ਇਸੇ ਸਤਿ ਨੂੰ ਅਕਾਲ ਕਹਿ ਕੇ ਗੁਰੂ ਸਾਹਿਬਾਨ ਨੇ ਦੈਵੀ ਹਸਤੀ ਦੀ ਸਦੀਵਤਾ, ਅਮਿਟਤਾ, ਸਥਿਰਤਾ ਤੇ ਕਾਲ-ਰਹਿਤ ਹੋਂਦ ਵੱਲ ਸੰਕੇਤ ਕੀਤਾ ਹੈ। ਦਸਮ ਗ੍ਰੰਥ ਬਾਣੀ ਨੇ ਸਰਬੋਤਮ ਹਸਤੀ ਨੂੰ ਕਾਲ ਤੇ ਅਕਾਲ ਦੋਵੇਂ ਨਾਮ ਦਿੱਤੇ ਹਨ। ਕੁਦਰਤ ਦਾ ਕੁੱਲ ਵਿਡਾਣ ਕਾਲ ਦਾ ਹੀ ਅਦਭੁਤ ਤਮਾਸ਼ਾ ਹੈ। ਇਸ ਬਾਣੀ ਅਨੁਸਾਰ ਅੰਤਿਮ ਵਾਸਤਵਿਕਤਾ ਕਾਲ-ਪੁਰਖ ਵੀ ਹੈ, ਅਕਾਲ ਪੁਰਖ ਵੀ, ਨਿਰਗੁਣ ਤੇ ਅਫੁਰ ਵੀ ਹੈ, ਸਰਗੁਣ ਤੇ ਸਫੁਰ ਵੀ।

ਵੀਹਵੀਂ ਸਦੀ ਦੇ ਵਿਗਿਆਨ ਨੇ ਭੌਤਿਕਵਾਦ ਨੂੰ ਲਗਭਗ ਤਿਲਾਂਜਲੀ ਦੇ ਰੱਖੀ ਹੈ। 'ਪਦਾਰਥ' ਦਾ ਸੰਕਲਪ ਇੱਕੀਵੀਂ ਸਦੀ ਵਿਚ ਉਭਰ ਰਹੇ ਨਵੇਂ ਚਿੰਤਨ ਨੂੰ ਚੁਣੌਤੀ ਦੇਣ ਦੇ ਸਮਰੱਥ ਨਹੀਂ ਰਹੇਗਾ, ਇਸ ਨੂੰ ਅਧਿਆਤਮਿਕਤਾ ਦੇ ਰੂਬਰੂ ਫਿੱਕੇ ਪੈਣ ਦੀ ਸੰਭਾਵਨਾ

ਵਧ ਰਹੀ ਹੈ। ਕਿਸੇ ਵੀ ਪਦਾਰਥਵਾਦੀ ਫ਼ਲਸਫ਼ੇ ਦਾ ਉੱਤਰ ਸਿੱਖ-ਚਿੰਤਨ ਦੇ ਅਕਾਲਵਾਦ ਦੀ ਸਮਰਥਾ ਵਿਚ ਹੋਵੇਗਾ। ਅਕਾਲ ਦਾ ਸਰਬ-ਸ੍ਰੇਸ਼ਟ ਪੁਰਖੀ ਗੁਣ ਚੇਤਨਤਾ ਹੈ, ਜਿਸ ਨੂੰ ਪਰੰਪਰਾ ਨੇ ਸਤ-ਚਿਤ-ਆਨੰਦ ਦੇ 'ਚਿਤ' ਸਰੂਪ ਵਿਚ ਸੰਕਲਪਿਆ ਸੀ। ਇਸੇ ਚੇਤਨ-ਸ਼ਕਤੀ ਵਿਚੋਂ ਮਨੁੱਖ ਨੂੰ ਚੇਤਨਾ ਦੀ ਦਾਤ ਮਿਲੀ ਹੈ, ਜੋ ਹਰ ਪਲ ਵਿਕਾਸ ਕਰ ਰਹੀ ਹੈ। ਸਭਨਾਂ ਜੀਵਾਂ ਵਿਚ ਉਸੇ ਜੋਤੀ ਦਾ ਪ੍ਰਕਾਸ਼ ਹੋ ਰਿਹਾ ਹੈ— "ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ।" ਇਹ ਵਿਕਸਿਤ ਹੋਈ ਚਾਨਣ-ਬੁੱਧੀ ਸਿੱਖੀ ਦੀਆਂ ਕਦਰਾਂ-ਕੀਮਤਾਂ ਪਛਾਣ ਕੇ ਨਵੀਆਂ ਚੁਣੌਤੀਆਂ ਦਾ ਸਾਹਮਣਾ ਕਰਨ ਦੇ ਸਮਰਥ ਹੋਵੇਗੀ।

## ਸਿੱਖ ਸਭਿਆਚਾਰ ਨੂੰ ਚੁਣੌਤੀ :

ਵੀਹਵੀਂ ਸਦੀ ਦੇ ਅੰਤਲੇ ਸਾਲਾਂ ਵਿਚ ਚਿੰਤਕਾਂ ਦਾ ਧਿਆਨ ਅਧਿਆਤਮਕ ਪ੍ਰਸ਼ਨਾਂ ਉੱਤੇ ਕੇਂਦ੍ਰਿਤ ਹੋਇਆ ਹੈ। ਨਵੀਂ ਦਿੱਲੀ ਵਿਚ ਆਯੋਜਿਤ 'ਵਰਲਡ ਫ਼ਿਲਾਸਫ਼ੀ ਕਾਨਫਰੰਸ' ਦਾ ਮੁੱਖ ਵਿਸ਼ਾ 'ਅਧਿਆਤਮਿਕਤਾ ਸਾਇੰਸ ਤੇ ਤਕਨਾਲੋਜੀ' ਰੱਖਿਆ ਗਿਆ। ਇਸ ਵਿਸ਼ੇ ਉੱਤੇ ਜੋ ਗੰਭੀਰ ਵਿਚਾਰ-ਵਟਾਂਦਰਾ ਹੋਇਆ ਅਤੇ ਪੇਪਰ ਪ੍ਰਸਤੁਤ ਹੋਏ, ਉਸ ਦਾ ਸੰਖੇਪ ਸਾਰ ਇਹ ਸੀ ਕਿ ਅਧਿਆਤਮਿਕਤਾ ਰਸਮੀ ਧਰਮਾਂ ਦੇ ਸ਼ਕੰਜੇ ਤੋਂ ਮੁਕਤ ਹੋਣ ਦੀ ਉਡੀਕ ਵਿਚ ਹੈ ਅਤੇ ਇੱਕੀਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਹੀ ਧਰਮਾਂ ਵਿਚਲੇ ਸਾਂਝੇ ਆਤਮ ਤੱਤ ਦੀ ਪਛਾਣ ਯਕੀਨੀ ਹੋ ਜਾਏਗੀ। ਇਕ ਸੰਸਾਰ-ਵਿਆਪੀ 'ਆਤਮਿਕ' ਧਰਮ ਸਥਾਪਿਤ ਹੋ ਸਕੇਗਾ, ਜਿਸ ਵਿਚ ਵਿਭਿੰਨ ਧਰਮਾਂ ਦੀਆਂ ਸੱਚਾਈਆਂ ਨੂੰ ਆਦਰਯੋਗ ਸਥਾਨ ਮਿਲੇਗਾ। ਧਾਰਮਿਕ ਸੰਪ੍ਰਦਾਵਾਂ ਤੇ ਫ਼ਿਰਕਿਆਂ ਦੇ ਪਰਸਪਰ ਵਿਰੋਧ-ਭਾਵ ਸਮਾਪਤ ਹੋ ਕੇ, ਧਰਮਾਂ ਦੀ ਇਕਸੁਰਤਾ ਰਾਇਜ ਹੋ ਜਾਏਗੀ। ਇਸ ਦਿਸ਼ਾ ਵਿਚ ਸਿੱਖ ਧਰਮ ਦੀ ਇਹ ਅਰਦਾਸ ਪ੍ਰਵਾਨ ਚੜ੍ਹੇਗੀ— "ਜਗਤੁ ਜਲੰਦਾ ਰਖਿ ਲੈ, ਆਪਣੀ ਕਿਰਪਾ ਧਾਰਿ। ਜਿਤੁ ਦੁਆਰੈ ਉਬਰੈ, ਤਿਤੈ ਲੈਹੁ ਉਬਾਰਿ।"



ਸਿੱਖ ਸਭਿਆਚਾਰ ਨੇ ਧਰਮਾਂ ਦੀ ਅਨੇਕਤਾ ਦੇ ਵਿਚਾਰ ਨੂੰ ਸਦਾ ਪ੍ਰਵਾਨਗੀ ਦਿੱਤੀ ਹੈ। ਇਸ ਦਾ ਧੁਰਾ "ਅਨੇਕ ਹੈਂ, ਫਿਰ ਏਕ ਹੈਂ।" ਦੀ ਭਾਵਨਾ ਹੈ, ਜੋ ਸਮੁੱਚੇ ਰੂਪ ਵਿਚ ਭਾਰਤੀ ਪਰੰਪਰਾ ਦੀ ਚੂਲ ਵੀ ਹੈ, ਬੇਸ਼ੱਕ ਇਸ ਨੂੰ ਵਕਤੀ ਤੌਰ ਉੱਤੇ ਚੁਣੌਤੀਆਂ ਤੇ ਸੰਕਟਾਂ ਦਾ ਸਾਹਮਣਾ ਵੀ ਕਰਨਾ ਪਿਆ ਹੈ। ਵਿਸ਼ਵਾਸ-ਪ੍ਰਬੰਧਾਂ ਦੀ ਸਹਿ-ਹੋਂਦ ਦਾ ਵਿਚਾਰ ਸਿੱਖ ਮਾਨਸਿਕਤਾ ਦੇ ਅਨੁਕੂਲ ਹੈ ਅਤੇ ਧਰਮਾਂ ਦੇ ਆਪਸੀ ਸੰਵਾਦ ਤੋਂ ਸਿੱਖ ਚਿੰਤਕਾਂ ਨੂੰ ਕਦੀ ਸੰਕੋਚ ਨਹੀਂ ਹੋਇਆ। ਗੁਰਬਾਨੀ ਦੀ ਸੇਧ ਮਨੁੱਖੀ ਜੀਵਨ ਦੇ 'ਅਰਥ'ਸਮਝਣ ਦੀ ਉਤਸੁਕਤਾ ਰਹੀ ਹੈ। ਸਿੱਖ ਪਰੰਪਰਾ ਨੇ ਜੀਵ ਦੇ ਪਰਮਾਰਥਕ ਮਨੋਰਥਾਂ ਦੇ ਨਾਲ ਨਾਲ ਲੌਕਿਕ ਜੀਵਨ ਦੀਆਂ ਲੋੜਾਂ ਤੇ ਵਾਸਤਿਆਂ ਨੂੰ ਅਣਗੌਲਿਆ ਨਹੀਂ ਕੀਤਾ। ਗੁਰਬਾਨੀ ਦੇ ਫ਼ਲਸਫ਼ੇ ਉੱਤੇ ਆਧਾਰਿਤ ਸਿੱਖ ਅਧਿਆਤਮਵਾਦ ਭਰਪੂਰਤਾ ਦੇ ਜੀਵਨ ਦੀ ਰੂਪ-ਰੇਖਾ ਉਲੀਕਦਾ ਹੈ, ਜਿਸ ਦੀ ਉਪਯੋਗਤਾ ਤੇ ਮੁੱਲ ਇਸ ਦੀ ਕਾਰਜਸ਼ੀਲਤਾ ਵਿਚ ਪਰਖੇ ਜਾ ਸਕਦੇ ਹਨ। ਸਿੱਧਾ-ਸਪਾਟ, ਰਜ਼ਾ ਵਿਚ ਰਾਜ਼ੀ, ਸੱਚਾ-ਸੁੱਚਾ ਨਿੱਗਰ ਜੀਵਨ, ਜਿਸ ਦੀ ਅਮੀਰੀ ਇਸ ਦੇ ਅੰਤਰੀਵੀ ਸੁਹਜ ਵਿਚ ਹੈ, ਸਹਿਜ ਤੇ ਅਨੰਦ ਵਿਚ ਹੈ, ਰਹੱਸਮਈ ਅਨੁਭਵ ਵਿਚ ਹੈ, ਇਸ ਵਿਚਾਰਧਾਰਾ ਦੀ ਸਹੀ ਦੇਣ ਤੇ ਸ਼ੁੱਧ ਸਰੂਪ ਹੈ।

ਸਾਧਾਰਨ ਵਿਅਕਤੀ ਲਈ ਪਦਾਰਥਕ ਸੁਖ-ਸੁਵਿਧਾਵਾਂ ਤੇ ਸੰਤਾਨ ਦਾ ਸੁਖ ਮਾਣਨ ਦੇ ਅਵਸਰ ਉਸ ਦੀ ਪਹਿਲੀ ਲੋੜ ਹੈ। ਕਈ ਸਮਾਜਕ ਜੀਵਨ ਵਿਚ ਹੋਰਨਾਂ ਉੱਤੇ ਅਧਿਕਾਰ ਜਮਾਉਣ ਦੀ ਲਾਲਸਾ ਰੱਖਦੇ ਹਨ, ਉਨ੍ਹਾਂ ਨੂੰ ਤਾਕਤ ਦਾ ਨਸ਼ਾ ਹੀ ਸੰਤੁਸ਼ਟ ਕਰਦਾ ਹੈ। ਬੌਧਿਕ ਬਿਰਤੀ ਤੇ ਸੁਹਜਾਤਮਕ ਰੁਚੀਆਂ ਵਾਲੇ ਸਾਹਿਤ ਤੇ ਕਲਾ ਰਾਹੀਂ ਜੀਵਨ ਦਾ ਸੁਖ ਭਾਲਦੇ ਹਨ। ਆਤਮਿਕ ਪੱਧਰ ਉੱਤੇ ਵਿਚਰ ਰਹੇ ਜੀਵ ਨੂੰ ਵਿਸਮਾਦੀ ਹੁਲਾਰਾ ਅਨੰਦ ਦੇਂਦਾ ਹੈ। ਸਿੱਖ ਚਿੰਤਨ ਸਿਮਰਨ, ਸੇਵਾ ਤੇ ਸੰਗਤ ਦੇ ਸੰਤੁਲਿਤ ਜੀਵਨ ਨੂੰ ਕੀਮਤੀ ਸਵੀਕਾਰ ਕਰਦਾ ਹੈ।

ਸੱਜਰੇ ਸਾਲਾਂ ਵਿਚ ਸਿੱਖ ਸਭਿਆਚਾਰ ਨੂੰ ਇਕ ਚੁਣੌਤੀ ਸਿੱਖ ਦੇ ਪਹਿਰਾਵੇ ਤੇ ਪਛਾਣ-ਚਿੰਨ੍ਹਾਂ ਸੰਬੰਧੀ ਮਿਲੀ ਹੈ, ਜਿਸ ਦਾ ਟਾਕਰਾ ਨਵੀਂ ਸਦੀ ਵਿਚ ਕੀਤੇ ਜਾਣ ਦੀ ਸੰਭਾਵਨਾ ਵਧਦੀ ਜਾਪਦੀ ਹੈ। ਸਿੱਖ ਦੀ ਮਾਨਸਿਕਤਾ, ਉਸ ਦਾ ਆਤਮ-ਬਲ ਤੇ ਵਿਸ਼ਵਾਸ-ਪ੍ਰਬੰਧ ਸਿੱਖੀ ਜੀਵਨ ਦੇ ਅਤਿਅੰਤ ਕੀਮਤੀ ਤੱਤ ਹਨ, ਜਿਨ੍ਹਾਂ ਦੇ ਆਧਾਰ ਉੱਤੇ ਉਹ ਵਕਤੀ ਚੁਣੌਤੀਆਂ ਨਾਲ ਨਜਿੱਠ ਸਕਦਾ ਹੈ। ਜੇਕਰ ਜੀਵਨ ਵਿਚ ਸੰਤੁਲਨ ਨਹੀਂ, ਗੁਰਬਾਣੀ ਦੇ ਆਸ਼ਿਆਂ ਵਿਚ ਸ਼ਰਧਾ ਨਹੀਂ, ਸਦਾਚਾਰਕ ਜੀਵਨ ਵੱਲੋਂ ਬੇਮੁਖਤਾ ਹੈ, ਤਾਂ ਕੇਵਲ ਪਹਿਰਾਵਾ ਤੇ ਵੇਸ ਵਿਅਕਤੀ ਨੂੰ ਸਿੱਖੀ ਵਿਚ ਪੂਰਨਤਾ ਦਾ ਦਰਜਾ ਨਹੀਂ ਦੇ ਸਕਦੇ। ਰਹਿਤ ਦਾ ਸੰਜਮ, ਨੈਤਿਕ ਸੁੱਚਮ ਤੇ ਅਧਿਆਤਮਿਕ ਲਗਨ ਵਿਚਕਾਰ ਸੰਤੁਲਨ ਸਮੁੱਚੇ ਰੂਪ ਵਿਚ ਸਿੱਖੀ ਜੀਵਨ ਦਾ ਆਧਾਰ ਹਨ।



ਸਿੱਖ ਸਭਿਆਚਾਰ ਦਾ ਪੰਜਾਬ ਦੇ ਕਲਚਰ ਤੇ ਪੰਜਾਬੀਅਤ ਨਾਲ ਅਨਿੱਖੜ ਸੰਬੰਧ ਹੈ। ਇਸ ਨੇ ਪੰਜਾਬੀ ਜਨ-ਜੀਵਨ ਤੇ ਸਭਿਆਚਾਰ ਨੂੰ ਪ੍ਰਭਾਵਿਤ ਕੀਤਾ ਤੇ ਨਵੀਆਂ ਸੇਧਾਂ ਦਿੱਤੀਆਂ ਹਨ; ਇਸ ਦੇ ਭੌਤਿਕ, ਮਾਨਸਿਕ, ਸੁਹਜਾਤਮਕ, ਨੈਤਿਕ ਤੇ ਆਤਮਿਕ ਪੱਖਾਂ ਉੱਤੇ ਚਾਨਣਾ ਪਾਇਆ ਹੈ। ਪੰਜਾਬੀਅਤ ਦੀ ਭਾਵਨਾ ਕੇਵਲ ਪੰਜਾਬ ਦੀਆਂ ਭੂਗੋਲਿਕ ਹੱਦਾਂ ਤਕ ਸੀਮਿਤ ਨਹੀਂ ਰਹੀ, ਇਸ ਨੇ ਸੰਸਾਰ-ਵਿਆਪੀ ਰੂਪ ਧਾਰ ਲਿਆ ਹੈ। ਪਰ, ਇਸ ਭਾਵਨਾ ਦਾ ਮੂਲ ਆਧਾਰ ਗੁਰਬਾਣੀ ਤੇ ਸਿੱਖ ਪਰੰਪਰਾ ਹੋਣ ਕਰਕੇ, ਇਸ ਨੂੰ ਕਈ ਚੁਣੌਤੀਆਂ ਦਰਪੇਸ਼ ਹਨ। ਜਿਨ੍ਹਾਂ ਪੰਜਾਬੀ ਘਰਾਂ ਦੇ ਬੱਚੇ ਵਿਦਿਅਕ ਸੰਸਥਾਵਾਂ ਵਿਚ ਹਿੰਦੀ ਤੇ ਅੰਗਰੇਜ਼ੀ ਮਾਧਿਅਮ ਰਾਹੀਂ ਸਿੱਖਿਆ ਲੈ ਰਹੇ ਹਨ, ਉਨ੍ਹਾਂ ਵਿਚੋਂ ਵਡੇਰੀ ਗਿਣਤੀ ਉਨ੍ਹਾਂ ਬੱਚਿਆ ਤੇ ਯੁਵਕਾਂ ਦੀ ਹੈ ਜੋ ਪੰਜਾਬੀ ਭਾਸ਼ਾ ਵੱਲੋਂ ਬੇਧਿਆਨ ਹੋ ਗਏ ਤੇ ਹੋ ਰਹੇ ਹਨ। ਇਹ ਰੁਚੀ ਪੰਜਾਬੀਅਤ ਲਈ ਘਾਤਕ ਸਿੱਧ ਹੋ ਸਕਦੀ ਹੈ। ਮਾਪੇ ਆਪਸ ਵਿਚ ਤੇ ਹੋਰਨਾਂ ਬਜ਼ੁਰਗਾਂ ਨਾਲ ਬੇਸ਼ੱਕ ਪੰਜਾਬੀ ਵਿਚ ਵਾਰਤਾਲਾਪ ਕਰਦੇ ਹੋਣ, ਪਰ ਆਪਣੇ ਬੱਚਿਆਂ ਨਾਲ ਹਿੰਦੀ ਜਾਂ ਅੰਗਰੇਜ਼ੀ ਵਿਚ ਗੱਲਬਾਤ ਕਰਦੇ ਹਨ। ਇਸ ਨੂੰ ਨਵਾਂ ਫੈਸ਼ਨ ਸਮਝਿਆ ਜਾਂਦਾ ਹੈ। ਮਾਤ-ਭਾਸ਼ਾ ਦੇ ਨਾਲ ਨਾਲ ਰਾਸ਼ਟਰ-ਭਾਸ਼ਾ ਤੇ ਅੰਗਰੇਜ਼ੀ ਦੀ ਸਿਖਲਾਈ ਅਜੋਕੇ ਦੌਰ ਦੀ ਆਵੱਸ਼ਕਤਾ ਹੈ। ਪਰ ਚੁਣੌਤੀ ਜੇਕਰ ਪੰਜਾਬੀ ਨੂੰ ਹੀ ਹੋ ਜਾਵੇ, ਤਾਂ ਅਗਲੀ ਪੀੜ੍ਹੀ ਗੁਰਬਾਣੀ ਦਾ ਪਾਠ ਕਰਨ ਵਿਚ ਸਫਲ ਨਹੀਂ ਹੋਵੇਗੀ ਅਤੇ ਜੋ ਸੇਧ ਉਨ੍ਹਾਂ ਨੇ ਗੁਰਮਤਿ ਵਿਚੋਂ ਗ੍ਰਹਿਣ ਕਰਨੀ ਹੈ, ਨਹੀਂ ਕਰ ਸਕਣਗੇ। ਧਰਮ-ਪੁਸਤਕਾਂ ਨੂੰ ਸਤਿਕਾਰ ਤੇ ਸ਼ਰਧਾ

ਵਜੋਂ ਮੱਥਾ ਟੇਕਣਾ ਉਚਿਤ ਹੈ, ਪਰ ਉਨ੍ਹਾਂ ਦਾ ਪਾਠ-ਪਠਨ, ਜੀਵਨ ਵਿਚ ਉਨ੍ਹਾਂ ਪਾਸੋਂ ਸਿੱਖਿਆ ਤੇ ਸੇਧ ਦੀ ਪ੍ਰਾਪਤੀ ਹੋਰ ਵੀ ਵਧੇਰੇ ਕੀਮਤੀ ਹੈ।

## ਸਾਖੀ-ਪਰੰਪਰਾ ਨੂੰ ਚੁਣੌਤੀ :

ਸਿੱਖ ਧਰਮ ਦਾ ਇਤਿਹਾਸ ਪੰਜ ਸਦੀਆਂ ਪੁਰਾਣਾ ਹੈ, ਚਾਹੇ ਇਸ ਦੀ ਅੰਤ੍ਰੀਵੀ ਭਾਵਨਾ ਸ਼ੇਖ਼ ਫ਼ਰੀਦ, ਜੈਦੇਵ ਤੇ ਹੋਰਨਾਂ ਬਾਣੀਕਾਰਾਂ, ਮਹਾਂਪੁਰਸ਼ਾਂ ਦੀਆਂ ਰਚਨਾਵਾਂ ਵਿਚ ਪਹਿਲਾਂ ਤੋਂ ਵਿਅਕਤ ਹੁੰਦੀ ਰਹੀ। ਗੁਰੂ ਨਾਨਕ ਦੇਵ ਦੇ ਆਗਮਨ ਤੇ ਉਨ੍ਹਾਂ ਦੇ ਚਲਾਏ ਨਿਰਮਲ ਪੰਥ ਨਾਲ ਸੰਬੰਧਿਤ ਕਥਾਵਾਂ ਕਈ ਦਹਾਕੇ ਗੁਜ਼ਰਨ ਉਪਰੰਤ ਕਲਮਬੰਦ ਹੋਣੀਆਂ ਸ਼ੁਰੂ ਹੋਈਆਂ। ਗੁਰੂ ਸਾਹਿਬ ਦੀ ਬਾਣੀ-ਰਚਨਾ ਦੀ ਸੂਝ ਤੇ ਵਿਆਖਿਆ ਦਾ ਕਾਰਜ ਵੀ ਹੌਲੀ ਹੌਲੀ ਵਿਗਸਿਆ। ਗੁਰ-ਗੱਦੀ ਦੀ ਲਾਲਸਾ-ਵਸ ਕਈ ਨਿਕਟਵਰਤੀਆਂ ਤੇ ਵਿਰੋਧੀਆਂ ਵੱਲੋਂ, ਇਕ ਪਾਸੇ ਜਨਮਸਾਖੀਆਂ ਵਿਚ ਅਨੁਚਿਤ ਰਲੇ ਪਾਏ ਗਏ, ਦੂਜੇ ਪਾਸੇ ਗੁਰਬਾਣੀ ਵਿਆਖਿਆ ਨੂੰ ਮਨਮਰਜ਼ੀ ਦੇ ਮੋੜ ਦੇ ਕੇ, ਪ੍ਰਣਾਲੀਆਂ ਕਾਇਮ ਕੀਤੀਆਂ ਗਈਆਂ। ਨਾ ਸਾਖੀ-ਪਰੰਪਰਾ ਨੂੰ ਸ਼ੁੱਧ ਇਤਿਹਾਸ ਰਹਿਣ ਦਿੱਤਾ ਗਿਆ, ਨਾ ਹੀ ਵਿਆਖਿਆ-ਪ੍ਰਣਾਲੀਆਂ ਬਾਣੀ ਦੀ ਅੰਤ੍ਰੀਵੀ ਤੇ ਸਹੀ ਭਾਵਨਾ ਦਾ ਸੰਚਾਰ ਕਰ ਸਕੀਆਂ। ਗੁਰਬਾਣੀ ਦਾ ਟਾਕਰਾ ਕਰਨ ਹਿਤ 'ਕੱਚੀ ਬਾਣੀ' ਚੋਖੀ ਮਾਤਰਾ ਵਿਚ ਰਚੀ ਗਈ ਮਿਲਦੀ ਹੈ ਅਤੇ ਆਦਿ-ਗ੍ਰੰਥ ਸਾਹਿਬ ਦੇ ਆਧਾਰ ਸੋਮਿਆਂ ਸੰਬੰਧੀ ਕਥਾਵਾਂ ਬਾਰੇ ਸ਼ੰਕੇ ਤੇ ਭੁਲੇਖੇ ਖੋਜਕਾਰਾਂ ਦੀ ਨਜ਼ਰ ਵਿਚ ਆਏ ਹਨ। ਦਸਮ-ਗ੍ਰੰਥ ਵਿਚ ਸੰਪਾਦਿਤ ਬਾਣੀਆਂ ਸੰਬੰਧੀ ਵਾਦ-ਵਿਵਾਦ ਪਿਛਲੀਆਂ ਤਿੰਨ ਸਦੀਆਂ ਵਿਚ ਚਲਦੇ ਆਏ ਹਨ।

ਇਸ ਸਾਰੀ ਕਾਰਵਾਈ ਦੇ ਦੌਰਾਨ ਸੂਝਵਾਨ ਕਵੀਆਂ, ਚਿੰਤਕਾਂ ਤੇ ਪ੍ਰੇਮੀਆਂ ਨੇ ਗੁਰੂ ਸਾਹਿਬਾਨ ਦੀ ਦੇਣ ਨੂੰ ਪਛਾਣਿਆ ਅਤੇ ਸਲਾਹਿਆ। ਦੋ ਮਿਸਾਲਾਂ ਭਾਈ ਗੁਰਦਾਸ ਤੇ ਭਾਈ ਨੰਦ ਲਾਲ ਦੀਆਂ ਸਪੱਸ਼ਟ ਰੂਪ ਵਿਚ ਸਾਹਮਣੇ ਹਨ। ਸਿੱਖ ਸੰਸਥਾਵਾਂ ਦੇ ਵਿਕਾਸ ਬਾਰੇ ਯੂਰਪੀਨ ਵਿਦਵਾਨਾਂ ਨੇ ਵੀ ਸ਼ਲਾਘਾ ਯੋਗ ਕੰਮ ਕੀਤਾ ਹੈ, ਬੇਸ਼ੱਕ ਟਰੰਪ ਆਦਿਕ ਕੁਝ ਲੇਖਕਾਂ ਨੇ, ਉਨ੍ਹੀਵੀਂ ਸਦੀ ਵਿਚ, ਸਿੱਖ ਧਰਮ ਤੇ ਪਰੰਪਰਾ ਦਾ ਸਹੀ ਮੁਲਾਂਕਣ ਨਾ ਕੀਤਾ, ਅਤੇ ਉਨ੍ਹਾਂ ਦੀਆਂ ਲਿਖਤਾਂ ਸਿੱਖ ਸਕਾਲਰਾਂ ਵਾਸਤੇ ਚੁਣੌਤੀ ਬਣ ਗਈਆਂ। ਮੈਕਾਲਿਫ਼ ਨੇ ਸਿੱਖ ਇਤਿਹਾਸ ਤੇ ਗੁਰਬਾਣੀ ਨੂੰ ਸ਼ਰਧਾ-ਭਾਵ ਨਾਲ ਕਾਨੀਬੰਦ ਕੀਤਾ ਹੈ, ਚਾਹੇ ਵਿਸ਼ਲੇਸ਼ਣੀ ਬਿਰਤੀ ਦਾ ਧਾਰਨੀ ਨਾ ਹੋਣ ਕਾਰਨ ਉਹ ਕਈ ਟਪਲੇ ਵੀ ਖਾ ਗਿਆ। ਵੀਹਵੀਂ ਸਦੀ ਵਿਚ ਜਿਨ੍ਹਾਂ ਈਸਾਈ ਵਿਦਵਾਨਾਂ, ਇਤਿਹਾਸਕਾਰਾਂ ਨੇ ਸਿੱਖ ਧਰਮ ਦਾ ਡੂੰਘਾ ਅਧਿਐਨ ਕੀਤਾ, ਉਨ੍ਹਾਂ ਵਿਚ ਹਿਊ ਮੱਕਲੋਡ ਪ੍ਰਮੁੱਖ ਹੈ। ਉਸ ਨੇ ਬੜੀ ਬਰੀਕ-ਬੀਨੀ ਨਾਲ ਗੁਰੂ ਨਾਨਕ ਦੇਵ ਜੀ ਦੇ ਜੀਵਨ, ਸਿੱਖ ਪਰੰਪਰਾ ਤੇ ਵਿਸ਼ਵਾਸ-ਪ੍ਰਬੰਧ ਨੂੰ ਘੋਖਿਆ ਤੇ ਸਿੱਖੀ ਬਾਰੇ ਪੱਛਮੀ ਜਨਤਾ ਨੂੰ ਭਰਪੂਰ ਜਾਣਕਾਰੀ ਦਿੱਤੀ। ਪਰ, ਜਨਮ-ਸਾਖੀਆਂ ਸੰਬੰਧੀ ਉਸ ਦੀ ਪਹੁੰਚ ਇਤਿਹਾਸਕਾਰੀ ਦੀ 'ਵਿਗਿਆਨਕ' ਵਿਧੀ ਦੀ ਅਨੁਸਾਰੀ ਹੋਣ ਦੇ ਬਾਵਜੂਦ, ਸਿੱਖ ਪਰੰਪਰਾ ਲਈ ਵੱਡੀ ਚੁਣੌਤੀ ਸਾਬਤ ਹੋਈ। ਸਿੱਖ ਸਕਾਲਰਾਂ ਨੂੰ ਮੱਕਲੋਡ ਦੀ ਇਹ ਧਾਰਨਾ ਉੱਕਾ ਪਸੰਦ ਨਹੀਂ ਆਈ ਕਿ ਜਨਮਸਾਖੀਆਂ ਦਾ ਵਡੇਰਾ ਭਾਗ ਤੱਥਾਂ ਤੋਂ ਪਰੇਡਾ ਤੇ ਮਨਘੜਤ ਹੈ।

ਸਾਖੀ-ਪਰੰਪਰਾ ਨੂੰ ਇਕ ਹੋਰ ਚੁਣੌਤੀ ਭਾਰਤੀ ਵਿਦਵਾਨਾਂ ਵੱਲੋਂ ਮਿਲੀ, ਵਿਸ਼ੇਸ਼ ਕਰਕੇ ਆਰੀਆ ਸਮਾਜੀ ਨੇਤਾਵਾਂ ਵੱਲੋਂ, ਜਿਨ੍ਹਾਂ ਦਾ ਯੋਗ ਉੱਤਰ ਭਾਈ ਕਾਨ੍ਹ ਸਿੰਘ ਨਾਭਾ, ਭਾਈ ਮੋਹਨ ਸਿੰਘ ਵੈਦ ਆਦਿਕ ਲੇਖਕਾਂ ਨੇ ਵੀਹਵੀਂ ਸਦੀ ਦੇ ਮੁੱਢਲੇ ਸਾਲਾਂ ਵਿਚ ਦਿੱਤਾ। ਕੱਟੜਪੰਥੀ ਹਿੰਦੂ ਚਿੰਤਕਾਂ ਦਾ ਮਤ ਰਿਹਾ ਹੈ ਕਿ ਸਿੱਖ ਕੋਈ ਵੱਖਰੀ ਤੇ ਸੁਤੰਤਰ ਕੌਮ ਨਹੀਂ, ਇਹ ਹਿੰਦੂ ਧਰਮ ਦੀ ਹੀ ਇਕ ਸ਼ਾਖ ਹੈ ਅਤੇ ਸਿੱਖਾਂ ਨੂੰ ਇਹ ਗੱਲ ਸਵੀਕਾਰ ਕਰ ਲੈਣੀ ਚਾਹੀਦੀ ਹੈ। ਇਸ ਵਿਚਾਰਧਾਰਾ ਦੀ ਬੁਨਿਆਦ 'ਹਿੰਦੁਸਤਾਨ' ਤੇ 'ਹਿੰਦੂ' ਨੂੰ ਇਕਮਿਕ ਸਮਝਣ ਦਾ ਭੁਲੇਖਾ ਹੈ। ਸਿੱਖ ਧਰਮ ਬੇਸ਼ੱਕ ਭਾਰਤੀ ਧਰਮਾਂ ਦੀ ਸਮੁੱਚੀ ਪਰੰਪਰਾ ਵਿਚ ਆਪਣਾ ਸਥਾਨ ਰੱਖਦਾ ਹੈ, ਪਰ ਇਹ ਹਿੰਦੂ ਨਹੀਂ, ਜਿਵੇਂ ਇਸਲਾਮ, ਈਸਾਈਅਤ, ਪਾਰਸੀ-ਮਤ ਆਦਿਕ ਭਾਰਤੀ ਜ਼ਰੂਰ ਹਨ, ਪਰ ਇਨ੍ਹਾਂ ਨੂੰ 'ਹਿੰਦੂ' ਕਦਾਚਿਤ ਨਹੀਂ ਗਰਦਾਨਿਆ ਜਾਂਦਾ। ਘੱਟ-ਗਿਣਤੀ ਧਾਰਮਿਕ ਸੰਪ੍ਰਦਾਵਾਂ ਨੂੰ ਬਹੁ-ਗਿਣਤੀ ਮਤ ਵਾਲੇ ਆਪਣੇ ਵਿਚ ਸਮੇਟਣ ਦੇ ਚਾਹਵਾਨ ਹੋ ਜਾਣ ਦਾ ਨਤੀਜਾ ਅਣਚਾਹੇ ਵਿਵਾਦ, ਬੇਭਰੋਸਗੀ ਤੇ ਰੰਜਸ਼ ਪੈਦਾ ਹੋ ਜਾਣੇ ਸੁਭਾਵਕ ਹਨ। ਵੀਹਵੀਂ ਸਦੀ ਵਿਚ ਉਪਜੀ ਇਹ ਚੁਣੌਤੀ ਇੱਕੀਵੀਂ ਸਦੀ ਦੇ ਪਹਿਲੇ ਸਾਲਾਂ ਵਿਚ ਨਿਰੰਤਰ ਜਾਰੀ ਰਹਿਣ ਦੀ ਸੰਭਾਵਨਾ ਹੈ। ਭਾਰਤੀ ਸੰਵਿਧਾਨ ਨੂੰ 'ਸੈਕੂਲਰ' ਚੌਖਟਾ ਜ਼ਰੂਰ ਦਿੱਤਾ ਗਿਆ ਹੈ, ਪਰ ਸਿੱਖ ਭਾਵਨਾਵਾਂ ਨੂੰ ਠੇਸ ਪੁਚਾਉਣ ਵਾਲੀਆਂ ਕਾਰਵਾਈਆਂ ਦਾ ਖ਼ਾਤਮਾ ਨਹੀਂ ਹੋਇਆ। ਸਿੱਖ ਜੀਵਨ-ਸ਼ੈਲੀ ਵਿਚ ਦਸਤਾਰ, ਕ੍ਰਿਪਾਨ, ਗੁਰੂ-ਘਰ ਵਿਚ ਸ਼ਰਧਾ ਸ਼ਾਮਿਲ ਹੈ, ਜਿਸ ਨੂੰ ਕਈ ਵਾਰ ਸਰਕਾਰੀ ਤੇ ਕਾਨੂੰਨੀ ਬੰਦਿਸ਼ਾਂ ਦਾ ਸਾਹਮਣਾ ਕਰਨਾ ਪੈ ਜਾਂਦਾ ਹੈ।



ਸਕੂਲਾਂ ਦੀਆਂ ਪਾਠ-ਪੁਸਤਕਾਂ ਵਿਚ ਸਿੱਖ ਇਤਿਹਾਸ ਤੇ ਪਰੰਪਰਾ ਦੇ ਕਈ ਤੱਥਾਂ ਨੂੰ 'ਨਵੀਂ' ਰੋਸ਼ਨੀ ਵਿਚ ਪੇਸ਼ ਕਰਨ ਦੇ ਨਾਵਾਜਬ ਜਤਨ ਹੋਏ ਹਨ, ਗੁਰੂ ਤੇਗ ਬਹਾਦਰ ਦੇ ਜੀਵਨ ਤੇ ਸ਼ਹਾਦਤ ਨੂੰ ਅਣਚਾਹਿਆ ਮੋੜ ਦੇਣ ਦੀ ਕੋਸ਼ਿਸ਼ ਹੋਈ ਹੈ, ਸਿੱਖ ਸਾਹਿਤ ਦੇ ਕੁਝ ਭਾਗਾਂ, ਪੁਸਤਕਾਲਿਆਂ ਨੂੰ ਜ਼ਬਤ ਕੀਤੇ ਜਾਣ ਦੇ ਸਮਾਚਾਰ ਪ੍ਰਕਾਸ਼ਿਤ ਹੋਏ ਹਨ। ਅਜਿਹੇ ਜਤਨਾਂ ਦਾ ਸਿੱਖ ਵਿਦਵਾਨਾਂ ਵੱਲੋਂ ਸੁਲਝਿਆ, ਤਰਕਸ਼ੀਲ ਉੱਤਰ ਦੇਣਾ ਬਣਦਾ ਹੈ। ਨਾਲ ਹੀ, ਗ਼ੈਰ-ਸਿੱਖ ਸੂਝਵਾਨ ਤੇ ਅਮਨ-ਪਸੰਦ ਵਿਅਕਤੀਆਂ ਵੱਲੋਂ ਅਜਿਹੀਆਂ ਚੁਣੌਤੀਆਂ ਦਾ ਸਾਂਝਾ ਮੁਕਾਬਲਾ ਕਰਨ ਦੀ ਆਵੱਸ਼ਕਤਾ ਹੈ। ਸੰਪ੍ਰਦਾਈ ਵਿਤਕਰਿਆਂ ਨੂੰ ਹਵਾ ਦੇਣੀ ਨਵੀਂ ਸਦੀ ਦੀ ਸੋਚਣੀ ਦੇ ਅਨੁਕੂਲ ਨਹੀਂ। ਨਾ ਹੀ ਇਹ ਸਿੱਖ ਜੀਵਨ-ਮਰਿਆਦਾ ਦਾ ਅੰਗ ਹੈ, ਜਿਸ ਨੇ "ਮਾਨਸ ਕੀ ਜਾਤਿ ਸਬੈ ਏਕੈ ਪਹਚਾਨਬੋ" ਦੀ ਸੇਧ ਅਪਨਾਈ ਹੈ। ਨੇੜ-ਭਵਿੱਖ ਵਿਚ ਸੰਸਾਰ-ਵਿਆਪੀ ਅਮਨ-ਅਮਾਨ ਤੇ ਕੌਮਾਂਤਰੀ ਭਾਈਚਾਰੇ ਦੇ ਆਦਰਸ਼ ਨੂੰ ਯਥਾਰਥਕ ਰੂਪ ਦੇਣ ਲਈ ਭਾਰਤ ਵਾਸੀਆਂ ਨੂੰ ਸਾਂਝਾ ਹੰਭਲਾ ਮਾਰਨ ਦੀ ਲੋੜ ਹੈ, ਅਤੇ ਸਾਂਝੀਵਾਲਤਾ ਦੇ ਇਸ ਕਾਰਜ ਵਿਚ ਸਿੱਖ ਲੋਕ ਪਿੱਛੇ ਨਹੀਂ ਰਹਿਣਗੇ।

# ਇੱਕੀਵੀਂ ਸਦੀ ਵਿਚ ਸਿੱਖ

*ਸੁਰਜੀਤ ਸਿੰਘ ਹਾਂਸ*

ਅਸੀਂ ਇਹ ਗੱਲ ਤਾਂ ਜਾਣਦੇ ਹਾਂ ਕਿ ਪੰਥ ਦੇ ਇਤਿਹਾਸ ਵਿਚ ਬੜੀਆਂ ਮੁਸ਼ਕਿਲਾਂ ਆਉਂਦੀਆਂ ਰਹੀਆਂ ਪਰ ਇਸ ਗੱਲੋਂ ਅਵੇਸਲੇ ਰਹਿੰਦੇ ਹਾਂ ਕਿ ਭਵਿੱਖ ਵਿਚ ਵੀ ਔਕੜਾਂ ਆਉਣੀਆਂ ਹਨ। ਇਸਦੇ ਦੋ ਕਾਰਨ ਹਨ। **ਇਕ** ਤਾਂ ਦੇਸ਼ ਦੀ ਆਜ਼ਾਦੀ ਨੇ ਸਾਰੇ ਮੁਲਕ ਨੂੰ ਕੋਈ ਵੀਹ ਸਾਲ ਆਸ਼ਾਵਾਦੀ ਬਣਾਈ ਰੱਖਿਆ। ਇਹਦੇ ਮਗਰੋਂ ਹਰੇ ਇਨਕਲਾਬ ਨੇ ਸਾਡੇ ਪੈਰ ਚੱਕ ਦਿੱਤੇ। ਅਸੀਂ ਇਹ ਭੁੱਲ ਹੀ ਗਏ ਕਿ ਕੋਈ ਵੀ ਕਾਰੋਬਾਰ ਪੱਚੀ ਤੀਹ ਸਾਲ ਤੋਂ ਵੱਧ ਨਹੀਂ ਚਲਦਾ ਹੁੰਦਾ, ਚਾਹੇ ਭਰਾਵਾਂ ਦਾ ਢਾਬਾ ਹੋਵੇ, ਚਾਹੇ ਹਵਾਈ ਜਹਾਜ਼ਾਂ ਦੀ ਕੰਪਨੀ।



**ਦੂਜਾ**, ਪੱਕਾ ਅਵੇਸਲਾਪਨ ਇਸ ਗੱਲ ਦਾ ਹੈ ਕਿ ਅਸੀਂ ਕੇਵਲ ਸਿਆਸੀ ਮੁਸ਼ਕਿਲਾਂ ਨੂੰ ਹੀ ਮੁਸ਼ਕਿਲਾਂ ਸਮਝਦੇ ਹਾਂ। ਅੱਗੋਂ ਨੂੰ ਮੁਸ਼ਕਿਲਾਂ ਆਰਥਿਕ, ਸਮਾਜਕ ਅਤੇ ਸਾਂਸਕ੍ਰਿਤਕ ਆਉਣੀਆਂ ਹਨ।

ਜੇ ਅਸੀਂ ਵੀਹਵੀਂ ਸਦੀ 'ਤੇ ਝਾਤ ਮਾਰੀਏ ਤਾਂ ਵੰਡ ਦੇ ਬਾਵਜੂਦ ਸਿੱਖਾਂ ਦਾ ਅਜੋਕੇ ਪੰਜਾਬ ਵਿਚ ਇਕੱਠੇ ਹੋਣਾ ਰੱਬੋਂ ਮਿਲੀ ਪ੍ਰਾਪਤੀ ਹੈ। 1947 ਤੋਂ ਪਹਿਲਾਂ ਕੇਵਲ ਜਗਰਾਓਂ ਦੀ ਤਹਿਸੀਲ ਵਿਚ ਸਿੱਖਾਂ ਦੀ ਬਹੁ-ਗਿਣਤੀ ਸੀ ਅਤੇ ਤਰਨਤਾਰਨ ਦੀ ਨਗਰ ਪਾਲਿਕਾ ਵਿਚ। ਅਜੋਕੇ ਪੰਜਾਬ ਵਿਚ ਸਿੱਖ ਸੰਗ੍ਰਹਿਣ ਨੇ ਇਨ੍ਹਾਂ ਨੂੰ ਸੁਤੰਤਰ ਲੋਕਤੰਤਰੀ ਸ਼ਕਤੀ ਬਣਾ ਦਿੱਤਾ ਹੈ।

ਵੀਹਵੀਂ ਸਦੀ ਵਿਚ ਦੋ ਹੋਰ ਮਹੱਤਵਪੂਰਨ ਗੱਲਾਂ ਸਿੱਖਾਂ ਨਾਲ ਵਾਪਰੀਆਂ, **ਪਹਿਲੀ**, ਗੁਰਦੁਆਰਾ ਲਹਿਰ ਅਤੇ **ਦੂਜੀ**, ਪੰਜਾਬ ਸਮੱਸਿਆ। ਆਮ ਤੌਰ 'ਤੇ ਸੋਚਿਆ ਜਾਂਦਾ ਹੈ ਕਿ ਮੰਦਵਾੜੇ ਨਾਲ ਲੋਕਾਂ ਵਿਚ ਬੇਚੈਨੀ ਫੈਲਦੀ ਹੈ, ਇਹ ਗੱਲ ਦਰੁਸਤ ਹੈ। ਪਰ ਦੂਸਰੇ ਪਾਸੇ ਇਹ ਗੱਲ ਵੀ ਠੀਕ ਹੈ ਕਿ ਕਈ ਵਾਰ ਬਖ਼ਤਾਵਰੀ ਵੀ ਉਲਝਣਾਂ ਪਾ ਦਿੰਦੀ ਹੈ।

ਹੋਰ ਕਾਰਨਾਂ ਤੋਂ ਇਲਾਵਾ, ਗੁਰਦੁਆਰਾ ਸੁਧਾਰ ਲਹਿਰ ਦਾ ਸਾਡੀ ਖ਼ੁਸ਼ਹਾਲੀ ਨਾਲ ਸੰਬੰਧ ਹੈ। **ਰੋਜ਼ਾਨਾ ਅਕਾਲੀ**, ਮਾਰਚ 18, 1921 ਅਨੁਸਾਰ ਪੰਜਾਬ ਕੌਂਸਲ ਵਿਚ ਸਿੱਖ ਮੈਂਬਰਾਂ ਦੇ ਆਗੂ ਲੈਫਟੀਨੈਂਟ ਸ. ਰਘੁਬੀਰ ਸਿੰਘ ਸੰਧਾਵਾਲੀਆ, ਰਾਜਾਸਾਂਸੀ ਨੇ, ਸਰਕਾਰ ਨੂੰ ਚਿੱਠੀ ਵਿਚ ਲਿਖਿਆ ਕਿ "ਨਹਿਰਾਂ ਦੇ ਆਨ ਨਾਲ, ਅਰ ਚੜ੍ਹਾਵਿਆਂ ਨਾਲ ਆਮਦਨੀ ਵਧਣ ਕਰਕੇ ਮਹੰਤ ਬਦਮਾਸ਼ ਹੁੰਦੇ ਗਏ।"

ਅਸੀਂ ਗੁਰਦੁਆਰਾ ਲਹਿਰ ਦੀਆਂ ਪ੍ਰਾਪਤੀਆਂ ਨੂੰ ਹੀ ਜਾਣਦੇ ਹਾਂ। ਹਰ ਚੀਜ਼ ਦੀ ਕੀਮਤ ਦੇਣੀ ਪੈਂਦੀ ਹੈ, ਐਵੇਂ 'ਚੋਂ ਐਵੇਂ ਹੀ ਨਿਕਲਦੀ ਹੈ। **ਇਕ** ਤਾਂ ਪੰਥ ਦਾ ਸਹਿਜਧਾਰੀ ਸਿੱਖਾਂ ਨਾਲ ਤੁਅੱਲਕ ਕਮਜ਼ੋਰ ਹੋ ਗਿਆ, **ਦੂਸਰੇ** ਸਿੰਧੀਆਂ ਵਿਚ ਸਿੱਖੀ ਖ਼ਤਮ ਹੋ ਗਈ। ਯਾਦ ਰਹੇ ਕਿ 1919 'ਚ ਅੰਮ੍ਰਿਤਸਰ ਹੋਏ ਕਾਂਗਰਸ ਦੇ ਸਾਲਾਨਾ ਇਜਲਾਸ ਉੱਤੇ ਵਰਕਿੰਗ ਕਮੇਟੀ ਦਾ ਸਿੰਧੀ ਮੈਂਬਰ ਹੀ, ਕੌਮੀ ਲੀਡਰਾਂ ਨੂੰ ਦਰਬਾਰ ਸਾਹਿਬ ਅਤੇ ਸਿੱਖਾਂ ਵੱਲੋਂ ਦਿੱਤੇ ਰਾਤਰੀ ਭੋਜਨ (dinner) 'ਤੇ ਲੈ ਕੇ ਆਇਆ ਸੀ।

ਪੰਜਾਬ ਸਮੱਸਿਆ ਦਾ ਹਰੇ ਇਨਕਲਾਬ ਦੀ ਅਮੀਰੀ ਨਾਲ ਸੰਬੰਧ ਹੈ। ਜਿਵੇਂ ਯੋਰਪ/ਅਮਰੀਕਾ ਵਿਚ ਕੁਝ ਬੇਰੁਜ਼ਗਾਰੀ ਦਾ ਪਰਉਸਾਰ ਨਾਲ ਤੁਅਲੱਕ ਹੈ ਕਿ ਗੋਰੇ ਅਜਿਹੇ ਕੰਮ ਨਹੀਂ ਕਰਨਾ ਚਾਹੁੰਦੇ ਜੀਹਨੂੰ 'ਗੰਦੇ' ਕਿਹਾ ਜਾਂਦਾ ਹੈ। ਸਾਡੀ ਬੇਰੁਜ਼ਗਾਰੀ ਕਾਫ਼ੀ ਹੱਦ ਤਕ structural ਹੈ ਕਿਉਂਕਿ ਸਾਡੇ ਬੰਦੇ ਟਰੈਕਟਰ ਤੋਂ ਥੱਲੇ ਕੋਈ ਕੰਮ ਨਹੀਂ ਕਰਨਾ ਚਾਹੁੰਦੇ। ਹੁਣ ਪੰਜਾਬੀਆਂ ਦੀ ਬੇਰੁਜ਼ਗਾਰੀ structural ਵੀ ਹੈ।

ਮਜ਼ਾਕ ਵਿਚ, ਇਕ ਸਮਾਜਕ ਗਵਾਹੀ ਹੁੰਦੀ ਹੈ। ਕੋਈ ਕਹਿ ਰਿਹਾ ਸੀ ਕਿ ਭੀੜ 'ਚ ਜੀਹਦਾ ਢਿੱਡ ਨਿਕਲਿਆ ਨਜ਼ਰ ਆਵੇ ਉਹ ਪੰਜਾਬੀ ਹੈ, ਜੀਹਦਾ ਢਿੱਡ ਨਹੀਂ ਉਹ ਭਈਆ। ਸਿੱਖਾਂ ਉੱਤੇ ਭਵਿੱਖ ਵਿਚ ਆਉਣ ਵਾਲੀ ਮੁਸ਼ਕਿਲ ਕੋਈ ਦੂਰ ਨਹੀਂ। ਹਰੇ ਇਨਕਲਾਬ ਦਾ ਆਰਥਿਕ ਆਧਾਰ ਸੀ ਕਿ ਪੈਦਾਵਾਰ ਵਧਾਉਣ ਲਈ ਕਿਸਾਨ ਨੂੰ ਅਨਾਜ ਦੇ ਮੁੱਲ ਵਿਚ 'ਕੀਮਤ ਦਾ ਉਤਸ਼ਾਹ' (price incentive) ਦਿੱਤਾ ਜਾਵੇ ਕਿਉਂਕਿ ਕੀਮਤ ਦਾ ਉਤਸ਼ਾਹ, ਬਿਨਾਂ ਕਿਸੇ ਪ੍ਰਚਾਰ ਤੇ ਸਰਕਾਰੀ ਅਮਲੇ ਦੀ ਕੋਸ਼ਿਸ਼ ਦੇ, ਉਤਪਾਦਕਾਂ ਪਾਸ ਆਪੇ ਪਹੁੰਚ ਜਾਂਦਾ ਹੈ। ਜਿਸ ਦਿਨ 'ਕੀਮਤ ਦਾ ਉਤਸ਼ਾਹ' ਨਾ ਰਿਹਾ ਪੰਜਾਬ ਦੀ ਕਣਕ-ਝੋਨੇ ਦੀ ਖੇਤੀ ਬਰਬਾਦ ਹੋ ਜਾਣੀ ਹੈ।



ਪੰਜਾਬ ਸਮੱਸਿਆ ਕਾਰਨ ਸਾਡੇ ਸੂਬੇ ਸਿਰ 65 ਅਰਬ ਦਾ ਕਰਜ਼ਾ ਸੀ। ਅਨੁਮਾਨ ਲਾਇਆ ਜਾ ਸਕਦਾ ਹੈ ਏਨੀ ਕੁ ਰਕਮ ਦਹਿਸ਼ਤਪਸੰਦਾਂ ਅਤੇ ਪੁਲਿਸ ਨੇ ਲੋਕਾਂ ਵਿਚੋਂ ਕੱਢ ਲਈ। ਏਨੇ ਪੈਸੇ ਨਾਲ ਪੰਜਾਬ ਦੀ ਸ਼ਕਲ ਬਦਲੀ ਜਾ ਸਕਦੀ ਸੀ। ਸੋਚਣ ਵਾਲੀ ਗੱਲ ਇਹ ਹੈ ਕਿ ਜੇ ਖ਼ੁਸ਼ਹਾਲੀ ਸਾਡਾ ਅਜਿਹਾ ਬੁਰਾ ਹਾਲ ਕਰ ਸਕਦੀ ਹੈ ਤਾਂ ਮੰਦਹਾਲੀ ਵਿਚ ਸਾਡਾ ਕੀ ਬਣੇਗਾ?

ਸਿੱਖਾਂ ਨੂੰ ਦੋ ਗੱਲਾਂ ਵੱਲ ਧਿਆਨ ਦੇਣਾ ਚਾਹੀਦਾ, ਪਹਿਲੀ ਸੰਸਕਾਰ ਵਿਧੀ ਅਤੇ ਦੂਜੀ ਰਾਜਨੀਤੀ। ਯੋਰਪੀ ਆਰਥਿਕ ਇਤਿਹਾਸ ਦੇ ਵਿਸ਼ੇਸ਼ੱਗ ਜਾਣਦੇ ਹਨ ਕਿ ਪਰੋਫੈਸ਼ਨਾਂ (professions) ਦੀ ਉਪਜ ਨੇ ਆਰਥਿਕ ਪ੍ਰਗਤੀ ਵਿਚ ਬਹੁਤ ਵੱਡਾ ਹਿੱਸਾ ਪਾਇਆ। ਪਰੋਫੈਸ਼ਨਾਂ ਵਿਚ ਡਾਕਟਰ, ਵਕੀਲ, ਪੱਤ੍ਰਕਾਰ ਅਤੇ ਚਰਚ-ਕਰਮਚਾਰੀ ਆਉਂਦੇ ਹਨ। ਇਨ੍ਹਾਂ ਦਾ ਪੇਸ਼ਾਵਾਰਾਨਾ ਚਲਣ (professional conduct) ਦੁਨੀਆਂ ਵਿਚ ਨਵੀਂ ਗੱਲ ਸੀ।

ਪੇਸ਼ਾਵਾਰਾਨਾ ਚਲਣ ਦੀ ਇਕੋ ਮਿਸਾਲ ਬਹੁਤ ਹੈ। ਡਾਕਟਰ ਆਪਣੇ ਮਰੀਜ਼ ਦਾ ਕਿਸੇ ਨੂੰ ਭੇਤ ਨਹੀਂ ਦਿੰਦਾ। ਪਾਕਿਸਤਾਨ ਦੇ ਬਾਨੀ ਜਿਨਾਹ ਦਾ ਡਾਕਟਰ, ਹਿੰਦੂ ਪਟੇਲ

ਸੀ ਜਿਸ ਨੇ ਇਹ ਗੱਲ ਬਾਹਰ ਨਾ ਨਿਕਲਣ ਦਿੱਤੀ ਕਿ ਜਿਨਾਹ ਕੈਂਸਰ ਦਾ ਰੋਗੀ ਹੋਣ ਕਾਰਨ, ਸਾਲ ਛਿਮਾਹੀ ਦਾ ਹੀ ਪਰਾਹੁਣਾ ਹੈ। ਜੇ ਕਾਂਗਰਸ ਨੂੰ ਇਸ ਗੱਲ ਦਾ ਪਤਾ ਲੱਗ ਜਾਂਦਾ ਤਾਂ ਇਹਨੇ ਦੇਸ਼ ਦੀ ਆਜ਼ਾਦੀ ਨੂੰ ਅੱਗੇ ਪਾ ਕੇ ਸ਼ਾਇਦ ਇਹਦੀ ਵੰਡ ਨੂੰ ਰੋਕ ਲੈਣਾ ਸੀ।

ਚਰਚ ਵਿਚ ਜਨਮ-ਸੰਸਕਾਰ ਅਰਥਾਤ ਬਪਤਿਸਮਾ (baptism) ਵਿਆਹ, ਦਫ਼ਨ ਦੀ ਰਸਮ ਨਿਯਮਬੱਧ ਹੈ ਜਿਸ ਨੂੰ ਘਟ ਵੱਧ ਨਹੀਂ ਕੀਤਾ ਜਾ ਸਕਦਾ ਕਿਉਂਕਿ ਚਰਚ ਵਿਚ ਪਾਦਰੀ ਲਈ ਮਾਇਆ ਦੀ ਵਰਖਾ ਨਹੀਂ ਹੁੰਦੀ। ਸਾਡੇ ਧਾਰਮਿਕ ਕਾਰਜ-ਕਰਤਾ ਮਾਇਆ ਦੀ ਵਰਖਾ ਅਨੁਸਾਰ ਸੰਸਕਾਰ ਨੂੰ ਛੋਟਾ ਵੱਡਾ ਕਰਦੇ ਰਹਿੰਦੇ ਹਨ।

ਮਾਇਆ ਦੇ ਖਿਲਾਫ਼ ਵਿਆਖਿਆਨ ਦਾ ਕੀ ਫ਼ਾਇਦਾ ਜੇ ਧਰਮ ਦੇ ਕਾਰਜ-ਕਰਤਾ ਨੇ ਇਹਦੇ ਹੱਕ ਵਿਚ ਹੁਣੇ ਹੁਣੇ ਸਬੂਤ ਦਿੱਤਾ ਹੋਵੇ। ਯਾਦ ਰਹੇ ਕਿ ਯੌਰਪ ਨੇ ਸੰਯਮ (discipline) ਚਰਚ ਤੋਂ ਸਿੱਖਿਆ ਸੀ। ਸਾਡੇ ਗੁਰਦੁਆਰਿਆਂ ਵਿਚ ਅਸੰਯਮ ਵਰਤਦਾ ਹੈ। ਰਹਿਤ ਵਤੀਰੇ ਦੇ ਸੰਯਮ ਵਿਚ ਆਦਿਵਾਸੀ ਸਾਡੇ ਨਾਲੋਂ ਅੱਗੇ ਹਨ ਜਿਹੜੇ ਕਿਸੇ ਸਮਾਗਮ ਵਿਚ ਧੱਕੇ ਨਹੀਂ ਮਾਰਦੇ।

ਸਾਡੇ ਕੜਾਹ ਪ੍ਰਸ਼ਾਦ ਵੰਡ ਹੁੰਦਾ ਹੈ ਤਾਂ ਕਲਿਯੁਗ ਆ ਜਾਂਦਾ ਹੈ। ਪਾਠਕ ਨਾਰਾਜ਼ ਨਾ ਹੋਵੇ ਇਹ ਗੱਲ ਐਂ ਨਹੀਂ, ਭਾਈ ਸੰਤੋਖ ਸਿੰਘ ਕਹਿੰਦਾ ਹੈ। ਜਿੱਥੇ ਬਾਣੀ ਦਾ ਪਾਠ ਹੁੰਦਾ ਹੈ ਉੱਥੇ ਕਲਿਯੁਗ ਨੇੜੇ ਨਹੀਂ ਆਉਂਦਾ। ਇੰਝ ਕਲਿਯੁਗ ਦੀ ਬੱਸ ਹੋ ਗਈ। ਉਹ **ਆਦਿ ਗ੍ਰੰਥ** ਦੇ ਸੰਕਲਨ ਦੇ ਮੌਕੇ ਤੇ ਗੁਰੂ ਅਰਜਨ ਸਾਹਿਬ ਅੱਗੇ ਹੱਥ ਬੰਨ੍ਹ ਕੇ ਖਲੋ ਗਿਆ ਕਿ ਸੱਚੇ ਪਾਤਿਸ਼ਾਹ ਮੈਂ ਕਿੱਥੇ ਰਹਾਂ? ਗੁਰੂ ਸਾਹਿਬ ਕਹਿੰਦੇ ਤੂੰ ਪ੍ਰਸ਼ਾਦ ਵੰਡ ਵੇਲੇ ਘੜੀ ਦੀ ਘੜੀ ਆ ਜਾਇਆ ਕਰ।

*ਅਬਿ ਗ੍ਰੰਥ ਸਪੂਰਨ ਹੋਇ ਗਯੋ*
*ਤਬਿ ਆਇ ਕਲੀ ਇਮ ਬਾਕ ਕਹਯੋ*
*ਕਰਿ ਕੀਰਤਿ ਕੋ ਕਰਿ ਜੋਰਿ ਰਹਯੋ*
*ਅਬ ਮੋਹਿ ਸਥਾਨ ਬਤਾਇ ਦਿਜੈ*
*...ਜਹਿ ਬਾਸ ਕਰੌਂ*
*ਜਹਿ ਗ੍ਰੰਥ ਸੁ ਪਾਠ ਕਹੇਂ ਧੁਨਿ ਕੋ*
*ਬਲਹੀਨ ਬਨੌਂ ਤਬਿ ਹੀ ਸੁਨ ਕੋ*

*ਤੁਮ ਸੰਗਤਿ ਬੀਚ ਬਸੌਂ ਜਬਿ ਹੂੰ*
*ਅਸ ਕਾਲ ਬਤਾਇ ਦਿਜੈ ਅਬ ਹੂੰ*

*ਸਤਿਨਾਮ ਉਚਾਰਨ ਹੋਤਿ ਜਹਾਂ*
*ਕਬਿ ਪਾਇ ਨ ਧਾਰੋ ਜਾਇ ਤਹਾਂ*
*ਜਬਿ ਆਇ ਕਰਾਹੁ ਸਭਾ ਧਰਿਯੋ*

*ਅਰਦਾਸ ਮੇਰੇ ਹੋਇ ਕੇ ਕਹਿਯੋ*
*ਬਰਤਾਵਨਿ ਲਗਿ ਸੁ ਆਪਸ ਮੈਂ*
*ਜੁਤ ਰੋਰ ਪ੍ਰਵੇਸਹੁ ਤਾਂਹਿ ਸਮੈ*

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਜਿਲਦ 6, ਪੰਨਾ 2134-35)

ਭਾਈ ਸੰਤੋਖ ਸਿੰਘ ਦਾ ਸਤਿਕਾਰ ਜ਼ਰੂਰੀ ਹੈ ਪਰ ਅਜਿਹੇ ਅ-ਸੰਯਮੀ ਮਿਥਿਆਸ਼ ਦੀ ਲੋੜ ਨਹੀਂ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਮ ਅਜ਼ ਕਮ ਆਪਣੇ ਗੁਰਦੁਆਰਿਆਂ ਵਿਚ ਵਰਖਾ ਨੂੰ ਰੋਕਕੇ ਹਰ ਸੰਸਕਾਰ ਨੂੰ ਕਾਲਬੱਧ ਕਰਕੇ ਸੰਗਤ ਨੂੰ ਸੰਯਮ ਦੀ ਮੁੱਢਲੀ ਸਿੱਖਿਆ ਦੇ ਸਕਦੀ ਹੈ। ਅ-ਸੰਯਮ ਅਸਾਧ ਰੋਗ ਹੈ ਜਿਹੜਾ ਸਮਾਜ ਨੂੰ ਬੋਦਾ ਕਰ ਦਿੰਦਾ ਹੈ। ਸਿਆਸਤ ਵਿਚ ਲੋਗਨਵਾਦ (populism) ਅਤੇ ਸਰਕਾਰੀ ਗ਼ੈਰ-ਸਰਕਾਰੀ ਅਤੰਕਵਾਦ ਵਿਚ ਸਮੂਹਿਕ ਕਾਇਰਤਾ ਇਸੇ ਦੀਆਂ ਦਾਤਾਂ ਹਨ।

ਅਸੀਂ ਪਿਛਲੇ ਸੌ ਸਾਲ ਤੋਂ ਗੁਰੂ ਪੰਥ ਦੀ ਬ੍ਰਹਮ ਵਿਦਿਆ (theology) ਬਣਾਈ ਹੋਈ ਹੈ। ਗੁਰੂ ਪੰਥ ਦਾ ਉਦੇਸ਼ ਬਹੁਤਾ ਕਰਕੇ ਚੋਣਾਂ ਤਕ ਹੀ ਸੀਮਿਤ ਰੱਖਿਆ ਜਾਂਦਾ ਹੈ। ਪੰਜਾਹ ਸਾਲਾਂ ਤੋਂ ਹਾਲ ਹੈ ਕਿ ਗੁਰੂ ਪੰਥ ਹੈ ਪਰ ਸਿਰ ਮੱਥੇ ਸੰਤ। ਬਾਬੇ ਨਾਨਕ ਨੂੰ 'ਜਗਤ ਗੁਰੂ' ਕਿਹਾ ਗੁਰੂ ਰਾਮਦਾਸ ਨੇ। ਗੁਰੂ ਪੰਥ ਨੇ ਜਗਤ ਗੁਰੂ ਕਿਵੇਂ ਹੋਣਾ ਹੈ? ਇਹਦਾ ਸੰਸਥਾਈ ਪੱਖ ਕੀ ਹੈ? ਇਹਦਾ ਪ੍ਰਗਟਾਉ ਕਿੰਝ ਹੋਵੇ? ਇਨ੍ਹਾਂ ਸਵਾਲਾਂ ਦੇ ਜਵਾਬ ਕੋਈ ਵਿਅਕਤੀ ਨਹੀਂ ਦੇ ਸਕਦਾ, ਇਹਦੇ ਜਵਾਬ ਸਮੁੱਚੇ ਪੰਥ ਨੇ ਦੇਣੇ ਹਨ। ਇਹ ਦੋ ਸੁਝਾਉ ਖ਼ਿਦਮਤ ਵਿਚ ਹਾਜ਼ਰ ਹਨ।

ਸਿੱਖ ਅਲਪ ਸੰਖਿਆ ਹਨ। ਦੁਨੀਆਂ ਅਲਪ-ਸੰਖਿਆਵਾਂ ਦਾ ਸਮੂਹ ਹੈ ਕਿਉਂਕਿ ਬਹੁ-ਸੰਖਿਆ ਕੋਈ ਨਾ ਕੋਈ ਢੰਗ ਬਣਾ ਕੇ ਸਿਰਜੀ ਜਾਂਦੀ ਹੈ। ਕਈ ਵਾਰ ਅਲਪ ਸੰਖਿਆ ਦੀ ਜਾਨ ਖ਼ਤਰੇ ਵਿਚ ਹੁੰਦੀ (20ਵੀਂ ਸਦੀ ਦਾ ਇਤਿਹਾਸ ਅਲਪ ਸੰਘਾਰ ਦੀ ਵਾਰਤਾ ਹੈ) ਪਰ ਅਲਪ ਸੰਖਿਆ ਦਾ ਅਸਤਿਤ੍ਵ ਹਮੇਸ਼ਾ ਖ਼ਤਰੇ ਵਿਚ ਰਹਿੰਦਾ ਹੈ। ਗੁਰੂ ਪੰਥ ਨੇ ਸਾਰੀ ਦੁਨੀਆ ਦੇ ਅਲਪਾਂ ਦੀ ਅਗਵਾਈ ਕਰਕੇ ਜਗਤ-ਗੁਰੂ ਹੋਣਾ ਹੈ।

ਦੂਸਰੇ ਸਿੱਖ ਅਰਦਾਸ ਕਰਦੇ ਆਪਣੇ ਆਪ ਨੂੰ ਨਿਮਾਣੇ, ਨਿਤਾਣੇ, ਨਿਓਟੇ, ਕਹਿੰਦੇ ਹਨ ਅਤੇ ਗੁਰੂ ਪੰਥ ਨੇ ਸਾਰੀ ਦੁਨੀਆ ਦੇ ਨਿਮਾਣਿਆਂ, ਨਿਤਾਣਿਆਂ, ਨਿਓਟਿਆਂ ਦੀ ਓਟ, ਤਾਣ ਤੇ ਮਾਣ ਹੋਣਾ ਹੈ।

ਇਕ ਛੋਟਾ ਜਿਹਾ ਨੁਕਤਾ ਹੈ। ਅਲਪ ਸੰਖਿਆ ਦੀ ਨੀਤੀ ਬਹੁਸੰਖਿਆ ਦੀ ਨੀਤੀ ਵਰਗੀ ਨਹੀਂ ਹੋ ਸਕਦੀ। ਕਾਰਨ? ਬਹੁਸੰਖਿਆ ਦਾ ਗ਼ਲਤੀ ਕਰਕੇ ਵੀ ਸਰ ਜਾਂਦਾ ਹੈ; ਅਲਪ ਸੰਖਿਆ ਦੀ ਗ਼ਲਤੀ ਘਾਤਕ ਹੁੰਦੀ ਹੈ। ਪਾਠਕ ਇਹਦੀ ਮਿਸਾਲ ਜਾਣਦੇ ਹਨ।

ਸਾਡੀ ਸਿਆਸਤ ਬਹੁਤੀ ਕਰਕੇ ਨਾਹਰੇ ਅਤੇ ਲਾਰੇ ਦੀ ਸਿਆਸਤ ਰਹੀ ਹੈ। ਕਾਨਫ਼ਰੰਸਾਂ, ਮੇਲਿਆਂ, ਜਨਤਾ ਦਰਸ਼ਨ ਵਿਚ ਇਹ ਭੁੱਲ ਹੀ ਹੁੰਦਾ ਹੈ। ਪਛੜੇ ਦੇਸ਼ਾਂ ਦਾ ਗੁਜ਼ਾਰਾ ਸਰਕਾਰੀ ਅਮਲੇ 'ਤੇ ਨਿਰਭਰ ਹੋ ਕੇ ਨਹੀਂ ਹੋ ਸਕਦਾ ਹੈ। ਅਸੀਂ ਗੁਰਦੁਆਰਿਆਂ ਵਿਚ ਕਾਰ ਸੇਵਾ ਕਰਦੇ ਹਾਂ। ਦੁਨੀਆ ਹੈਰਾਨ ਹੈ ਕਿ ਕੰਮ ਕਰਨ ਵਾਲੇ, ਦਿਹਾੜੀ ਮੰਗਣ ਦੀ ਥਾਂ ਉਲਟੇ

ਪੈਸੇ ਦਿੰਦੇ ਹਨ (ਚੜ੍ਹਾਵਾ)। ਸਾਡੀ ਰਾਜਨੀਤੀ ਦੀ ਵੀ ਥਾਂ ਥਾਂ 'ਤੇ ਕਾਰਸੇਵਾ ਦੀ ਹੋਣੀ ਚਾਹੀਦੀ ਹੈ। ਆਗੂ ਦਾ ਮਤਲਬ ਜਨਤਾ ਨੂੰ ਸਿਖਿਅਤ ਕਰਨਾ ਹੈ, ਫਸਲਬਾੜੀ ਬਾਰੇ ਚੱਜ ਆਚਾਰ ਬਾਰੇ, ਸਿਹਤ ਸੰਭਾਲ ਬਾਰੇ ਅਤੇ ਭਵਿੱਖ ਦੀ ਖ਼ਬਰਦਾਰੀ ਕਰਨੀ।

ਅੰਤ ਵਿਚ ਸੈਂਟ ਆਗਸਟੀਨ (St. Augustine) ਦੇ ਸ਼ਬਦਾਂ ਵਿਚ ਸਿੱਖ ਚਿੰਤਕਾਂ/ਨੀਤੀਵਾਨਾਂ ਨੂੰ ਬੇਨਤੀ ਕਰਨੀ ਹੈ। ਸੈਂਟ ਆਗਸਟੀਨ ਕਹਿੰਦਾ ਹੈ ਕਿ ਜਿਹਨਾਂ ਨਾਲ ਮੇਰੀ ਈਸਾਈ ਹਮਦਰਦੀ (charity) ਦੀ ਸਾਂਝ ਨਹੀਂ ਉਹਨਾਂ ਨਾਲ ਮੈਂ ਬਹਿਸ ਨਹੀਂ ਕਰਨੀ ਪਰ ਜਿਹਨਾਂ ਨਾਲ ਈਸਾਈ ਹਮਦਰਦੀ ਦੀ ਸਾਂਝ ਹੈ ਉਹਨਾਂ ਨਾਲ ਸਾਂਝ ਦੇ ਘੇਰੇ 'ਚ ਰਹਿੰਦਿਆਂ ਮੈਨੂੰ ਮਤਭੇਦਾਂ ਦੀ ਲੰਬੀ ਚਿੰਤਾ ਨਹੀਂ। ਸਾਡੇ ਚਿੰਤਕਾਂ/ਨੀਤੀਵਾਨਾਂ ਦੇ ਮਤਭੇਦ, ਦੁਸ਼ਮਣੀਆਂ ਹੋ ਸਕਦੀਆਂ ਹਨ ਪਰ ਸਾਂਝ ਦੀ ਲਛਮਣ ਰੇਖਾ ਨਹੀਂ ਟੱਪਦੀ। ਸਿੱਖ ਨੇ ਸਿੱਖ ਦੀ ਬਾਂਹ ਫੜ੍ਹ ਕੇ ਸਾਰੀ ਦੁਨੀਆਂ ਦੀ ਬਾਂਹ ਫੜ੍ਹਨੀ ਹੈ ਅਤੇ ਕੀ ਪਤੈ ਕਿਹੜੇ ਸਿੱਖ ਦੀ ਕਦੋਂ ਲੋੜ ਪਏ।

"When so many meanings, all of them acceptable as true, can be extracted from the words that Moses wrote (i.e. The Bible) do you not see how foolish it is to make a bold assertion that one in particular is the one he had mind? Do you not see how foolish it is to enter into mischievous arguments which are an offence against that very charity for the sake of which he wrote emong one of the words, that we aretrying to explain." —*Confessions*, St.Augustine, Panguin, 1981, 303.

# ਹੁਣ ਇਕ ਹੋਰ ਪੁਨਰ-ਜਾਗ੍ਰਿਤੀ ਲਹਿਰ ਦੀ ਲੋੜ

*ਹਿੰਮਤ ਸਿੰਘ ਸੋਢੀ*

ਦੁਨੀਆ ਭਰ ਵਿਚ ਅੱਜ ਬਹੁ-ਧਰੁਵੀ ਸੰਸਾਰ (multi-polar world) ਦੀ ਚਰਚਾ ਹੈ। ਇਕ ਪਾਸੇ ਪੱਛਮੀ ਤਾਕਤਾਂ ਹਨ, ਦੂਜੇ ਪਾਸੇ ਵਿਕਾਸਸ਼ੀਲ ਦੇਸ਼। ਪੱਛਮੀ ਤਾਕਤਾਂ ਵਿਚ ਵੀ ਆਪਸੀ ਅੰਤਰ-ਵਿਰੋਧ ਹਨ ਅਤੇ ਵਿਕਾਸਸ਼ੀਲ ਦੇਸ਼ ਵੀ ਵੱਖ-ਵੱਖ ਬਲਾਕਾਂ ਨਾਲ ਰਲ-ਗੱਡ ਹਨ। ਇਹਨਾਂ ਦੇ ਵਿਚਾਲੇ ਹੀ ਇਕ ਪਾਸੇ ਚੀਨ ਹੈ ਜੋ ਦੁਨੀਆ ਦੀ ਇਕ ਵੱਡੀ ਤਾਕਤ ਦੇ ਤੌਰ 'ਤੇ ਉਭਰ ਰਿਹਾ ਹੈ ਅਤੇ ਦੂਜੇ ਪਾਸੇ ਇਕ-ਜੁੱਟ ਹੋਇਆ ਮੁਸਲਿਮ ਬਲਾਕ, ਜਿਨ੍ਹਾਂ ਵਿਚਾਲੇ ਵੀ ਕੁਝ ਨਾ ਕੁਝ ਮੱਤ-ਭੇਦਾਂ ਦੇ ਨਾਲ-ਨਾਲ ਸਭ ਦਾ ਪੱਛਮੀ ਤਾਕਤਾਂ ਨਾਲ ਵੀ ਤਨਾਉ ਚੱਲ ਰਿਹਾ ਹੈ। ਅਜਿਹੀ ਅੰਤਰ-ਰਾਸ਼ਟਰੀ ਸਥਿਤੀ ਵਿਚ ਸਿੱਖ ਭਾਈਚਾਰਾ ਕਿਥੇ ਕਰਕੇ ਖੜ੍ਹਾ ਹੈ, ਇਹ ਮਸਲਾ ਵਿਚਾਰਨ-ਯੋਗ ਹੈ।



ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਦੁਨੀਆ ਦੇ ਪੰਜ ਪਹਿਲੇ ਵੱਡੇ ਧਰਮਾਂ ਵਿਚੋਂ ਇਕ ਸਿੱਖ ਧਰਮ-ਪੂਰਬੀ ਸਭਿਅਤਾ ਦਾ ਨਿਚੋੜ ਅਤੇ ਇਕ ਵਿਸ਼ੇਸ਼ ਪੰਥ ਹੁੰਦੇ ਹੋਏ ਵੀ ਪੰਥ-ਨਿਰਪੇਖ ਹੈ:

*ਮੰਨੈ ਮਗੁ ਨ ਚਲੈ ਪੰਥੁ। ਮੰਨੈ ਧਰਮ ਸੇਤੀ ਸਨਬੰਧੁ॥* (ਜਪੁਜੀ : 14)

ਚਾਰ ਵੇਦਾਂ ਦੀ ਰਚਨਾ ਤੋਂ ਲੈ ਕੇ ਸਤਾਰ੍ਹਵੀਂ ਸਦੀ ਤਕ ਭਾਰਤੀ ਅਤੇ ਪੂਰਬੀ ਫਲਸਫ਼ੇ ਦਾ ਜੋ ਵੀ ਤੱਤ-ਸੱਤ ਸੀ, ਉਹ 'ਪੰਜਵੇਂ ਵੇਦ' ਆਦਿ ਗ੍ਰੰਥ ਦੇ ਰੂਪ ਵਿਚ ਵਿਦਮਾਨ ਹੈ। ਇਸ ਪ੍ਰਕਾਰ, ਸਿਧਾਂਤਕ ਤੌਰ 'ਤੇ, ਸਿੱਖ ਧਰਮ ਇਕ ਸੰਪੂਰਨ ਅਤੇ ਗਤੀਸ਼ੀਲ ਇਨਕਲਾਬ ਹੈ, ਜੋ ਜੀਵਨ ਦੇ ਹਰ ਪੱਖ ਸਮਾਜਿਕ, ਸਭਿਆਚਾਰਕ, ਸਰੀਰਕ, ਅਧਿਆਤਮਕ ਅਤੇ ਰਾਜਨੀਤਕ ਪੱਖਾਂ ਨੂੰ ਸੰਬੋਧਿਤ ਹੁੰਦਾ ਹੈ। ਲੋੜ ਇਸ ਗੱਲ ਦੀ ਹੈ ਕਿ ਸਿੱਖ ਭਾਈਚਾਰਾ ਪੰਜਾਬ, ਭਾਰਤੀ ਉਪਮਹਾਂਦੀਪ ਅਤੇ ਸੰਸਾਰ ਪੱਧਰ 'ਤੇ ਆ ਰਹੀਆਂ ਤਬਦੀਲੀਆਂ ਅਤੇ ਰੁਹਜਾਨਾਂ ਦੇ ਪ੍ਰਸੰਗ ਵਿਚ ਆਪਣੇ ਦਰਪੇਸ਼ ਮਸਲਿਆਂ ਨੂੰ ਸਮਝਣ ਦਾ ਜਤਨ ਕਰੇ। ਪਰ, ਸਿੱਖਾਂ ਦੀਆਂ ਸਥਾਪਤ ਸੰਸਥਾਵਾਂ ਉੱਤੇ ਕਾਬੂ ਜਾਗੀਰਦਾਰੀ ਬਿਰਤੀ ਵਾਲਾ ਗੁੱਟ ਕੀ ਇਹਨਾਂ ਤਬਦੀਲੀਆਂ, ਰੁਹਜਾਨਾਂ ਤੇ ਤਕਾਜ਼ਿਆਂ ਨੂੰ ਸਮਝਣ ਦੇ ਯੋਗ ਜਾਂ ਸਮਰੱਥ ਹੈ? ਬਿਲਕੁਲ ਨਹੀਂ। ਅਜੋਕਾ ਕਾਬਜ਼ ਗਰੁੱਪ ਤਾਂ ਸਮੁੱਚੇ ਸਿੱਖ ਭਾਈਚਾਰੇ ਦੀ ਪ੍ਰਤੀਨਿਧਤਾ ਵੀ ਨਹੀਂ ਕਰ ਸਕਦਾ। ਇਹ ਕੇਵਲ ਅਮੀਰ ਕਿਰਸਾਨੀ ਅਤੇ ਕੁਝ ਉਪਰਲੇ ਸਿੱਖ ਵਪਾਰੀਆਂ ਦਾ

ਪ੍ਰਤੀਨਿਧ ਗਰੁੱਪ ਹੈ। ਇਹ ਸ੍ਰੇਸ਼ਟ ਵਰਗ ਤਾਂ ਸਿਰਫ਼ ਭਾਰਤੀ ਪੱਧਰ ਦੇ ਸ੍ਰੇਸ਼ਟ ਵਰਗ ਨਾਲ ਹੀ ਮੇਲ-ਜੋਲ ਰੱਖ ਸਕਦਾ ਹੈ। ਗ਼ਲਤ ਲੀਡਰਸ਼ਿਪ ਨੇ ਸਿੱਖਾਂ ਨੂੰ ਅਜਿਹੀ ਦੁਬਿਧਾ-ਗ੍ਰਸਤ ਸਥਿਤੀ ਵਿਚ ਪਹੁੰਚਾ ਦਿੱਤਾ ਹੈ, ਜੋ ਸਭ ਦੇ ਸਾਹਮਣੇ ਹੈ। ਇਸ ਪ੍ਰਸੰਗ ਵਿਚ, ਵਿਸ਼ਵ-ਪੱਧਰ ਉੱਤੇ, ਮਨੁੱਖਤਾ ਦੀ ਦਸ਼ਾ-ਦੁਰਦਸ਼ਾ ਉੱਤੇ ਝਾਤ ਮਾਰਨੀ ਵੀ ਜ਼ਰੂਰੀ ਹੈ।

ਅੱਜ ਵਿਸ਼ਵ ਵਿਚ ਖ਼ਪਤਕਾਰੀ ਸਭਿਆਚਾਰ (Consumer Culture) ਦਾ ਬੋਲਬਾਲਾ ਹੈ ਜਿਸ ਨੇ ਅਸੰਤੁਲਿਤ ਪਦਾਰਥਵਾਦੀ ਰੁਚੀਆਂ ਨੂੰ ਜਨਮ ਦਿੱਤਾ ਹੈ। ਇਹ ਉਹ ਤਾਕਤਾਂ ਤੇ ਰੁਚੀਆਂ ਹਨ ਜੋ ਮਨੁੱਖ ਨੂੰ ਪਸ਼ੂ-ਬਿਰਤੀ ਵੱਲ ਅਤੇ ਮਸ਼ੀਨ ਦਾ ਅਜਿਹਾ ਪੁਰਜ਼ਾ ਬਣਨ ਵੱਲ ਲਿਜਾ ਰਹੀਆਂ ਹਨ ਜਿਸ ਦੀ ਆਪਣੀ ਕੋਈ ਸੁਤੰਤਰ ਹੋਂਦ ਨਹੀਂ ਹੁੰਦੀ ਤੇ ਜੋ ਮਨੁੱਖ ਨੂੰ ਲੋਭ-ਲਾਲਚ, ਹੰਕਾਰ ਅਤੇ ਸਵਾਰਥ ਵੱਲ ਖਿੱਚਦੀਆਂ ਹਨ। ਚਾਹੀਦਾ ਤਾਂ ਇਹ ਸੀ ਕਿ ਇਹਨਾਂ ਦਾ ਟਾਕਰਾ ਅਕਾਲ-ਪੁਰਖ ਕੀ ਫ਼ੌਜ (ਖ਼ਾਲਸਾ ਪੰਥ) ਨਿਮਰਤਾ, ਸਿਆਣਪ, ਸਮਰਪਣ-ਭਾਵਨਾ ਨਾਲ ਕਰਦੀ ਪਰ ਸਾਡੀ ਅਜੋਕੀ ਸਿੱਖ ਲੀਡਰਸ਼ਿਪ ਨੇ ਖ਼ਾਲਸੇ ਨੂੰ ਅਕਾਲਪੁਰਖ ਕੀ ਫੌਜ ਨਹੀਂ ਰਹਿਣ ਦਿੱਤਾ ਸਗੋਂ ਸਿੱਖਾਂ ਨੂੰ ਆਪਣੀ ਸੁਆਰਥੀ ਰਾਜਨੀਤੀ ਦੇ ਮੁਹਰੇ ਬਣਾ ਕੇ ਰੱਖ ਦਿੱਤਾ ਹੈ। ਇਹ ਲੀਡਰਸ਼ਿਪ ਅਜਿਹੀ ਅਹਿਲੀਅਤ ਨਹੀਂ ਰੱਖਦੀ ਕਿ ਕੋਈ ਨਮੂਨੇ ਦੀ ਅਗਵਾਈ ਦੇ ਸਕੇ। ਦੂਜੇ ਪਾਸੇ ਆਪ ਸਿੱਖ, ਸਿੱਖੀ ਦੇ ਸਹੀ ਰਸਤੇ ਤੋਂ ਥਿੜ੍ਹਕੇ ਹੋਏ, ਆਪਣੇ ਬੁਨਿਆਦੀ ਕਿਰਦਾਰ, ਕਿਰਤ ਕਰਨ, ਵੰਡ ਛਕਣ, ਨਾਮ ਜਪਣ ਨੂੰ ਵੀ ਭੁੱਲ ਗਏ ਹਨ—ਜਿਵੇਂ ਕਿ 'ਕਿਰਤ ਕਰਨ' ਦਾ ਅਰਥ ਤਨਖਾਹ, ਉਜਰਤ ਜਾਂ ਮੁਨਾਫ਼ਾ ਇਕੱਠਾ ਕਰਨਾ, 'ਵੰਡ ਕੇ ਛਕਣ' ਦਾ ਅਰਥ 'ਧਰਮ ਅਰਥ' ਕੁਝ ਚੜ੍ਹਾਵਾ ਚੜ੍ਹਾ ਦੇਣਾ ਤੇ 'ਨਾਮ ਜਪਣ' ਦਾ ਅਰਥ ਵੱਧ ਤੋਂ ਵੱਧ ਗੁਰਦੁਆਰੇ ਮੱਥਾ ਟੇਕ ਆਉਣਾ ਜਾਂ ਜ਼ਬਾਨੀ-ਕਲਾਮੀ, ਮਸ਼ੀਨੀ ਤਰੀਕੇ ਨਾਲ, ਕੋਈ ਪਾਠ ਕਰ ਛੱਡਣਾ ਹੋਵੇ। ਕੋਈ ਸੁੱਖਣਾ ਸੁੱਖ ਲੈਣੀ ਅਤੇ ਮੰਗ ਪੂਰੀ ਹੋਣ ਉੱਤੇ ਕੁਝ ਮਾਇਆ ਅਰਦਾਸ ਕਰਾ ਦੇਣੀ, ਕੋਈ ਸਿਹਤਮੰਦ ਸਿੱਖ ਮਰਿਆਦਾ ਨਹੀਂ ਹੈ। ਇਸ ਪ੍ਰਕਾਰ ਕਿਰਤ ਕਰਨ, ਵੰਡ ਛਕਣ ਤੇ ਨਾਮ ਜਪਣ ਦਾ ਅਸਲ ਮਨੋਰਥ ਪਦਾਰਥਵਾਦੀ ਰੁਚੀਆਂ ਦੇ ਭਾਰ ਹੇਠ ਚਿਰਾਂ ਤੋਂ ਦਮ ਤੋੜ ਰਿਹਾ ਹੈ। ਲੀਡਰਸ਼ਿਪ ਨੇ ਨਿਰੋਲ ਆਦਰਸ਼ਵਾਦੀ ਅਤੇ ਵਚਨ-ਬੱਧ ਸਿੱਖ ਵਿਦਵਾਨਾਂ ਦੇ ਪਨਪਣ ਲਈ ਕੋਈ ਢੁਕਵਾਂ ਮਾਹੌਲ ਪੈਦਾ ਹੀ ਨਹੀਂ ਕੀਤਾ। ਅੱਜ ਤੋਂ ਸੌ ਸਾਲ ਪਹਿਲਾਂ ਸਿੱਖ ਧਰਮ ਬਾਰੇ ਲਿਖਣ ਵਾਲੇ ਅੰਗਰੇਜ਼ ਵਿਦਵਾਨ **ਐੱਮ. ਏ. ਮੈਕਾਲਿਫ਼** ਨੇ ਆਪਣੀ ਪ੍ਰਸਿੱਧ ਰਚਨਾ 'ਸਿਖ ਧਰਮ' (Sikh religion) ਵਿਚ ਇਹ ਚਿੰਤਾ ਪ੍ਰਗਟਾਈ ਸੀ ਕਿ ਗੁਰਬਾਣੀ ਦੇ ਕੁੰਜੀਗਤ ਸ਼ਬਦਾਂ ਅਤੇ ਭਾਵਪੂਰਤ ਡੂੰਘੇ ਅਰਥਾਂ ਵਾਲੀਆਂ ਤੁਕਾਂ ਨੂੰ ਸਮਝਣ ਵਾਲੇ ਕੁਝ ਹੀ ਗਿਣੇ-ਚੁਣੇ ਵਿਦਵਾਨ ਬਚੇ ਹਨ ਅਤੇ ਜੇ ਇਹਨਾਂ ਦੇ ਗਿਆਨ ਤੇ ਜਾਣਕਾਰੀ ਦਾ ਲਾਭ ਨਾ ਉਠਾਇਆ ਗਿਆ ਤਾਂ ਗੁਰਬਾਣੀ ਦੇ ਕਈ ਕੁੰਜੀਗਤ ਸ਼ਬਦਾਂ ਦਾ ਸਹੀ ਅਰਥ ਸਮਝਣ ਵਾਲੇ ਅਤੇ ਸਮਝਾਉਣ ਵਾਲਾ ਕੋਈ ਨਹੀਂ ਬਚੇਗਾ।[1] ਪਰ ਉਦੋਂ ਵੀ ਉਸ ਦੀ ਚੇਤਾਵਨੀ ਨੂੰ ਕਿਸੇ ਨੇ ਨਹੀਂ ਸੀ ਗੌਲਿਆ। ਨਤੀਜਾ ਜੋ ਸਾਹਮਣੇ ਆਇਆ ਹੈ ਉਸ ਦੀ ਭਿਆਨਕਤਾ ਦਾ ਅੰਦਾਜ਼ਾ ਵੀ ਹੁਣ ਕੋਈ ਵਿਰਲਾ-ਟਾਵਾਂ ਵਿਦਵਾਨ ਹੀ ਲਗਾ ਸਕਦਾ ਹੈ। ਇਸ ਦੀ ਪੁਸ਼ਟੀ ਲਈ

ਦਾਲ ਵਿਚ ਇਕ ਦਾਨਾ ਮਾਤਰ ਹੀ ਦੇਖੋ। ਉਹ ਹੈ "**ਸਿਰੋਪਾ**" ਦੇਣ ਦੀ ਪ੍ਰਥਾ। ਸਿੱਖੀ, ਸਿੱਖ-ਜਗਤ ਜਾਂ ਗੁਰਬਾਣੀ ਪ੍ਰਤੀ ਸੇਵਾਵਾਂ ਨੂੰ ਮੁਖ ਰੱਖਕੇ, ਕਾਬਜ਼ ਸਿੱਖ ਲੀਡਰਸ਼ਿਪ ਵੱਲੋਂ ਕਿਸੇ ਵਿਅਕਤੀ ਨੂੰ ਸਿਰੋਪਾ ਦਿੱਤਾ ਜਾਂਦਾ ਰਿਹਾ ਹੈ। ਇਸ ਬਾਰੇ ਨਿਰਣਾ ਅਕਾਲ-ਤਖ਼ਤ ਉੱਤੇ ਕਾਬਜ਼ ਗਰੁੱਪ ਆਪਣੀ ਨਿੱਜੀ ਮਨੋਰਥ-ਸਿਧੀ, ਸਵਾਰਥ ਜਾਂ ਆਪਣੀ ਹਉਂ ਨੂੰ ਪੱਠੇ ਪਾਉਣ ਲਈ ਕਰਦਾ ਰਿਹਾ ਹੈ। ਮੋਹਰ ਬਣਾਇਆ ਜਾਂਦਾ ਰਿਹਾ ਹੈ ਜੱਥੇਦਾਰ, ਗ੍ਰੰਥੀਆਂ ਅਤੇ ਗਿਆਨੀਆਂ ਨੂੰ। ਪਹਿਲੇ ਵਿਸ਼ਵ-ਯੁੱਧ ਸਮੇਂ ਗ਼ਦਰੀ ਬਾਬਿਆਂ ਨੂੰ 'ਪੰਥ-ਵਿਰੋਧੀ' ਕਰਾਰ ਦਿੱਤਾ ਜਾਣਾ ਅਤੇ 'ਗੁਰਦੁਆਰਾ ਲਹਿਰ' ਸਮੇਂ ਰੂੜ ਸਿੰਘ ਜਹੇ 'ਪੰਥ-ਦੁਸ਼ਮਣ' ਨੂੰ ਸਿਰੋਪਾ ਦਿੱਤਾ ਜਾਣਾ, ਇਹ ਸਭ ਗ਼ਲਤ ਅਤੇ ਸਵਾਰਥੀ ਲੀਡਰਸ਼ਿਪ ਦੇ ਕਾਰਨਾਮੇ ਹਨ 'ਸਿਰੋਪਾ' (ਸਿਰ ਤੋਂ ਪੈਰਾਂ ਤਕ ਗੁਰੂ ਪ੍ਰਤੀ ਵਚਨ-ਬੱਧਤਾ) ਦਾ ਅਰਥ ਅਤੇ ਮਨੋਰਥ ਇਹ ਲੀਡਰਸ਼ਿਪ ਚਿਰਾਂ ਤੋਂ ਭੁੱਲੀ ਬੈਠੀ ਹੈ, ਜਾਂ ਇਸ ਦੀ ਮਰਿਆਦਾ ਤੇ ਇਸ ਦੇ ਸਹੀ ਅਰਥ ਵੱਲੋਂ ਅਵੇਸਲੀ ਹੈ ਅਤੇ ਇਸ ਬਾਰੇ ਉਸ ਨੇ ਸਿਖ ਜਨ-ਸਮੂਹ ਨੂੰ ਕੇਵਲ ਤਮਾਸ਼ਾਈ ਬਣਾ ਕੇ ਰੱਖਿਆ ਹੈ। ਗੁਰੂ ਸਾਹਿਬਾਂ ਨੇ ਅਜਿਹਾ ਸਿਰੋਪਾ ਲੈਣ ਵਾਲਿਆਂ ਨੂੰ 'ਬਾਵਲੇ' ਅਤੇ ਸਿਰੋਪਾ ਦੇਣ ਵਾਲਿਆਂ ਨੂੰ ਨਿਲੱਜ ਕਿਹਾ ਹੈ ਅਤੇ ਰੂਪਕ ਇਕ ਚੂਹੇ ਦਾ ਵਰਤਿਆ ਹੈ ਕਿ ਕਿਵੇਂ ਇਕ ਚੂਹੇ ਨੇ ਲੱਕ ਨਾਲ ਛੱਜ ਬੰਨ੍ਹ ਲਿਆ ਅਤੇ ਏਸੇ ਗੱਲ ਉੱਤੇ ਆਕੜਿਆ ਫਿਰੇ ਪਰ ਛੱਜ ਸਮੇਤ ਉਹ ਆਪਣੀ ਖੁੱਡ ਵਿਚ ਵਾਪਸ ਨਹੀਂ ਸੀ ਜਾ ਸਕਦਾ:



*ਕੁਲ੍ਹਾ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ॥*
*ਚੂਹਾ ਖਡ ਨ ਮਾਵਈ ਤਿਕਲ ਬੰਨ੍ਹੈ ਛਜ॥੬॥* (**ਆਦਿ ਗ੍ਰੰਥ** : 1286)

ਅਸਲੀ ਸਿੱਖ ਮਰਿਆਦਾ ਵੱਲ ਲੀਡਰਸ਼ਿਪ ਦਾ ਕੋਈ ਧਿਆਨ ਨਹੀਂ, ਸਗੋਂ ਅਹਿਮ ਮਸਲਿਆਂ ਵੱਲੋਂ ਸਿੱਖਾਂ ਦਾ ਧਿਆਨ ਹਟਾਉਣ ਲਈ ਕਈ ਪ੍ਰਕਾਰ ਦੀਆਂ ਚੁਸਤੀਆਂ ਤੋਂ ਕੰਮ ਲਿਆ ਜਾਂਦਾ ਹੈ—ਕਦੇ ਲੰਗਰ-ਪੰਗਤ ਵਿਚ ਬੈਠ ਕੇ ਛਕਣ ਜਾਂ ਕੁਰਸੀਆਂ ਵਰਤਣ ਦਾ ਮਸਲਾ, ਕਦੇ 'ਸਹਿਜਧਾਰੀ' ਬਨਾਮ 'ਅੰਮ੍ਰਿਤਧਾਰੀ' ਸਿੰਘ ਜਾਂ ਸਿੱਖ ਦੀ ਪ੍ਰੀਭਾਸ਼ਾ, ਕਦੇ ਦੂਜੇ ਧਰਮਾਂ ਵਾਲਿਆਂ ਵਿਚ ਸਿੱਖੀ ਦਾ ਪ੍ਰਚਾਰ ਜਾਂ ਸਿੱਖੀ ਦੇ ਵਾਧੇ, ਜਾਂ ਸਿੰਘ ਸਜਾਉਣ ਦਾ ਮਸਲਾ, ਕਦੇ ਅਕਾਲ-ਤਖ਼ਤ ਦੀ ਹੁਕਮ ਅਦੂਲੀ (ਹੁਕਮਨਾਮਾ ਨਾ ਮੰਨਣਾ, ਜਾਂ ਪੇਸ਼ ਨਾ ਹੋਣਾ)। ਕਦੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਲਈ ਵੋਟਰ ਦੀ ਪ੍ਰੀਭਾਸ਼ਾ; ਕਦੇ ਗੁਰਧਾਮਾਂ ਵਿਖੇ ਲੀਡਰਾਂ ਵੱਲੋਂ ਇਕ ਦੂਜੇ ਦੀਆਂ ਪੱਗਾਂ ਉਛਾਲੀਆਂ ਜਾਣ ਦੇ ਸ਼ੋਸ਼ੇ ਆਦਿ। ਕਦੇ ਪੱਛਮੀ ਦੇਸ਼ਾਂ ਦੇ ਗੋਰੇ ਲੋਕਾਂ ਨੂੰ ਸਿੱਖੀ ਵਲਗਣ ਵਿਚ ਲਿਆ ਕੇ, ਸਿੱਖ ਬਾਣਾ ਸਜਾ ਕੇ ਧਰਮ ਦੇ ਨਾਂ ਉੱਤੇ ਆਪਣੀ ਸਾਖ ਵਧਾਉਣ ਅਤੇ ਨਵੀਂ ਪ੍ਰਕਾਰ ਦੀ 'ਗੁਰੂਡਮ' ਦੀ ਡੁਗਡੁਗੀ ਵਜਾਈ ਜਾਂਦੀ ਹੈ। ਕੋਈ ਹੈਰਾਨੀ ਦੀ ਗੱਲ ਨਹੀਂ ਹੋਵੇਗੀ ਕਿ ਜੇ ਅਜਿਹਾ ਕੋਈ ਵਿਅਕਤੀ ਪੱਛਮ ਵਿਚ ਆਪਣੀ ਨਿੱਜੀ ਮਨੌਤ ਦੇ ਥੜ੍ਹੇ ਉੱਤੇ ਇਕ ਨਵੇਂ ਤਖ਼ਤ ਦੀ ਸਥਾਪਨਾ ਦਾ ਐਲਾਨ ਕਰ ਦੇਵੇ।

ਏਸੇ ਸੰਬੰਧ ਵਿਚ ਇਹ ਸਵਾਲ ਵੀ ਉੱਠਦਾ ਹੈ ਕਿ ਗ਼ੈਰ-ਸਿੱਖਾਂ ਨੂੰ ਸਿੱਖ ਧਰਮ ਵਿਚ ਸ਼ਾਮਲ ਕਰ ਲੈਣ ਨਾਲ ਸਿੱਖੀ ਜਾਂ ਸਿੱਖਾਂ ਦਾ ਕੋਈ ਵਿਸ਼ੇਸ਼ ਭਲਾ ਹੋਵੇਗਾ? ਢਾਈ-ਤਿੰਨ

ਕਰੋੜ ਜਿੰਨੇ ਵੀ ਸਿੱਖ ਦੁਨੀਆ ਭਰ ਵਿਚ ਇਸ ਸਮੇਂ ਹਨ, ਜੇ ਉਹੀ ਅਸਲੀ, ਨਿਰੋਲ, ਬੇਲਾਗ ਸਿੱਖੀ ਜੀਵਨ-ਜਾਚ ਸਿੱਖ ਲੈਣ ਜਾਂ ਉਹਨਾਂ ਤਕ ਵੀ ਸਿੱਖੀ ਦਾ ਸਹੀ ਸੰਦੇਸ਼ ਪੁੱਜ ਜਾਏ, ਕੀ ਇਹ ਕੋਈ ਘੱਟ ਪ੍ਰਾਪਤੀ ਜਾਂ ਘੱਟ ਮਾਨ ਵਾਲੀ ਗੱਲ ਹੋਵੇਗੀ? ਇਹ ਇਕ ਬੜਾ ਵਿਚਾਰ-ਗੋਚਰਾ ਸਵਾਲ ਹੈ, ਜਿਸ ਬਾਰੇ ਸਿੱਖ ਵਿਦਵਾਨਾਂ ਨੂੰ ਗੰਭੀਰਤਾ ਨਾਲ ਸੋਚਣ ਜਾਂ ਨਿਰਣਾ ਕਰਨ ਦੀ ਲੋੜ ਹੈ। ਇਸ ਸੰਬੰਧ ਵਿਚ ਪ੍ਰਸਿੱਧ ਸਿੱਖ-ਦਾਨਿਸ਼ਵਰ ਪ੍ਰੋ. ਪੂਰਨ ਸਿੰਘ (1880-1931) ਦਾ ਇਹ ਕਥਨ ਪ੍ਰਸਤੁਤ ਹੈ: "It is certainly a tiresome futility for us to go impressing on the busy world of today that unless they keep hair and wear turbans, they cannot understand the Guru. The Guru is already diffusing his mind in the world-mind and if like other theologians and priests, we try to force upon the world our particular theology and rites and symbols, we shall certainly fail." (*Spirit Born People*; Puran Singh; 1929 ed. p. 152; published by Zorawar Singh Budhiman, Peshawar)

("ਅੱਜ ਦੀ ਰੁਝੇਵੇਂ ਭਰੀ ਦੁਨੀਆ ਦੇ ਲੋਕਾਂ ਨੂੰ ਜੇ ਅਸੀਂ ਮੁੜ-ਮੁੜ ਇਹੀ ਦੱਸਣ ਦਾ ਜਤਨ ਕਰਦੇ ਰਹੇ ਕਿ ਜਿੰਨਾ ਚਿਰ ਉਹ ਕੇਸ ਅਤੇ ਪਗੜੀ ਧਾਰਨ ਨਾ ਕਰਨਗੇ, ਤਦ ਤਕ ਉਹ ਗੁਰੂ ਦਾ ਸੰਦੇਸ਼ ਨਹੀਂ ਸਮਝ ਸਕਣਗੇ ਤਾਂ ਇਹ ਸਾਡੀ ਇਕ ਥਕਾ ਦੇਣ ਵਾਲੀ ਤੇ ਵਿਅਰਥ ਪਹੁੰਚ ਹੋਵੇਗੀ। ਗੁਰੂ ਦਾ ਮਨੋਵੇਗ ਤਾਂ ਮੁੱਢ ਤੋਂ ਹੀ ਵਿਸ਼ਵ-ਮਨੋਵੇਗ ਵਿਚ ਵਿਆਪਤ ਹੈ। ਜੇ ਹੋਰ ਧਰਮ-ਗਿਆਨੀਆਂ ਅਤੇ ਪੁਜਾਰੀਆਂ-ਪਾਦਰੀਆਂ ਵਾਂਗ ਅਸੀਂ ਵੀ ਦੁਨੀਆ ਭਰ ਵਿਚ ਆਪਣੀ ਵਿਸ਼ੇਸ਼ ਧਾਰਮਿਕਤਾ, ਰਸਮਾਂ ਅਤੇ ਚਿੰਨ੍ਹਾਂ ਉੱਤੇ ਜ਼ੋਰ ਦੇਂਦੇ ਰਹੇ ਤਾਂ ਅਸਫ਼ਲਤਾ ਦਾ ਹੀ ਮੂੰਹ ਦੇਖਾਂਗੇ।")



ਇੱਕੀਵੀਂ ਸਦੀ ਵਿਚ ਪ੍ਰਵੇਸ਼ ਦੇ ਪ੍ਰਸੰਗ ਵਿਚ ਇਕ ਸੱਜਣ 'ਸੰਪਾਦਿਕ ਦੀ ਡਾਕ' ਵਾਲੇ ਕਾਲਮ ਅਧੀਨ ਅਖ਼ਬਾਰ ਨੂੰ ਲਿਖਦਾ ਹੈ: "ਪੰਜਾਬ ਦੇ ਸੰਤਾਪ ਦਾ ਜ਼ਿੰਮੇਵਾਰ ਦੜੇ ਦਾ ਖ਼ਾਲਸਾ ਸਾਡੇ ਆਪਣੇ ਕੋਲ ਵੀ ਬਹੁਤ ਪਾਤਰਾਂ ਵਿਚ ਮੌਜੂਦ ਹੈ। ਪਰ ਇਸ ਦੀ ਘਾਟ ਪੂਰੀ ਕਰਨ ਲਈ, ਇਸ ਦੀ ਹੋਰ ਸਿਰਜਨਾ ਕਰਨ ਵਾਸਤੇ, ਸਾਡੀਆਂ ਬਹੁਤ ਸਾਰੀਆਂ ਫੈਕਟਰੀਆਂ ਅੰਧਾ-ਧੁੰਦ ਆਪਣੇ ਕੰਮ ਵਿਚ ਲੱਗੀਆਂ ਹੋਈਆਂ ਹਨ। ਪ੍ਰਸ਼ਨ ਪੈਦਾ ਹੁੰਦਾ ਹੈ ਕਿ ਇਹ ਰਿਵਾਇਤ ਹੈ ਕਿ ਹਰ ਸਿੱਖ ਅੰਮ੍ਰਿਤਧਾਰੀ ਹੋਵੇ। (ਗੁਰੂ ਗੋਬਿੰਦ ਸਿੰਘ ਜੀ ਦੇ ਅਨਿਨ ਸ਼ਰਧਾਲੂਆਂ ਤੇ ਸੇਵਕਾਂ ਵਿਚੋਂ ਹੀ ਕਈ ਸਿੱਖ, ਜਿਵੇਂ ਭਾਈ ਨੰਦ ਲਾਲ, ਭਾਈ ਕਨ੍ਹਈਆ ਜੀ ਆਦਿ ਅੰਮ੍ਰਿਤਧਾਰੀ ਨਹੀਂ ਸਨ।) ਅੰਮ੍ਰਿਤ ਦੀ ਦਾਤ ਗੁਰੂ ਦੀ ਮਿਹਰ ਸਦਕਾ ਨਸੀਬ ਹੁੰਦੀ ਹੈ। ਖ਼ਾਲਸੇ ਦੀ ਸਿਰਜਨਾ ਰਿਵਾਇਤ ਨਹੀਂ, ਸਗੋਂ ਸਮੁੱਚੇ ਜੀਵਨ ਦਾ ਬਦਲਾਉ ਹੈ ਅਤੇ ਇਹ ਮਹਾਨ ਦਾਤ ਉਸੇ ਦੇ ਭਾਗਾਂ ਵਿਚ ਹੈ ਜਿਸ ਉੱਪਰ ਗੁਰੂ ਦੀ ਕਿਰਪਾ ਹੋਵੇ। ਇਹ ਦੁਰਲੱਭ ਦਾਤ ਹਰ ਐਰੇ-ਗੈਰੇ ਨੱਥੂ-ਖੈਰੇ ਨੂੰ ਹਾਸਿਲ ਨਹੀਂ ਹੈ। ਇਸ ਲਈ ਜਿਹੜਾ ਵੀ ਸਿੱਖ ਸਿੱਖੀ ਦਾ ਉੱਚਤਮ ਰੂਪ ਅਖ਼ਤਿਆਰ ਕਰਨ ਲਈ 'ਜੀਵਨ ਦੀ ਛਡ ਆਸਿ'

ਦਾ ਧਾਰਨੀ ਹੋ ਕੇ, ਅੰਮ੍ਰਿਤਧਾਰੀ ਹੁੰਦਾ ਹੈ, ਉਹ ਗੁਰੂ-ਰੂਪ ਹੈ ਅਤੇ ਸਮੂਹ ਸਿੱਖ-ਜਗਤ ਤਾਂ ਕੀ, ਸਾਰੀ ਲੋਕਾਈ ਉਸ ਨੂੰ ਨਮਸਕਾਰ ਕਰਦੀ ਹੈ।

"ਜੋ ਸਿੱਖ ਅੰਮ੍ਰਿਤਪਾਨ ਕਰਕੇ ਸਿਰਫ਼ ਇਕ ਰਿਵਾਇਤ ਪੂਰੀ ਕਰਦਾ ਹੈ, ਤਾਂ ਉਹ ਭੇਖੀ ਹੈ, ਪਾਖੰਡੀ ਹੈ ਤੇ ਨਾਨਕ-ਬਾਣੀ ਦਾ ਵਿਰੋਧੀ ਹੈ। ਜੇਕਰ ਅਸੀਂ ਰਿਵਾਇਤੀ ਖ਼ਾਲਸਾ ਹੀ ਸਿਰਜਦੇ ਚਲੇ ਜਾਵਾਂਗੇ ਤਾਂ ਖ਼ਾਲਸਾਈ ਜਲੌਂ ਦਾ ਪ੍ਰਤਾਪ ਘਟਦਾ ਚਲਾ ਜਾਵੇਗਾ ਅਤੇ ਸਾਡਾ ਸਿਰਜਿਆ ਇਹ ਰਿਵਾਇਤੀ ਖ਼ਾਲਸਾ ਝੂਠੀਆਂ ਅਰਦਾਸਾਂ ਕਰਦਾ, ਨੀਲੇ ਬਸਤਰ ਪਹਿਨ ਕੇ ਤੁਰਕਾਂ ਦੇ ਅਮਲ ਕਰਦਾ ਰਹੇਗਾ, ਮਲੇਛ ਭਾਖਿਆ ਅਪਨਾਏਗਾ, ਸ਼ਾਮੀ ਕਿੱਲੀ ਉੱਤੇ ਗਾਤਰਾ ਟੰਗ ਕੇ ਵਿਸਕੀ ਡੀਕੇਗਾ, ਅਕੀਦਤ ਦੀਆਂ ਥਾਵਾਂ ਉੱਤੋਂ ਧੰਨ ਬਟੋਰੇਗਾ।...ਇਸੇ ਲਈ ਸ਼ਾਇਦ ਇਕ ਵੀ ਅਜਿਹਾ ਰਾਜਸੀ ਜਾਂ ਧਾਰਮਿਕ ਨੇਤਾ ਨਜ਼ਰ ਨਹੀਂ ਆਉਂਦਾ ਜਿਸ ਦੇ ਗੱਲ ਨੂੰ ਲੱਗ ਕੇ ਕੋਈ ਸਿੱਖ ਆਪਣਾ ਹਿਰਦਾ ਠੰਢਾ-ਠਾਰ ਕਰ ਲਵੇ। ਇਨ੍ਹਾਂ ਹਾਲਤਾਂ ਵਿਚ ਇੱਕੀਵੀਂ ਸਦੀ ਵਿਚ ਦਾਖ਼ਲ ਹੋਣ ਵਾਲੀ ਸਿੱਖ ਪੀੜ੍ਹੀ ਕੋਲ ਇਕ ਪਾਸੇ ਤਾਂ ਗੁਰੂ ਦੇ ਖ਼ਾਲਸੇ ਦਾ ਇਤਿਹਾਸ ਹੋਵੇਗਾ ਤੇ ਦੂਜੇ ਪਾਸੇ ਦੜੇ ਦੇ ਖ਼ਾਲਸੇ ਦਾ। ਨਵੀਂ ਪੀੜ੍ਹੀ ਨੂੰ ਵਿਰਾਸਤ ਵਿਚ ਰਿਵਾਇਤੀ ਖ਼ਾਲਸੇ ਦੀਆਂ ਖੁਨਾਮੀਆਂ ਮਿਲਣਗੀਆਂ, ਦੂਜੇ ਪਾਸੇ ਅਨੇਕਾਂ ਵਰਤਮਾਨ ਸ਼ਹੀਦਾਂ ਅਤੇ ਭੂਤਕਾਲ ਦੀਆਂ ਖ਼ਾਲਸਈ ਜਲੌਅ ਵਾਲੀਆਂ ਕੁਰਬਾਨੀਆਂ ਦਾ ਸੁਨਹਿਰਾ ਇਤਿਹਾਸ ਹੋਵੇਗਾ। ਪ੍ਰੰਤੂ ਉਸ ਕੋਲ ਮਹਾਤਮਾ ਗਾਂਧੀ ਅਤੇ ਪੰਡਤ ਜਵਾਹਰ ਲਾਲ ਨਹਿਰੂ ਦੇ ਵਾਅਦਿਆਂ ਉੱਤੇ ਆਧਾਰਿਤ ਉੱਤਰੀ ਭਾਰਤ ਦਾ ਉਹ ਵਿਸ਼ੇਸ਼ ਖਿੱਤਾ ਨਹੀਂ ਹੋਵੇਗਾ, ਜਿਸ ਵਿਚ ਸਿੱਖ ਨੌਜਵਾਨ ਪੀੜ੍ਹੀ ਆਜ਼ਾਦੀ ਦਾ ਨਿੱਘ ਮਾਣ ਸਕੇ।...ਇਸ ਤਰ੍ਹਾਂ ਖ਼ਾਲਸੇ ਦਾ ਸੁਨਹਿਰੀ ਇਤਿਹਾਸ ਨਵੀਂ ਪੀੜ੍ਹੀ ਲਈ ਸਿਰਫ਼ ਪ੍ਰੇਰਨਾ ਸਰੋਤ ਹੀ ਬਣ ਕੇ ਰਹਿ ਜਾਵੇਗਾ, ਕਿਉਂਕਿ ਨਵੀਂ ਸਿੱਖ ਪੀੜ੍ਹੀ ਆਪਣੀਆਂ ਮੁੱਢਲੀਆਂ ਕੀਮਤਾਂ ਨੂੰ ਅਪਨਾਉਣ ਦੀ ਥਾਂ ਸਿਰਫ਼ ਆਪਣੇ ਤਿੰਨ ਕੱਪੜੇ ਸਾਂਭਣ ਲਈ ਕਿੱਤਾ-ਮੁਖੀ ਬਣ ਜਾਵੇਗੀ।"

(ਪੰਜਾਬੀ ਟ੍ਰਿਬਿਊਨ : 3-7-95)



ਕੀ ਇੱਕੀਵੀਂ ਸਦੀ ਵਿਚ ਸਿੱਖੀ ਦੀ ਪ੍ਰਸੰਗਿਕਤਾ ਦੇ ਚਿੰਤਕ ਅਤੇ ਹੋਰ ਸਿੱਖ ਬੁੱਧੀਜੀਵੀ ਇਹਨਾਂ ਗੱਲਾਂ ਵੱਲ ਧਿਆਨ ਦੇਣਗੇ ਜੋ ਅਖ਼ਬਾਰ ਦੇ ਇਕ ਸਾਧਾਰਨ ਸਿੱਖ ਪਾਠਕ ਨੇ ਉਠਾਏ ਹਨ?

ਕੂਕਾ ਲਹਿਰ, ਸਿੰਘ ਸਭਾ ਲਹਿਰ ਕੁਝ ਹੋਰ ਨਵ-ਜਾਗ੍ਰਤੀ ਲਹਿਰਾਂ ਅਤੇ ਆਖ਼ਰ 'ਗੁਰਦੁਆਰਾ ਸੁਧਾਰ ਲਹਿਰ' ਦੀਆਂ ਘਾਲਨਾਵਾਂ ਸਦਕਾ 'ਆਨੰਦ ਮੈਰਿਜ ਐਕਟ' (1908) ਅਤੇ 'ਸਿੱਖ ਗੁਰਦੁਆਰਾ ਐਕਟ (ਸੰਨ 1925) ਸਰਕਾਰੀ ਤੌਰ 'ਤੇ ਪਾਸ ਹੋਏ। ਇਸ ਐਕਟ ਅਨੁਸਾਰ 'ਸਿੱਖ' ਹੋਣ ਦੀ ਸ਼ਰਤ ਇਹ ਹੈ ਕਿ ਜੋ ਵੀ ਵਿਅਕਤੀ ਦਸ ਗੁਰੂ ਸਾਹਿਬਾਂ ਅਤੇ ਗ੍ਰੰਥ ਸਾਹਿਬ ਵਿਚ ਵਿਸ਼ਵਾਸ ਰੱਖਦਾ ਹੋਇਆ, ਹੋਰ ਕਿਸੇ ਧਰਮ ਵਿਸ਼ੇਸ਼ ਦਾ ਅਨੁਯਾਈ ਨਹੀਂ ਹੈ, ਉਹ "ਸਿੱਖ" ਕਹਾਉਣ ਦਾ ਹੱਕਦਾਰ ਹੈ। ਸਪੱਸ਼ਟ ਹੈ ਕਿ ਇਸ ਨੇਮ ਦੇ ਧਾਰਨੀ 'ਸਹਿਜਧਾਰੀ' ਹੁੰਦੇ ਹੋਏ ਵੀ ਸਿੱਖ ਹਨ। ਪਰ ਕੁਝ ਸਮੇਂ ਤੋਂ ਆਪਣੀ ਚੌਧਰ ਨੂੰ ਖ਼ਤਰਾ ਮਹਿਸੂਸ ਕਰਦੀ ਹੋਈ ਅਜੋਕੀ ਸਿੱਖ ਲੀਡਰਸ਼ਿਪ ਸਿੱਖ ਹੋਣ ਦੀ ਪ੍ਰਮਾਣਿਤ ਪ੍ਰੀਭਾਸ਼ਾ ਨੂੰ ਬਦਲ

ਕੇ ਸਹਿਜਧਾਰੀਆਂ ਲਈ ਸਿੱਖੀ ਦੇ ਦਰਵਾਜ਼ੇ ਬੰਦ ਕਰਨ ਦੀ ਕੋਸ਼ਿਸ਼ ਵਿਚ ਹੈ। ਨਵੰਬਰ 2000 ਵਿਚ 'ਗੁਰਦੁਆਰਾ ਜਿਉਡੀਸ਼ਲ ਕਮਿਸ਼ਨ' ਦੇ ਪ੍ਰਧਾਨ ਨੇ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਨੂੰ ਸਿਫ਼ਾਰਸ਼ ਕੀਤੀ ਸੀ ਕਿ ਉਹ "ਸਿੱਖ" ਦੀ ਪਰਿਭਾਸ਼ਾ ਬਦਲਣ ਲਈ ਸਰਕਾਰ ਉੱਤੇ ਦਬਾਉ ਪਾਵੇ ਤਾਂ ਜੋ ਸਹਿਜਧਾਰੀਆਂ ਨੂੰ ਸਿੱਖੀ ਦੇ ਘੇਰੇ ਤੋਂ ਬਾਹਰ ਰੱਖਿਆ ਜਾਵੇ। ਦੂਜੇ ਪਾਸੇ, ਅਜਿਹੇ ਸਿੱਖ ਦਾਨਿਸ਼ਵਰਾਂ ਅਤੇ ਸੰਸਥਾਵਾਂ ਦੀ ਵੀ ਘਾਟ ਨਹੀਂ ਹੈ ਜੋ ਸਿੱਖ ਤੇ ਸਿੱਖੀ ਦੀ ਪਰਿਭਾਸ਼ਾ ਨੂੰ ਇਸ ਪ੍ਰਕਾਰ ਸੀਮਤ ਤੇ ਸੰਕੁਚਿਤ ਕਰਨ ਦੀ ਆਗਿਆ ਨਹੀਂ ਦੇਣਗੇ। ਸਿੱਖ ਸੰਤ-ਜਨਾਂ ਦੀ ਪ੍ਰਤੀਨਿਧ ਸੰਸਥਾ 'ਗੁਰਮਤਿ ਸਿਧਾਂਤ ਪ੍ਰਚਾਰਕ ਸਮਾਜ' ਨੇ ਅਜਿਹੇ ਜਤਨਾਂ ਦਾ ਵਿਰੋਧ ਕੀਤਾ ਹੈ। ਏਸੇ ਪ੍ਰਕਾਰ ਅਮਰੀਕਾ ਸਥਿਤ "ਗੁਰੂ ਗ੍ਰੰਥ ਅਧਿਐਨ ਅਕਾਡਮੀ" ਦੇ ਪ੍ਰਧਾਨ ਭਾਈ ਹਰਬੰਸ ਲਾਲ ਨੇ ਪਿਛੇ ਜਿਹੇ (ਫਰਵਰੀ 2001) ਅੰਮ੍ਰਿਤਸਰ ਵਿਖੇ ਹੋਏ ਇਕ ਸੈਮੀਨਾਰ ਵਿਚ ਸਿੱਖ ਇਤਿਹਾਸ ਦੇ ਹਵਾਲੇ ਦੇ ਕੇ ਇਹ ਸਪੱਸ਼ਟ ਕੀਤਾ ਕਿ ਕਿਵੇਂ ਦਸਵੇਂ ਗੁਰੂ ਜੀ ਦੇ ਸਮੇਂ ਤੋਂ ਬਾਅਦ ਵੀ ਸਹਿਜਧਾਰੀ ਸਿਖ ਅਤੇ ਉਦਾਸੀ ਸਿੱਖ ਗੁਰਦੁਆਰਿਆਂ ਦਾ ਪ੍ਰਬੰਧ ਸਿੱਖ ਮਰਿਆਦਾ ਅਨੁਸਾਰ ਸੰਭਾਲਦੇ ਰਹੇ ਹਨ। ਦਸਵੇਂ ਗੁਰੂ ਜੀ ਨੇ ਜਦ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡਿਆ ਤਾਂ ਸੇਵਾ-ਸੰਭਾਲ ਦਾ ਕੰਮ 'ਗੁਰਬਖ਼ਸ਼ ਦਾਸ' ਨੂੰ ਸੌਂਪਿਆ ਗਿਆ ਜੋ ਸਹਿਜਧਾਰੀ ਸੀ। ਏਸੇ ਪ੍ਰਕਾਰ ਜਦ ਗੁਰੂ ਜੀ ਅੰਤਿਮ ਤੌਰ ਤੇ ਹਜ਼ੂਰ ਸਾਹਿਬ ਤੋਂ ਵਿਦਾ ਹੋਏ ਤਾਂ ਵੀ ਅਰਦਾਸ ਕਰਨ ਵਾਲਾ ਸਿੱਖ ਸਹਿਜਧਾਰੀ ਸੀ। ਭਾਈ ਕਨ੍ਹਈਆ ਜੀ, ਭਾਈ ਨੰਦ ਲਾਲ ਜੀ, ਸੇਵਾ-ਪੰਥੀ ਭਾਈ ਅੱਡਣ ਸ਼ਾਹ, ਗੁਰਦੁਆਰਿਆਂ ਵਿਚ ਕੀਰਤਨ ਕਰਨ ਵਾਲੇ ਦਾਦਾ ਚੇਲਾ ਰਾਮ, ਉਹਨਾਂ ਦੇ ਸਪੁੱਤਰ ਲਛਮਣ ਚੇਲਾ ਰਾਮ, ਭਾਈ ਚਾਂਦ ਤੇ ਭਾਈ ਚਮਨ ਲਾਲ ਆਦਿ ਸਹਿਜਧਾਰੀ ਸਿੱਖ ਹੋਏ ਹਨ।[3]



ਸਿੱਖ ਜਗਤ ਦੀਆਂ ਅਜੋਕੀਆਂ ਸਮੱਸਿਆਵਾਂ ਦਾ ਮੁੱਢ 1947 ਵਿਚ ਦੇਸ਼ ਦੀ ਵੰਡ ਦੇ ਨਾਲ ਹੀ ਬੱਝ ਗਿਆ ਸੀ। ਇਹਨਾਂ ਪਿਛਲੇ 55 ਸਾਲਾਂ ਵਿਚ ਛੁੱਟ ਇਸ ਦੇ ਇਕ ਨਾਮੁਕੰਮਲ ਜਾਂ ਅਧੂਰਾ ਜਿਹਾ ਪੰਜਾਬੀ ਸੂਬਾ ਬਣ ਗਿਆ ਹੈ ਜਿਸ ਵਿਚ ਅਜੇ ਤਕ ਸਿੱਖ ਬਹੁ-ਗਿਣਤੀ ਵੱਸ ਰਹੀ ਹੈ, ਸਿੱਖਾਂ ਦੀ ਹੋਰ ਕਿਸੇ ਸਮੱਸਿਆ ਦਾ ਹੱਲ ਨਹੀਂ ਹੋਇਆ। ਹੁਣ ਇੱਕੀਵੀਂ ਸਦੀ ਦੇ ਬਹਾਨੇ ਪਿਛਲੇ ਛੇ-ਸੱਤ ਸਾਲ ਤੋਂ ਕਿਸੇ ਨਾ ਕਿਸੇ ਰੂਪ ਵਿਚ ਇਸ ਚਰਚਾ ਨੂੰ ਠੁੰਮਣਾ ਮਿਲਦਾ ਹੈ—ਪਹਿਲਾਂ 'ਵਿਸ਼ਵ ਸਿੱਖ ਸੰਮੇਲਨ' ਦੇ ਸਮੇਂ (1995) ਫੇਰ ਖ਼ਾਲਸੇ ਦੀ 'ਤੀਜੀ ਜਨਮ ਸ਼ਤਾਬਦੀ' ਦੇ ਅਵਸਰ 'ਤੇ (1999) ਅਤੇ ਹੁਣ ਇੱਕੀਵੀਂ ਸਦੀ ਦੇ ਮੋੜ ਉੱਤੇ। ਮੁੱਦਾ ਇਹ ਸਾਹਮਣੇ ਆਇਆ ਹੈ ਕਿ ਨਵੀਆਂ ਵਿਗਿਆਨਕ ਕਾਢਾਂ, ਵਿਸ਼ਵ ਰਾਜਨੀਤੀ ਜਾਂ ਸੁਦੇਸ਼ੀ ਰਾਜਨੀਤੀ ਦੀਆਂ ਚੁਣੌਤੀਆਂ ਦੇ ਪ੍ਰਸੰਗ ਵਿਚ ਸਿੱਖਾਂ ਦੀ ਗਤੀ-ਵਿਧੀ ਕੀ ਹੋਵੇ? ਸਿੱਖ ਰਾਜਨੀਤੀ ਦੀਆਂ ਧਰਮ ਤੇ ਸਭਿਆਚਾਰ ਦੀਆਂ ਕਿਹੜੀਆਂ ਕਦਰਾਂ-ਕੀਮਤਾਂ ਲੈ ਕੇ ਨੌਜਵਾਨ ਸਿੱਖ ਪੀੜ੍ਹੀ ਨਵੀਂ ਸਦੀ ਵਿਚ ਵਿਚਰੇ? ਮੀਡੀਆ ਰਾਹੀਂ ਅਜਿਹੀ ਚਰਚਾ ਹੁਣ ਕੁਝ ਵਧੇਰੇ ਹੀ ਦੇਖਣ-ਸੁਣਨ ਨੂੰ ਮਿਲਦੀ ਹੈ, ਜੋ ਇਸ ਪ੍ਰਕਾਰ ਦੀ ਹੈ:

ਕੀ ਨੌਜਵਾਨ ਸਿੱਖ ਪੀੜ੍ਹੀ ਇੱਕੀਵੀਂ ਸਦੀ ਵਿਚ ਖ਼ਾਲਸਾਈ ਜਲੌਅ ਤੇ ਪ੍ਰੰਪਰਾ ਨੂੰ ਕਾਇਮ ਰੱਖ ਸਕੇਗੀ? ਕੀ ਇੱਕੀਵੀਂ ਸਦੀ ਦਾ ਸਿੱਖ ਨੌਜਵਾਨ ਆਪਣੀ ਵਿਲੱਖਣਤਾ ਅਤੇ

ਨਿਆਰੇਪਣ ਨੂੰ ਕਾਇਮ ਰੱਖ ਕੇ ਉਪਜੀਵਕਾ ਦੇ ਸਾਧਨਾਂ ਦੇ ਨਾਲ-ਨਾਲ (ਵਿਸ਼ੇਸ਼ ਕਰਕੇ ਸਰਕਾਰੀ ਨੌਕਰੀਆਂ ਦੀ ਮੁਕਾਬਲੇ ਭਰੀ ਦੌੜ ਵਿਚ ਆਪਣੇ ਹੱਥਾਂ ਦੀ ਸੁਰੱਖਿਆ ਕਰਦਾ ਹੋਇਆ) ਸਿੱਖ ਭਾਈਚਾਰੇ ਦੇ ਜ਼ਾਹਰੀ ਸਰੂਪ ਨੂੰ ਬਰਕਰਾਰ ਰੱਖ ਸਕੇਗਾ? ਬਦਲ ਰਹੀਆਂ ਅਤੇ ਬਦਲ ਚੁੱਕੀਆਂ ਪ੍ਰਸਥਿਤੀਆਂ ਵਿਚ ਇੱਕੀਵੀਂ ਸਦੀ ਦਾ ਸਿੱਖ ਨੌਜਵਾਨ ਕਿਸ ਪ੍ਰਕਾਰ ਦੀ ਰਹਿਤ-ਬਹਿਤ ਦਾ ਧਾਰਨੀ ਹੋਵੇਗਾ? ਕਲਾ, ਖੇਡ, ਫੌਜ ਤੇ ਵਿਗਿਆਨ ਦੇ ਕੌਮੀ ਤੇ ਕੌਮਾਂਤਰੀ ਪੱਧਰ 'ਤੇ ਪ੍ਰਸਿੱਧ ਹੋਣ ਲਈ ਕਈ ਸਿੱਖ ਪਤਿਤ ਕਿਉਂ ਹੋ ਜਾਂਦੇ ਹਨ? ਉਹਨਾਂ ਨੂੰ ਆਪਣੀ ਜ਼ਾਹਰੀ ਸ਼ਰ੍ਹਾ-ਮਰਿਆਦਾ ਨੂੰ ਤਿਲਾਂਜਲੀ ਕਿਉਂ ਦੇਣੀ ਪੈਂਦੀ ਹੈ?

ਇਕ ਅਖ਼ਬਾਰ ਵਿਚ ਛਪੀ ਚਿੱਠੀ ਅਨੁਸਾਰ ਇਕ ਪਾਠਕ 1995 ਵਾਲੇ ਵਿਸ਼ਵ ਸਿੱਖ ਸੰਮੇਲਨ ਦੇ ਪ੍ਰਬੰਧਕਾਂ ਤੋਂ ਪੁੱਛਦਾ ਹੈ: ਕੁਝ ਸਹੀ ਗੱਲਾਂ ਜੋ ਤੁਸਾਂ ਪਾਸ ਕੀਤੀਆਂ ਹਨ, ਕੀ ਉਨ੍ਹਾਂ ਨੂੰ ਅਮਲੀ ਰੂਪ ਦੇਵੋਗੇ, ਜਿਵੇਂ ਜਾਤ ਪਾਤ ਰਹਿਤ ਸੱਚਾ ਤੇ ਨਿਆਂ-ਪੂਰਨ ਸਮਾਜ ਸਿਰਜਣਾ? ਅਸੀਂ ਦੇਖਦੇ ਆਏ ਹਾਂ ਕਿ ਇਹ ਗੱਲ ਕਹਿਣ ਦੀਆਂ ਹਨ। ਅੱਜ ਵੀ ਮਜ਼੍ਹਬੀ ਸਿੱਖ, ਦਰਜੀ ਸਿੱਖ, ਝਿਊਰ ਸਿੱਖ ਜਹੀਆਂ ਸਿੱਖਾਂ ਦੀਆਂ ਬ੍ਰਾਂਚਾਂ ਹਨ, ਜੋ ਸਿੱਖੀ ਲਈ ਕਲੰਕ ਹਨ। ਬਾਹਰਲੇ ਦੇਸ਼ਾਂ ਵਿਚ ਸਿੱਖਾਂ ਨੇ 'ਕਰਮਗੜ੍ਹੀਆਂ' ਦਾ ਗੁਰਦੁਆਰਾ ਜਾਂ 'ਰਾਮਗੜ੍ਹੀਆਂ ਦਾ ਗੁਰਦੁਆਰਾ' ਸਥਾਪਿਤ ਕਰਕੇ ਠੀਕ ਨਹੀਂ ਕੀਤਾ, ਜੋ ਗੁਰੂ ਸਾਹਿਬ ਦੇ ਸਿੱਧਾਂਤਾਂ ਦੇ ਉਲਟ ਹੈ। ਕੀ ਤੁਸੀਂ ਦਲਿਤ ਸਿੱਖਾਂ ਦੇ ਨਾਲ ਰੋਟੀ-ਬੇਟੀ ਦੀ ਸਾਂਝ ਕਰੋਗੇ? ਕੀ ਤੁਸੀਂ ਦਲਿਤ ਸ਼ਹੀਦਾਂ ਦੀਆਂ ਯਾਦਗਾਰਾਂ ਵੱਲ ਧਿਆਨ ਦੇਵੋਗੇ? ਕੀ ਤੁਸੀਂ ਸੱਚੀਂ ਹੀ ਮਨੁੱਖਤਾ ਦੀ ਗੱਲ ਕਰੋਗੇ? ਕੀ ਤੁਸੀਂ ਆਪਣੇ ਸਕੂਲਾਂ ਵਿਚ ਗ਼ਰੀਬ ਬੱਚਿਆਂ ਦੀ ਪੜ੍ਹਾਈ ਦਾ ਮੁਫ਼ਤ ਪ੍ਰਬੰਧ ਕਰੋਗੇ? ਕੀ ਤੁਸੀਂ ਹਰ ਵਰਗ ਦੇ ਬੱਚਿਆਂ, ਦਿੱਲੀ ਦੇ ਦੰਗਾ-ਪੀੜਤਾਂ ਨੂੰ ਗਲ ਲਾਉਗੇ? ਇਨ੍ਹਾਂ ਸਵਾਲਾਂ ਨੂੰ ਪੂਰਾ ਨਾ ਕੀਤਾ ਗਿਆ ਤਾਂ ਤੁਸੀਂ ਜਿੰਨੇ ਵੀ 'ਵਿਸ਼ਵ ਸਿੱਖ ਸੰਮੇਲਨ' ਕਰਵਾ ਲਵੋ, ਸਿੱਖੀ ਦਾ ਕੁਝ ਨਹੀਂ ਬਣਨਾ...ਸਿੱਖੀ ਵਿਚ ਜੱਟਵਾਦ ਖ਼ਤਮ ਕਰੋ। ਦਲਿਤ ਸਿੱਖਾਂ ਨੂੰ ਯੋਗ ਪ੍ਰਤੀਨਿਧਤਾ ਦਿਉ ਤਾਂ ਹੀ ਸਿੱਖੀ ਦਾ ਸਰੂਪ ਸੰਵਰ ਸਕਦਾ ਹੈ।" (**ਪੰਜਾਬੀ ਟ੍ਰਿਬਿਊਨ** : 11-10-1995)

ਇਸ ਸਾਰੀ ਚਰਚਾ ਦਾ ਤੋੜਾ ਆਖਰ ਏਥੇ ਆ ਕੇ ਝੜਦਾ ਹੈ:

ਸਿੱਖ ਭਾਈਚਾਰੇ ਸਾਹਮਣੇ ਜੋ ਅਜੋਕੇ ਅਹਿਮ ਮਸਲੇ ਹਨ ਉਹਨਾਂ ਲਈ ਸੰਘਰਸ਼ ਕਰਨ, ਉਨ੍ਹਾਂ ਨੂੰ ਨਜਿੱਠਣ ਲਈ, ਜਿਵੇਂ ਕਈ ਵਿਦਵਾਨਾਂ ਦੀ ਮੰਗ ਵੀ ਹੈ ਕਿ ਇਕ ਨਵੀਂ ਕਿਸਮ ਦੀ 'ਸਿੰਘ ਸਭਾ ਲਹਿਰ' ਸ਼ੁਰੂ ਕਰਨ ਦੀ ਲੋੜ ਹੈ। ਨਿਰੰਤਰ ਇਨਕਲਾਬ ਦਾ ਖ਼ਾਸਾ ਵੀ ਇਹੀ ਹੈ ਕਿ ਜਿਵੇਂ ਵਗਦਾ ਪਾਣੀ ਹੀ ਸਾਫ਼ ਰਹਿੰਦਾ ਹੈ, ਏਸੇ ਤਰ੍ਹਾਂ ਸਿੱਖ ਭਾਈਚਾਰੇ ਦੇ ਮਸਲਿਆਂ ਉੱਤੇ ਖੁਲ੍ਹ ਕੇ ਬਹਿਸ ਸ਼ੁਰੂ ਕਰਕੇ ਸਾਰੇ ਵਰਗਾਂ, ਸੰਸਥਾਵਾਂ, ਡੇਰਿਆਂ, ਵਿਚਾਰ-ਧਾਰਾਵਾਂ ਦੇ ਲੋਕਾਂ ਨੂੰ ਹਰਕਤ ਵਿਚ ਲਿਆਂਦਾ ਜਾਵੇ। ਇਸ ਵਿਚ ਕੀ ਸਹਿਜਧਾਰੀ, ਅੰਮ੍ਰਿਤਧਾਰੀ, ਨਾਮਧਾਰੀ, ਵੱਖ-ਵੱਖ ਪ੍ਰਕਾਰ ਦੀ ਰਾਜਨੀਤੀ ਨਾਲ ਸੰਬੰਧ ਰੱਖਣ ਵਾਲੇ ਜਾਂ ਕਿਸੇ ਰਾਜਨੀਤੀ ਨਾਲ ਵੀ ਸੰਬੰਧ ਨਾ ਰੱਖਣ, ਸ਼ਾਮਲ ਹੋਣ ਅਤੇ ਪੁਨਰ-ਜਾਗ੍ਰਿਤੀ ਲਹਿਰ ਦਾ ਭਾਗ ਬਣਨ। ਸਿੱਖ ਵਿਦਵਾਨ, ਪ੍ਰੈੱਸ ਅਤੇ ਮੀਡੀਆ ਇਸ ਕੰਮ ਵਿਚ ਬੜੀ ਅਹਿਮ ਭੂਮਿਕਾ ਨਿਭਾ ਸਕਦਾ ਹੈ।

ਇਕ **ਸਿੰਘ ਸਭਾ ਲਹਿਰ** ਕਰੀਬ ਸਵਾ ਸੌ ਸਾਲ ਪਹਿਲਾਂ, 1872 ਵਿਚ ਸ਼ੁਰੂ ਹੋਈ ਸੀ। ਉਹ ਉਸ ਸਮੇਂ ਦੀ ਪੰਥਕ-ਸਮਾਜਕ ਮੰਗ ਸੀ, ਕਿਉਂਕਿ ਸਿੱਖ ਰਾਜ ਦੇ ਖ਼ਾਤਮੇ ਦੇ ਬਾਅਦ ਦੇ ਪੰਝੀ ਸਾਲਾਂ ਵਿਚ ਸਿੱਖਾਂ ਅਤੇ ਸਿੱਖੀ ਦਾ ਨਿਘਾਰ ਸਾਫ਼ ਦਿਖਾਈ ਦੇ ਰਿਹਾ ਸੀ। ਆਤਮਕ, ਸਮਾਜਕ ਅਤੇ ਰਾਜਨੀਤਕ ਤੌਰ ਤੇ ਸਿੱਖ ਜਨਤਾ ਪਤਨਸ਼ੀਲ ਹੋ ਰਹੀ ਸੀ। ਨਵੀਂ ਵਿਦੇਸ਼ੀ ਗੋਰਾ ਸਰਕਾਰ ਦੀ ਨਿਰੰਕੁਸ਼ਤਾ ਦਾ ਸ਼ਿਕਾਰ ਮੁੱਖ ਤੌਰ 'ਤੇ ਸਿੱਖ ਹੀ ਹੋਏ ਸਨ। ਉਦੋਂ ਪੰਜਾਬ ਵਿਚ ਅੰਗਰੇਜ਼ਾਂ ਦੇ ਆਉਣ ਨਾਲ ਇਹ ਚੱਕਰ ਸ਼ੁਰੂ ਹੋਇਆ ਸੀ। ਹੁਣ ਅੰਗਰੇਜ਼ਾਂ ਦੇ ਜਾਣ ਬਾਅਦ ਪਿਛਲੇ ਪੰਜਾਹ ਸਾਲਾਂ ਤੋਂ ਗ਼ਲਤ ਸਿੱਖ ਲੀਡਰਸ਼ਿਪ ਦੀ ਅਗਵਾਈ ਨੇ ਸਿੱਖਾਂ ਨੂੰ ਅਜਿਹੀ ਦੁਬਿਧਾ-ਗ੍ਰਸਤ ਹਾਲਤ ਵਿਚ ਪਹੁੰਚਾ ਦਿੱਤਾ ਹੈ ਕਿ ਇਕ ਨਵੀਂ ਸਿੱਖ ਪੁਨਰ-ਜਾਗ੍ਰਤੀ ਲਹਿਰ ਸ਼ੁਰੂ ਕਰਨ ਤੋਂ ਛੁੱਟ ਹੋਰ ਕੋਈ ਚਾਰਾ ਹੀ ਨਹੀਂ ਰਿਹਾ।

**ਹਵਾਲੇ**

1. M. A. Macaliffe, Sikh Religion, Vol.I, Introduction.
2. ਦਰਅਸਲ 'ਕੁਲ੍ਹਾ' ਜਾਂ ਤਾਜ ਬਾਦਸ਼ਾਹ ਨੂੰ ਤਾਜਪੋਸ਼ੀ ਦੇ ਸਮੇਂ ਪਹਿਨਾਇਆ ਜਾਂਦਾ ਸੀ। ਪਰ ਸਿੱਖੀ ਵਿਚ 'ਸਿਰੋਪਾ' ਸਿਰ ਤੋਂ ਪੈਰਾਂ ਤਕ ਉਸ ਸਮਰਪਣ ਭਾਵਨਾ ਦੀ ਨਿਸ਼ਾਨੀ ਹੈ ਜੋ ਗੁਰੂ ਦੇ ਪ੍ਰਤੀ ਦਰਸਾਈ ਜਾਂਦੀ ਹੈ।
3. ਇਹਨਾਂ ਸਤਰਾਂ ਦੇ ਲੇਖਕ ਨੇ ਅੰਮ੍ਰਿਤਸਰ ਵਿਖੇ ਸਤੰਬਰ 1995 ਵਿਚ ਹੋਏ 'ਵਿਸ਼ਵ ਸਿੱਖ ਸੰਮੇਲਨ' ਦੀ ਇਕ ਗੋਸ਼ਟੀ ਵਿਚ ਦਾਦਾ ਲਛਮਣ ਚੇਲਾ ਰਾਮ ਨੂੰ ਉਨ੍ਹਾਂ ਸਿਖ ਯੁਵਕਾਂ ਦਵਾਰਾ ਤਿੱਖੀ ਆਲੋਚਨਾ ਦਾ ਸਾਹਮਣਾ ਕਰਦੇ ਹੋਏ ਦੇਖਿਆ ਸੀ, ਜੋ ਲਛਮਣ ਜੀ ਨੂੰ ਇਸ ਗੱਲੋਂ ਕੋਸ ਰਹੇ ਸਨ ਕਿ ਉਹ ਆਪ ਕੇਸਾਧਾਰੀ ਕਿਉਂ ਨਹੀਂ ਹੋ ਜਾਂਦੇ, ਜਿਵੇਂ ਕਿ ਸਹਿਜਧਾਰੀ ਬਾਣੇ ਵਿਚ ਹੁੰਦੇ ਹੋਏ 'ਭਲੋ ਭਲੋ ਰੇ ਕੀਰਤਨੀਆ' ਕੋਈ ਬੱਜਰ ਪਾਪ ਕਰ ਰਿਹਾ ਹੋਵੇ, ਜਾਂ ਉਸ ਨੂੰ ਸਿੱਖੀ ਪਰਚਾਰ ਤੇ ਕੀਰਤਨ ਕਰਨ ਦਾ ਹੱਕ ਹੀ ਨਾ ਹੋਵੇ।

# ਇੱਕੀਵੀਂ ਸਦੀ ਵਿਚ ਸਿੱਖੀ ਪਹਿਚਾਣ ਨੂੰ ਪੇਸ਼ ਚੁਣੌਤੀਆਂ

*ਮਨਜੀਤ ਸਿੰਘ*

ਜਦੋਂ ਵੀ ਸਦੀ ਪਲਟਦੀ ਹੈ, ਜਾਗਰੂਕ ਕੌਮਾਂ ਬੀਤੀ ਸਦੀ ਵਿਚ ਆਪਣੀਆਂ ਪ੍ਰਾਪਤੀਆਂ ਦਾ ਮੁਲਾਂਕਣ ਕਰਕੇ, ਦਰਪੇਸ਼ ਚੁਣੌਤੀਆਂ ਨਾਲ ਅੱਖਾਂ ਮਿਲਾ ਕੇ, ਵਿਕਾਸ ਦੀਆਂ ਸੰਭਾਵਨਾਵਾਂ ਦੀ ਰੌਸ਼ਨੀ ਵਿਚ ਚੜ੍ਹਦੀ ਕਲਾ ਵਿਚ ਉਚਾਈਆਂ ਛੂਹਣ ਲਈ ਕਮਰਕੱਸੇ ਕਰ ਲੈਂਦੀਆਂ ਹਨ। ਨਵੀਂ ਸਦੀ ਦੇ ਸ਼ੁਰੂ ਵਿਚ ਇਹ ਬੜਾ ਮੁਬਾਰਕ ਕਦਮ ਹੈ ਕਿ ਅਸੀਂ ਸਿੱਖ ਸਮਾਜ ਨੂੰ ਦਰਪੇਸ਼ ਚੁਣੌਤੀਆਂ ਇਕ ਵੰਗਾਰ ਵਾਂਗ ਕਬੂਲ ਕਰਕੇ ਨਵੀਆਂ ਲੀਹਾਂ, ਨਵੇਂ ਟੀਚਿਆਂ ਬਾਰੇ ਉੱਦਮਸ਼ੀਲ ਹੋਣ ਬਾਰੇ ਸੋਚ ਰਹੇ ਹਾਂ। ਇਸ ਲੇਖ ਵਿਚ ਸਿੱਖੀ ਪਹਿਚਾਣ ਦੀ ਚੁਣੌਤੀ ਨੂੰ ਸਮਝ ਕੇ ਇਹਦੇ ਬਾਰੇ ਸੁਝਾਅ ਦੇਣ ਦੇ ਨਿਰਮਾਣ ਜੇਹਾ ਯਤਨ ਕੀਤਾ ਗਿਆ ਹੈ। ਇੰਜ ਕਰਦੇ ਹੋਏ ਸੌਖ ਲਈ ਇਸ ਲੇਖ ਨੂੰ ਹੇਠ ਲਿਖੇ ਭਾਗਾਂ ਵਿਚ ਵੰਡਿਆ ਗਿਆ ਹੈ:

*ੳ) ਸਿੱਖੀ ਪਹਿਚਾਣ ਬਾਰੇ ਧਾਰਨਾਵਾਂ*

*ਅ) ਸਿੱਖੀ ਆਪਣਾ ਮੂਲ ਪਹਿਚਾਣਨ ਦਾ ਉੱਦਮ ਹੈ*

*ੲ) ਸਿੱਖੀ ਪਹਿਚਾਣ ਨੂੰ ਦਰਪੇਸ਼ ਪ੍ਰਮੁੱਖ ਚੁਣੌਤੀਆਂ*

*ਸ) ਵਿਸ਼ਵ ਪੱਧਰ ਉੱਤੇ ਚੁਣੌਤੀਆਂ ਦਾ ਮੁਕਾਬਲਾ ਕਰਨ ਲਈ ਸੁਝਾਅ*

*ਹ) ਭਾਰਤੀ ਗਣਰਾਜ ਵਿਚ ਕੀ ਕੀ ਕੀਤਾ ਜਾਵੇ*

*ਕ) ਪੰਥਕ ਪੱਧਰ ਉੱਤੇ ਕੀ ਕੀਤਾ ਜਾਵੇ*

*ਖ) ਸ਼ਖ਼ਸੀ ਅਤੇ ਪਰਿਵਾਰਕ ਪੱਧਰ ਉੱਤੇ ਕੀ ਕੀਤਾ ਜਾਏ*

## (ੳ) ਸਿੱਖੀ ਪਹਿਚਾਣ ਬਾਰੇ ਧਾਰਨਾਵਾਂ

ਮੇਰਾ ਮਨ ਲੋਚੇ ਗੁਰ ਦਰਸ਼ਨ ਤਾਈਂ ਗਾਉਂਦੇ ਗੁਰਸਿੱਖ, ਦਰਸ਼ਨ ਦੀਜੇ ਖੋਲ ਕਿਵਾੜ ਦੀਆਂ ਜੋਦੜੀਆਂ ਕਰਦੇ ਗੁਰਸਿੱਖ, ਭਾਣੇ ਨੂੰ ਮਿੱਠਾ ਕਰਕੇ ਮੰਨਦੇ, ਬੰਦ ਬੰਦ ਕਟਵਾਉਂਦੇ, ਸਰਬੱਤ ਦੇ ਭਲੇ ਦੀਆਂ ਅਰਦਾਸਾਂ ਕਰਦੇ ਗੁਰਸਿੱਖ। ਗੁਰਧਾਮਾਂ ਦੀ ਰਹਿਤ ਮਰਿਯਾਦਾ ਲਈ ਸੇਵਾ, ਸਿਮਰਨ, ਸ਼ਰਧਾ ਦਾ ਮਾਹੌਲ ਰਚਦੇ ਗੁਰਸਿੱਖ। ਸ੍ਰੀ ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਹਿ ਦਾ ਜੈਕਾਰ ਬੁਲਾ ਕੇ ਦੁਸ਼ਮਣ ਦੀ ਰੀੜ ਦੀ ਹੱਡੀ ਵਿਚ ਕੰਬਣੀ ਛੇੜਦੇ ਗੁਰਸਿੱਖ। ਸਰਹੰਦ, ਸਢੋਰਾਂ, ਕੈਂਥਲ ਮਾਰਕੇ ਦੱਰਾ ਖੈਬਰ ਤੋਂ ਲੈ ਕੇ ਯਮੁਨਾ ਤਕ ਤਿੱਬਤ ਤੋਂ ਮਾਲਵੇ ਤਕ, ਖਾਲਸਾ ਰਾਜ ਦਾ ਪ੍ਰਸਾਰ ਕਰਕੇ ਗੁਰੂ ਨਾਨਕ ਦੇ ਨਾਂ ਦਾ

ਸਿੱਕਾ ਚਲਾਉਂਦੇ ਗੁਰਸਿੱਖ। ਦਿੱਲੀ ਦੇ ਤਖ਼ਤ ਤੇ ਕਾਬਜ਼ ਹੋ ਕੇ ਗੁਰਦੁਆਰਿਆਂ ਦੀ ਕਾਰ ਸੇਵਾ ਕਰਦੇ ਗੁਰਸਿੱਖ। ਵਾਲਹੁ ਨਿਕੀ ਖੰਡਿਉ ਤਿੱਖੀ ਸਿੱਖੀ ਦੇ ਗਾਡੀ ਰਾਹ 'ਤੇ ਚਲ ਕੇ ਸੀਸ ਤਲੀ 'ਤੇ ਰੱਖ ਕੇ 'ਗਲੀ ਮੇਰੀ ਆਉ' ਦਾ ਨਜ਼ਰਾਨਾ ਭੇਟ ਕਰਦੇ ਗੁਰਸਿੱਖ। ਖਾਲਸਾ ਕਾਲਜਾਂ, ਯੂਨੀਵਰਸਿਟੀਆਂ, ਪ੍ਰਬੰਧਕ ਕਮੇਟੀਆਂ ਦਾ ਸਿਲਸਿਲਾ ਵਿਉਂਤਦੇ ਗੁਰਸਿੱਖ। ਕਲਾ, ਵਿਗਿਆਨ, ਖੇਡਾਂ ਵਿਦਿਆ ਰਾਜਨੀਤੀ ਫ਼ੌਜ ਵਿਚ ਮੁਹਾਰਤ ਦੀਆਂ ਪੂਰਨਤਾ ਨੂੰ ਛੋਂਹਦੇ ਗੁਰਸਿੱਖ।

ਉਪਰੋਕਤ ਵਿਚਾਰ ਪ੍ਰਵਾਹ ਵਿਚ ਸਿੱਖੀ ਸਰੂਪ ਦੀ ਸੁਗੰਧ ਵੀ ਹੈ ਅਤੇ ਇਤਿਹਾਸ ਦੀਆਂ ਪੈੜਾਂ ਲੱਭ ਕੇ ਆਪਣਾ ਵਿਰਸਾ ਲੱਭਣ ਦਾ ਯਤਨ ਵੀ। ਸਿੱਖੀ ਦੇ ਵਿਕਾਸ ਅਤੇ ਪ੍ਰਸਾਰ ਦੀਆਂ ਝਾਕੀਆਂ ਵੀ ਹਨ ਅਤੇ ਗੁਰੂ ਗ੍ਰੰਥ ਅਤੇ ਗੁਰੂ ਪੰਥ ਲਈ ਸਰਬੰਸ ਵਾਰਨ ਦਾ ਸ਼ੁਕਰਾਨਾ ਵੀ, ਸਿੱਖੀ ਜੀਵਨ ਫਲਸਫ਼ੇ, ਸੰਗੀਤ, ਸਦਾਚਾਰ, ਚੜ੍ਹਦੀ ਕਲਾ ਦੀ ਖ਼ਾਸ ਕਰਕੇ ਭਾਰਤ ਅਤੇ ਸੰਸਾਰ ਵਿਚ ਅਮਿੱਟ ਛਾਪ ਦੇ ਦਰਸ਼ਨ ਵੀ। ਉਪਰੋਕਤ ਵਿਚਾਰ ਪ੍ਰਵਾਹ ਤੋਂ ਬਾਦ ਵੀ ਸਪੱਸ਼ਟ ਨਹੀਂ ਹੁੰਦਾ ਕਿ ਸਿੱਖੀ ਕੀ ਹੈ? ਸਿੱਖੀ ਦੀ ਪਹਿਚਾਣ ਕੀ ਹੈ? ਸਿੱਖ ਧਰਮ ਬੜਾ ਨਿਵੇਕਲਾ ਧਰਮ ਹੈ, ਇਸ ਵਿਚ ਸਿਖਿਆਰਥੀ ਦੇ ਰੂਪ ਵਿਚ ਸ਼ਿਸ਼ ਭਾਵ ਸਿੱਖ ਹੈ, ਆਪਣੇ ਆਦਰਸ਼ ਉੱਚੇ ਸੁੱਚੇ ਜੀਵਨ ਨਾਲ ਜੀਵਾਂ ਦਾ ਕਾਇਆ ਕਲਪ ਕਰਦੇ ਗੁਰੂ ਸਾਹਿਬਾਨ ਹਨ, ਸਦੀਵੀ ਪ੍ਰੇਰਨਾ ਅਤੇ ਰਹਿਨੁਮਾਈ ਲਈ ਗੁਰੂ ਗ੍ਰੰਥ ਸਾਹਿਬ ਹਨ, ਸ਼ੰਕੇ ਨਿਵਿਰਤ ਕਰਨ ਲਈ ਸੰਗਤ ਹੈ। ਭਾਵ ਜਗਿਆਸੂ ਦੇ ਆਤਮਕ, ਮਾਨਸਿਕ, ਸਰੀਰਕ ਸਿੱਖਿਆ ਲਈ ਗੁਰੂ ਨਾਨਕ ਸਾਹਿਬ ਨੇ ਸਿੱਖ ਜੀਵਨ-ਜਾਚ ਦਾ ਸਬਕ ਸਿਖਾਉਣ ਲਈ ਪਾਠਸ਼ਾਲਾ ਸਰੂਪ ਧਰਮਸ਼ਾਲ ਦੀ ਸਥਾਪਨਾ ਕੀਤੀ। ਜੋ ਗੁਰਦਰਸ਼ਨ ਕਰਕੇ ਗੁਰਉਪਦੇਸ਼ ਸੁਣ ਕੇ ਗੁਰਉਪਦੇਸ਼ ਅਤੇ ਗੁਰੂ ਸਾਹਿਬ ਦੇ ਜੀਵਨ ਫਲਸਫ਼ੇ ਵਿਚ ਅਕੀਦਾ ਰੱਖਣ ਲੱਗ ਪਿਆ ਉਹੀ ਸਿੱਖ ਬਣ ਗਿਆ।

ਗੁਰੂ ਨਾਨਕ ਸਾਹਿਬ ਨੇ ਚਾਰ ਪ੍ਰਮੁੱਖ ਵਿਚਾਰਾਂ ਉਤੇ ਜ਼ੋਰ ਦਿੱਤਾ ਜੋ ਸਿਖਿਆਰਥੀ ਨੂੰ ਆਪਣੇ ਜੀਵਨ ਵਿਚ ਆਤਮਸਾਤ ਕਰਦੀਆਂ ਸਨ, ਉਹ ਸਨ ਨਾਮ ਜਪਣਾ, ਭਾਣਾ ਮੰਨਣਾ, ਸਰਬੱਤ ਦਾ ਭਲਾ ਚਾਹੁਣਾ ਅਤੇ ਸਦਾ ਚੜ੍ਹਦੀ ਕਲਾ ਵਿਚ ਰਹਿਣਾ। ਇਹ ਗੁਰਉਪਦੇਸ਼ ਸਿਰਫ਼ ਸੁਣਨਾ ਅਤੇ ਸਮਝਣਾ ਹੀ ਨਹੀਂ ਸੀ, ਕਮਾਉਣਾ ਵੀ ਸੀ, ਸੱਚ ਕੇਵਲ ਬੋਲਣਾ ਸੁਣਨਾ ਅਤੇ ਸਮਝਣਾ ਹੀ ਨਹੀਂ ਸੀ, ਉਸ ਤੋਂ ਵੀ ਉਪਰ ਸਚਿਆਰੇ ਜੀਵਨ ਨੂੰ ਜਿਉਣਾ ਜ਼ਿੰਦਗੀ ਦਾ ਮਕਸਦ ਬਣਾਉਣਾ ਸੀ। ਗੁਰੂ ਅਰਜਨ ਦੇਵ ਜੀ ਤਕ ਸਿੱਖੀ ਵਿਚਾਰ ਪ੍ਰਵਾਹਾਂ ਦਾ ਫਲਸਫ਼ਾ ਅਤੇ ਉਸ ਨਾਲ ਸੰਬੰਧਿਤ ਸੰਸਥਾਵਾਂ ਦਾ ਰੂਪ ਆਕਾਰ ਇੰਨਾ ਪਰਿਪੱਕ ਹੋ ਚੁੱਕਾ ਸੀ ਕਿ ਗੁਰੂ ਅਰਜਨ ਸਾਹਿਬ ਨੇ ਸਚਿਆਰੇ ਜੀਵਨ ਪੰਧ ਦੀ ਸਰਬ ਉੱਚ ਪ੍ਰਾਥਮਿਕਤਾ ਨੂੰ ਸਥਾਪਤ ਕਰਨ ਲਈ ਸ਼ਹੀਦੀ ਨੂੰ ਤੇਰਾ ਭਾਣਾ ਮਿੱਠਾ ਉਚਾਰ ਕੇ ਖਿੜੇ ਮੱਥੇ ਪ੍ਰਵਾਨ ਕੀਤਾ ਅਤੇ ਇਸੇ ਪਰੰਪਰਾ ਨੂੰ ਉਹਨਾਂ ਦੇ ਪੋਤੇ ਨੌਂਵੀਂ ਜੋਤਿ ਗੁਰੂ ਤੇਗ ਬਹਾਦਰ ਸਾਹਿਬ ਨੇ 'ਸੀਸ ਦੀਆ ਪਰ ਸਿਰਰੁ ਨ ਦੀਆ' ਮਹਾਂਵਾਕ ਅਨੁਸਾਰ ਅੱਗੇ ਤੋਰਿਆ।

ਇਸ ਪ੍ਰਸੰਗ ਵਿਚ ਇੰਜ ਵੀ ਕਿਹਾ ਜਾ ਸਕਦਾ ਹੈ ਕਿ ਜੋ ਗੁਰੂ ਸਾਹਿਬਾਨ ਦੇ ਗੁਰਉਪਦੇਸ਼

ਅਤੇ ਗੁਰੂ ਗ੍ਰੰਥ ਸਾਹਿਬ ਵਿਚ ਸ਼ਰਧਾ ਰੱਖੇ, ਅਕੀਦਾ ਰੱਖੇ, ਜੋ ਇਕ ਅਕਾਲ ਪੁਰਖ ਦਾ ਸਿਮਰਨ ਕਰਦਾ ਹੋਇਆ ਕਾਦਰ ਦੀ ਕੁਦਰਤ ਦੀ ਉਸਤਤਿ ਕਰੇ, ਜੋ ਗੁਰੂ ਨਾਨਕ ਦੇ ਪੰਥ ਉੱਤੇ ਚੱਲੇ ਉਹ ਸਿੱਖ ਹੈ।

ਸਿੱਖਾਂ ਲਈ ਗੁਰੂ ਸਾਹਿਬਾਨ ਵੱਲੋਂ ਦਿੱਤੀ ਗਈ ਸਿੱਖਿਆ ਬੜੀ ਅਮਲੀ ਸੀ ਇਸ ਲਈ ਬੜੇ ਅਮਲੀ ਇਮਤਿਹਾਨ ਲਏ ਗਏ। ਗੁਰੂ ਨਾਨਕ ਸਾਹਿਬ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਢਾਈ ਸੌ ਸਾਲ ਦਾ ਸਮਾਂ ਸਿੱਖਿਆ ਦਾ ਸਮਾਂ ਸੀ ਅਤੇ ਇਸ ਨਵੇਂ ਚੱਲਣ ਵਾਲੇ ਵਿਦਿਆਰਥੀ ਨੂੰ ਸਿੱਖ ਕਿਹਾ ਜਾਂਦਾ ਸੀ। ਇਸ ਢਾਈ ਸੌ ਸਾਲ ਦੇ ਸਮੇਂ ਵਿਚ ਸਿੱਖਿਆਰਥੀ ਨੂੰ ਦਸਿਆ ਗਿਆ ਸੀ ਕਿ ਉਹ ਜੋਤ ਸਰੂਪ ਹੈ, ਅਬਨਾਸੀ ਜੋਤ ਤੋਂ ਜਗੀ ਬੱਤੀ...ਮੌਤ ਉਸ ਨੂੰ ਮਾਰ ਨਹੀਂ ਸਕਦੀ, ਗੁਰੂ ਸਾਹਿਬ ਨੇ ਅਮਲੀ ਸਿਖਿਆ ਦੇ ਕੇ ਇਮਤਿਹਾਨ ਵਿਚ ਪ੍ਰਸ਼ਨ ਵੀ ਅਮਲੀ ਪਾਇਆ। ਦਸਮ ਗੁਰਾਂ ਨੇ, "ਗਲੀ ਮੇਰੀ ਆਉ" ਦਾ ਇਵਜ਼ਾਨਾ ਸੀਸ ਮੰਗਿਆ। ਪੰਜ ਪਿਆਰੇ ਇਸ ਅਮਲੀ ਇਮਤਿਹਾਨ ਵਿਚੋਂ ਤਲੀ ਤੇ ਸੀਸ ਟਿਕਾ ਕੇ ਪਾਸ ਹੋਏ। ਦਸਵੇਂ ਗੁਰੂ ਸਾਹਿਬ ਫੁਰਮਾਇਆ 'ਬਸ ਮੇਰਾ ਕਾਰਜ ਸਿੱਧ ਹੋਇਆ। ਮੇਰਾ ਮਨੋਰਥ ਮਨੁੱਖ ਨੇ ਜਾਣ ਲਿਆ ਹੈ, ਉਸ ਨੇ ਨਿੱਜ ਸਰੂਪ ਅਮਰ ਜੋਤੀ ਭੀ ਪਹਿਚਾਣ ਲਈ ਹੈ, ਉਹ ਮੌਤ ਨੂੰ ਮਾਰ ਗਿਆ ਹੈ।' ਪੂਰਨ ਮਨੁੱਖ, ਪ੍ਰਿੰਸੀਪਲ ਗੰਗਾ ਸਿੰਘ ਲਾਹੌਰ ਬੁੱਕ ਸ਼ਾਪ, ਪੰਨਾ 38 ਦੇ ਆਧਾਰ ਉੱਤੇ ਇਸ ਅਮਲੀ ਇਮਤਿਹਾਨ ਨੂੰ ਪਾਸ ਕਰਕੇ ਖੰਡੇ ਦੀ ਪਾਹੁਲ ਲੈ ਕੇ ਸਿੱਖ ਖਾਲਸਾ ਦੀ ਪਦਵੀ ਨਾਲ ਸ਼ਿੰਗਾਰੇ ਗਏ।



ਸਿੱਖੀ ਪਹਿਚਾਣ ਨੂੰ ਸਮਝਣ ਲਈ ਹੋਰ ਵਿਸਤਾਰ ਨਾਲ ਵਿਸ਼ਲੇਸ਼ਣ ਕਰਨਾ ਹੋਵੇਗਾ। ਸਿੱਖੀ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਨਾਮ ਜਪੋ, ਕਿਰਤ ਕਰੋ, ਵੰਡ ਛਕੋ ਦੀ ਟਕਸਾਲ ਵਿਚ ਜੀਵਨ ਨੂੰ ਢਾਲਣ ਦਾ ਨਾਮ ਹੈ। ਸਿੱਖੀ ਗੁਰ ਅਰਜਨ ਸਾਹਿਬ ਦਾ ਮੁੰਦਾਵਣੀ ਮਹੱਲਾ ਪੰਜਵਾਂ ਦਾ ਥਾਲ ਵਿਚ ਤ੍ਰਿੰਨ ਵਸਤਾਂ ਪਈਆਂ ਹਨ ਅਤੇ ਸਤਿ ਸੰਤੋਖ ਵਿਚਾਰ ਦਾ ਪ੍ਰਵਾਹ ਹੈ। ਸਿੱਖੀ ਸੱਚ ਤੋਂ ਉਰੇ ਸਭ ਕੁਝ ਮੰਨਦੀ ਹੈ ਪਰ ਸਭ ਤੋਂ ਉੱਪਰ ਸਚ ਅਚਾਰੁ ਦਾ ਜੀਵਨ ਆਦਰਸ਼ ਹੈ, ਸਿੱਖੀ ਚਿੰਤਾ ਛੋੜ ਅਚਿੰਤ ਰਹੋ ਦੀ ਮਾਨਸਿਕ ਅਵਸਥਾ ਹੈ, ਸਿੱਖੀ ਜਗ ਮਹਿ ਕਮਲ ਨਿਰਾਲਮ ਦਾ ਨਿਰਲੇਪ ਰਹਿਣ ਦਾ ਮਨਸ਼ਾ ਹੈ। ਸਿੱਖੀ ਬਾਰੇ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਵਰਣਨ ਮਿਲਦਾ ਹੈ: "ਗੁਰਸਿੱਖ ਤੜਕੇ ਉਠਕੇ ਅੰਮ੍ਰਿਤ ਵੇਲੇ ਸਰ ਨਵੰਦਾ" ਦਾ ਸਥਾਪਤ ਕੀਤਾ ਨਿੱਤਨੇਮ ਹੈ। ਸਿੱਖੀ ਖਾਲਸਾ ਪੰਥ ਦੀ ਸਥਾਪਨਾ ਵੇਲੇ ਦਸਮੇਸ਼ ਵੱਲੋਂ ਪੰਜ ਕਕਾਰਾਂ ਦੀ ਧਾਰਨਾ ਕਰਨ ਦੀ ਬਖਸ਼ਿਸ਼ ਹੈ, ਸਿੱਖੀ ਰਹਿਤਨਾਮਿਆਂ ਦੀ ਰੌਸ਼ਨੀ ਵਿਚ ਸੰਤ ਸਿਪਾਹੀ ਦੀ ਉਹ ਜੀਵਨ-ਜਾਚ ਹੈ, ਜਿਸ ਵਿਚ ਸ਼ਰਧਾ, ਸੇਵਾ, ਸਿਮਰਨ, ਕਿਰਤ ਕਰਨੀ, ਭਾਣਾ ਮੰਨਣਾ, ਵੰਡ ਛਕਣਾ, ਸਦਾ ਚੜ੍ਹਦੀਆਂ ਕਲਾ ਵਿਚ ਰਹਿਣਾ, ਸਰਬੱਤ ਦੇ ਭਲੇ ਦੀ ਅਰਦਾਸ ਕਰਨੀ, ਇਕ ਜੋਤ ਅਕਾਲ ਪੁਰਖ ਦੀ ਉਪਾਸਨਾ, ਰਹਿਤ ਮਰਿਆਦਾ ਉੱਤੇ ਜ਼ੋਰ, ਪ੍ਰੇਮਾ ਭਗਤੀ, ਸੰਗਤ ਲਈ ਤਨ ਮਨ ਧਨ ਸਭ ਕੁਛ ਵਾਰਨ ਦਾ ਆਦਰਸ਼ ਹੈ, ਕਾਦਰ ਦੀ ਕੁਦਰਤ ਦੇ ਸੋਹਿਲੇ ਗਾਉਣੇ, ਗੁਰੂ ਗ੍ਰੰਥ ਅਤੇ ਗੁਰੂ ਪੰਥ ਦੇ ਲੜ ਲਗਣਾ ਹੈ। ਸਿੱਖੀ ਆਪਣੀ ਹਉਮੈ ਨੂੰ ਮਾਰ ਕੇ ਸੰਗਤ, ਸਤਿਗੁਰਾਂ ਦਾ ਸ਼ਰਧਾ ਪੂਰਨ

ਸਤਿਕਾਰ ਹੈ ਸਵਾਸ ਸਵਾਸ ਸਿਮਰਨ ਦਾ ਅਹਿਸਾਸ ਹੈ, ਤਸੱਵਰ ਹੈ 'ਏਕ ਦ੍ਰਿਸਟ ਤੇ ਸਮ ਕਰ ਜਾਣੇ, ਜੋਗੀ ਕਹੀਏ ਸੋਈ' ਦੀ ਪਰਿਭਾਸ਼ਾ ਹੈ।

ਉਪਰੋਕਤ ਸਾਰੇ ਵਿਚਾਰ ਪ੍ਰਵਾਹ ਵਿਚ ਅਸੀਂ ਸਿੱਖੀ ਨੂੰ ਸੰਗਤ, ਸਿਮਰਨ, ਸਰਬੱਤ ਦੇ ਭਲੇ ਲਈ ਲੋਚਦੀ ਇਕ ਸਦਿਆਰ ਸਮਤੋਲ ਜੀਵਨ ਜੁਗਤ ਵਜੋਂ ਸਥਾਪਤ ਕਰਨ ਦੀ ਚੇਸ਼ਟਾ ਕੀਤੀ ਹੈ। ਸਿੱਖੀ ਦੇ ਇਤਿਹਾਸ, ਵਿਰਸੇ, ਸਾਹਿਤ ਅਤੇ ਆਮ ਬੋਲ ਚਾਲ ਵਿਚ ਜੋ ਪ੍ਰਭਾਵ ਮਿਲਦਾ ਹੈ ਜੋ ਪ੍ਰਭਾਵ ਬਹੁਤ ਸਾਰੀਆਂ ਸਿੱਖ ਸੰਸਥਾਵਾਂ ਦੇ ਪ੍ਰਚਾਰਦੀਆਂ ਹਨ ਉਹ ਹੈ ਕਿ ਸਿੱਖੀ ਪਹਿਚਾਣ ਦਾ ਪ੍ਰਮੁੱਖ ਆਧਾਰ ਸਿੱਖੀ ਸਰੂਪ ਹੈ। ਸਿੱਖੀ ਸਰੂਪ ਤੋਂ ਇਥੇ ਮੁਖ ਤੌਰ 'ਤੇ ਅਸੀਂ ਬਹੁਤ ਵਾਰੀ ਕੇਸ ਰੱਖਣੇ, ਲੰਮਾ ਖੁੱਲ੍ਹਾ ਦਾਹੜਾ ਰੱਖਣਾ, ਕੜਾ ਪਾਉਣਾ, ਦਸਤਾਰ ਸਜਾਉਣੀ ਆਦਿ ਬਾਹਰੋਂ ਦਿਸਦੇ ਸਰੂਪ ਅਤੇ ਸਿੱਖੀ ਬਾਣੇ ਅਤੇ ਵਸਤਰਾਂ ਤੋਂ ਲੈਂਦੇ ਹਨ। ਜ਼ਿਆਦਾਤਰ ਅਸੀਂ ਸਿੱਖੀ ਬਾਣੇ ਲੰਮੇ ਚੋਲੇ, ਦਸਤਾਰ, ਵੱਡੇ ਕਛਹਿਰੇ ਧਾਰਨ ਕਰਨ ਵਾਲੇ ਪੁਰਖਾਂ ਨੂੰ ਬੜੇ ਗੁਰਮੁਖ ਸਮਝ ਕੇ ਇਸ ਪਹਿਰਾਵੇ ਅਤੇ ਬਾਹਰਲੇ ਸਰੂਪ ਨੂੰ ਹੀ ਸਿੱਖੀ ਧਰਮ ਸਮਝਣ ਲਗ ਪੈਂਦੇ ਹਾਂ। ਇਸ ਵਿਚਾਰ ਪ੍ਰਵਾਹ ਨੂੰ ਜ਼ਿਆਦਾ ਤਰਕ ਸੰਗਤ ਬਣਾਉਣ ਲਈ ਅਸੀਂ ਗੁਰੂ ਗੋਬਿੰਦ ਸਿੰਘ ਜੀ ਦਾ ਮਹਾਂਵਾਕ ਰਹਿਤ ਪਿਆਰੀ ਮੁਝ ਕੋ ਦਾ ਹਵਾਲਾ ਦਿੰਦੇ ਹਾਂ।

ਸਿੱਖੀ ਵਿਚ ਪਹਿਰਾਵੇ ਦੀ, ਕੇਸਾਂ ਦੀ ਗੁਰੂ ਸਾਹਿਬ ਵੱਲੋਂ ਪ੍ਰਵਾਨਿਤ ਬਹੁਤ ਅਹਿਮ ਅਤੇ ਉੱਚੀ ਥਾਂ ਹੈ। ਪਰ ਕੀ ਸਿੱਖੀ ਸਿਰਫ਼ ਬਾਹਰੀ ਸਰੂਪ ਹੀ ਹੈ ਅਤੇ ਕੀ ਇਹ ਬਾਹਰ ਸਰੂਪ ਹੀ ਸਿੱਖ ਧਰਮ ਹੈ ਇਹ ਇਕ ਅਹਿਮ ਮੁੱਦਾ ਹੈ ਜਿਸ ਵੱਲ ਅਜੇ ਤਕ ਸਿੱਖ ਸੰਸਥਾਵਾਂ ਨੇ ਜ਼ਿਆਦਾ ਚਿੰਤਨ ਨਹੀਂ ਕੀਤਾ। ਸਾਡੇ ਸਿੱਖੀ ਪ੍ਰਚਾਰ ਦਾ ਕੇਂਦਰੀ ਧੁਰਾ ਅਜੇ ਤਕ ਇਹੀ ਰਿਹਾ ਹੈ ਕਿ ਸਿੱਖਾਂ ਦੀ ਨਵੀਂ ਪਨੀਰੀ ਗੁੰਮਰਾਹ ਹੋ ਕੇ ਕੇਸਾਂ ਦੀ ਬੇਅਦਬੀ ਕਰ ਰਹੀ ਹੈ। ਪਰ ਜੋ ਕੇਸ ਰੱਖ ਕੇ, ਸਿੱਖੀ ਬਾਣਾ ਪਾ ਕੇ ਕੌਮ, ਸੰਗਤ, ਪੰਥ, ਗੁਰਧਾਮਾਂ ਦੇ ਹਿਤਾਂ ਦੇ ਵਿਰੁੱਧ ਕੁਕਰਮ ਕਰ ਰਹੇ ਹਨ ਉਹਨਾਂ ਨੂੰ ਰਹਿਤ ਮਰਯਾਦਾ ਦਾ ਧਾਰਨੀ ਕਿਸ ਨੇ ਬਣਾਉਣਾ ਹੈ। ਇਹ ਇਕ ਏਨਾ ਅਹਿਮ ਸੁਆਲ ਹੈ, ਜਿਸ ਦਿਨ ਅਸੀਂ ਇਸ ਚੁਣੌਤੀ ਦਾ ਹੱਲ ਲੱਭ ਲਿਆ ਉਸ ਦਿਨ ਸਮਝੋ ਸਿੱਖੀ ਪਹਿਚਾਣ ਦੀ ਮੁੱਖ ਸਮੱਸਿਆ ਅਸੀਂ ਬੜੀ ਸਹਿਜੇ ਹੱਲ ਕਰ ਲਵਾਂਗੇ।

ਦਰਅਸਲ ਸੁਚੇਤ ਜਾਂ ਅਚੇਤ ਸਿੱਖੀ ਪ੍ਰਚਾਰ ਸੰਸਥਾਵਾਂ ਦੀ ਮੁਖ ਸੋਚ ਇਹੀ ਰਹੀ ਹੈ ਕਿ ਅਸੀਂ ਸਾਡਾ ਜ਼ੋਰ ਇਸ ਪਾਸੇ ਲਾਇਆ ਹੈ ਕਿ ਇੰਨੇ ਸਿੱਖ ਪਤਿਤ ਹੋ ਗਏ ਇੰਨੇ ਬਚੇ ਕੇਸਾਂ ਦੀ ਬੇਦਅਬੀ ਕਰ ਰਹੇ ਹਨ ਭਾਵ ਅਸੀਂ ਦੂਸਰਿਆਂ ਨੂੰ ਨਿੰਦਿਆ ਹੈ ਫਿਟਕਾਰਿਆ ਹੈ ਅਸੀਂ ਪਿਛਲੇ ਪੰਜਾਹ ਸਾਲਾਂ ਵਿਚ ਕਰਨੀ ਅਤੇ ਕਥਨੀ ਦੇ ਸੂਰੇ, ਗੁਰ ਸਿੱਖਾਂ ਨੂੰ ਸਿੱਖ ਧਰਮ ਦੀਆਂ ਪ੍ਰਚਾਰ ਸੰਸਥਾਵਾਂ ਵਿਚ ਚੁਣਨ ਵਿਚ ਬੁਰੀ ਤਰ੍ਹਾਂ ਨਾਕਾਮ ਹੋਏ ਹਾਂ। ਜੇ ਕੋਈ ਉਂਗਲਾਂ 'ਤੇ ਗਿਣਨ ਚੁਣਨ ਜੋਗੇ ਅਜਿਹੇ ਗੁਰਮੁਖ ਹਨ ਤਾਂ ਪਹਿਲੀ ਗੱਲ ਉਹਨਾਂ ਦਾ ਸਿੱਖੀ ਪਹਿਚਾਣ, ਸਿੱਖੀ ਇਤਿਹਾਸ, ਵਿਰਸੇ, ਗੁਰੂ ਗ੍ਰੰਥ ਸਾਹਿਬ ਅਤੇ ਧਾਰਮਿਕ ਸਾਹਿਤ ਦਾ ਅਧਿਐਨ ਵਿਆਪਕ ਨਹੀਂ, ਜਿਨ੍ਹਾਂ ਦਾ ਅਧਿਐਨ ਵਿਆਪਕ ਹੈ ਉਹਨਾਂ ਦਾ ਭਵਿੱਖ

ਵਿਚ ਸਿੱਖੀ ਦਾ ਕੀ ਤਸੱਵਰ ਹੈ? ਇਹ ਤਸੱਵਰ ਵਿਗਿਆਨਕ ਲੀਹਾਂ ਤੇ ਨਹੀਂ ਅਤੇ ਜਿਹਨਾਂ ਕੋਲ ਤਸੱਵਰ ਵੀ ਹੈ ਅਤੇ ਅਧਿਐਨ ਵੀ ਵਿਆਪਕ, ਉਹਨਾਂ ਨੂੰ ਕਿਸੇ ਨੇ ਸਿੱਖ ਸੰਸਥਾਵਾਂ ਵਿਚ ਉੱਚੇ ਅਹੁਦਿਆਂ 'ਤੇ ਸਥਾਪਤ ਹੀ ਨਹੀਂ ਹੋਣ ਦਿੱਤਾ।

ਸਿੱਖ ਧਰਮ ਵਿਚ ਵਾਰ ਵਾਰ ਦੁਹਰਾਇਆ ਜਾਂਦਾ ਰਿਹਾ ਹੈ ਕਿ ਧਰਮ ਖ਼ਤਰੇ ਵਿਚ ਹੈ। ਗੁਰੂ ਗੋਬਿੰਦ ਸਿੰਘ ਦੇ ਖਾਲਸਾ ਪੰਥ ਨੂੰ ਤਾਂ ਚਮਕੌਰ ਦੀ ਗੜ੍ਹੀ ਵਿਚ ਵੀ ਕੋਈ ਖ਼ਤਰਾ ਨਹੀਂ ਸੀ, ਦਸਮੇਸ਼ ਜੀ ਦੇ ਪੰਥ ਨੂੰ ਨਾ ਕਦੀ ਖ਼ਤਰਾ ਸੀ ਅਤੇ ਨਾ ਕਦੀ ਹੋਵੇਗਾ। ਸਿੱਖੀ ਸਰੂਪ ਵਾਲੇ ਪਰ ਰਹਿਤ ਮਰਿਆਦਾ ਤੋਂ ਹੀਣੇ ਸਾਡੇ ਲੀਡਰਾਂ ਸਦਾ ਹੀ ਦੇਸ਼ ਕੌਮ ਪੰਥ, ਸੰਗਤ, ਗੁਰਧਾਮਾਂ ਦੇ ਹਿੱਤ ਵੇਚੇ ਹਨ। ਜਦੋਂ ਜਦੋਂ ਇਨ੍ਹਾਂ ਨੂੰ ਵੇਚਣ ਨੂੰ ਕੁਛ ਨਹੀਂ ਲੱਭਦਾ, ਇਹ ਪੰਥ ਨੂੰ ਖ਼ਤਰੇ ਦੀ ਦੁਹਾਈ ਦੇਣ ਲਗ ਪੈਂਦੇ ਹਨ। ਸਿੱਖ ਪੰਥ ਨੂੰ ਜੇ ਕੋਈ ਖ਼ਤਰਾ ਹੈ ਤਾਂ ਸਿਰਫ਼ ਇਨ੍ਹਾਂ ਨਾਮ ਨਿਹਾਦ ਸਿੱਖੀ ਸਰੂਪ ਵਿਚ ਪੂਰੇ ਪਰ ਰਹਿਤ ਮਰਯਾਦਾ ਤੋਂ ਕੋਰੇ ਅਤੇ ਗੁਰੂ ਪੰਥ ਅਤੇ ਗੁਰੂ ਗ੍ਰੰਥ ਦੇ ਆਦਰਸ਼ਾਂ ਤੋਂ ਹੀਣੇ ਲੀਡਰਾਂ ਤੋਂ ਹੀ ਖ਼ਤਰਾ ਹੈ ਅਤੇ ਇਹ ਖ਼ਤਰਾ ਸਦਾ ਰਹੇਗਾ। ਉਦੋਂ ਤਕ ਜਦੋਂ ਤਕ ਸਾਡਾ ਪ੍ਰਚਾਰ ਸਿੱਖੀ ਸਰੂਪ ਦੇ ਨਾਲ ਰਹਿਤ ਮਰਯਾਦਾ ਦੀ ਪਾਲਣਾ ਤੋਂ ਲੈ ਕੇ ਜੀਵਨ ਦੇ ਪੂਰੇ ਕਾਇਆ ਕਲਪ ਤਕ ਨਹੀਂ ਹੁੰਦਾ। ਸਿੱਖਾਂ ਦੇ ਜੀਵਨ ਨੂੰ ਕਾਇਆ ਕਲਪ ਕਰਕੇ ਗੁਰਮੁਖ ਬਣਾਉਂਦੀਆਂ ਕਿੰਨੀਆਂ ਸਮਾਜ ਸੁਧਾਰਕ ਅਤੇ ਪ੍ਰਚਾਰ ਸੰਸਥਾਵਾਂ ਹਨ ਸਾਡੇ ਕੋਲ?



ਸਿੱਖ ਧਰਮ, ਸਿੱਖੀ ਸਰੂਪ ਤੋਂ ਅੱਗੇ ਬਹੁਤ ਅੱਗੇ ਇਕ ਵਿਸ਼ਵ ਵਿਆਪੀ, ਇਕ ਬਹੁਪੱਖੀ, ਸਰਬ ਅੰਗੀ, ਗੁਰਸਿੱਖਾਂ ਦੇ ਸੁਆਸ ਸੁਆਸ ਨਾਲ ਅੰਗ ਸੰਗ ਵਿਚਰਦਾ ਸਮਾਜ ਉਸਾਰੀ ਦਾ ਫਲਸਫ਼ਾ ਹੈ। ਇਸ ਫਲਸਫ਼ੇ ਦੀਆਂ ਬੜੀਆਂ ਗੁੱਝੀਆਂ ਰਮਜ਼ਾਂ ਸਾਡੀ ਅਰਦਾਸ ਵਿਚ ਹਨ ਜੋ ਅਸੀਂ ਨਿੱਤ ਕਰਦੇ ਹਾਂ, ਇਸ ਫਲਸਫ਼ੇ ਨੂੰ ਸਮਝਣ ਲਈ ਕੁਛ ਇਸ਼ਾਰੇ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਹਨ, ਇਸ ਫਲਸਫ਼ੇ ਦਾ ਵਿਸਤਾਰ ਗੁਰੂ ਗ੍ਰੰਥ ਸਾਹਿਬ ਵਿਚ ਅਤੇ ਇਸ ਫਲਸਫ਼ੇ ਦੇ ਮੂਲ ਆਧਾਰ ਗੁਰੂ ਸਾਹਿਬਾਨ ਦੇ ਜੀਵਨ ਅਤੇ ਸੋਚ ਸਿੱਧਾਂਤਾਂ ਵਿਚ ਹਨ। ਸਿੱਖ ਧਰਮ ਦੇ ਬਹੁਤ ਅਮਲੀ ਨਿਰੰਤਰ ਅਗਾਂਹਵਧੂ ਵਿਸ਼ਵ ਵਿਆਪੀ ਜੀਵਨ ਫਲਸਫ਼ੇ ਨੂੰ ਅਸੀਂ ਅਜੇ ਤਕ ਮੱਧਕਾਲੀਨ ਪੰਜਾਬ ਦੇ ਸੰਦਰਭ ਵਿਚ ਹੀ ਸਮਝਣ ਦੀ ਕੋਸ਼ਿਸ਼ ਕਰਦੇ ਰਹੇ ਹਾਂ।

ਉਪਰੋਕਤ ਸਾਰੇ ਵਿਸਤਾਰ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਸਿੱਖੀ ਇਕ ਵਿਸ਼ਵ ਵਿਆਪੀ ਅਗਾਂਹਵਧੂ, ਚੜ੍ਹਦੀ ਕਲਾ ਵਿਚ ਰਹਿਣ ਵਾਲਾ, ਗੁਰਸਿੱਖਾਂ ਦੇ ਸੁਆਸ ਸੁਆਸ ਵਿਚ ਵਿਚਰਦਾ ਸੰਕਲਪ ਹੈ, ਜਿਸ ਦਾ ਮਨੋਰਥ ਸਮਾਜ ਉਸਾਰੀ ਰਾਹੀਂ ਸਰਬੱਤ ਦੇ ਭਲੇ ਲਈ ਨਿਰੰਤਰ ਉੱਦਮਸ਼ੀਲ ਰਹਿਣਾ ਹੈ। ਇਹ ਇਨਸਾਨ ਨੂੰ ਇਨਸਾਨ ਨਾਲ ਜੋੜਨ ਦੀ ਵੰਗਾਰ ਹੈ। ਇਹ ਕਿਸੇ ਵੀ ਰੱਬੀ ਜੀਵ ਵਿਚੋਂ ਆਪਣੇ ਪ੍ਰੀਤਮ ਪਿਆਰੇ ਦੇ ਦਰਸ਼ਨ ਦਾ ਤਸੱਵਰ ਹੈ, ਇਹ ਨਾ ਕਿਸੇ ਨੂੰ ਭੈਅ ਦੇਣ ਦਾ ਅਤੇ ਨਾ ਕਿਸੇ ਤੋਂ ਭੈਅ ਖਾਣ ਦਾ ਜੀਵਨ ਪੰਧ ਹੈ। ਅਤੇ ਜੇ ਫਿਰ ਵੀ ਕੋਈ ਦਖ਼ਲ ਅੰਦਾਜ਼ੀ ਕਰਦਾ ਹੈ ਤਾਂ ਫਿਰ ਨਿਸ਼ਚੈ ਕਰ ਆਪਣੀ ਜੀਤ ਕਰੋ ਦਾ ਫਲਸਫ਼ਾ ਹੈ। ਇਸ ਸਿੱਖੀ ਵਿਚ ਸੌੜੇ ਹਿੱਤਾਂ ਅਤੇ ਹਉਮੈ ਦੀ ਅੱਗ ਵਿਚ

ਜਲਦੇ ਜੀਵਾਂ ਲਈ ਕੋਈ ਥਾਂ ਨਹੀਂ। ਇਹ ਤਾਂ ਇਕ ਨੂਰ ਤੋਂ ਉਪਜੇ ਮਨੁੱਖਾਂ ਨਾਲ ਪਿਆਰ ਦਾ, ਸਰਬੱਤ ਦੇ ਭਲੇ ਦਾ ਅਤੇ ਸਰਬਤ ਦੇ ਭਲੇ ਲਈ ਸਰਬੰਸ ਦਾਨ ਕਰਨ ਦਾ ਰਾਹ ਹੈ ਜੋ ਪਿਛਲੇ ਪੰਜ ਸੌ ਸਾਲ ਤੋਂ ਨਿਰੰਤਰ ਕਾਫ਼ਿਲਾ ਦਰ ਕਾਫ਼ਿਲਾ ਵਧਦਾ ਵਿਰਾਟ ਜੋਸ਼ੋ ਜਲਾਲ ਨਾਲ ਭਰੀ ਸੰਗਤ ਦਾ ਰੂਪ ਲੈ ਰਿਹਾ ਹੈ। ਉਹ ਸੰਗਤ ਜੋ ਜਗਮਗ ਨੂਰ ਹੈ।

ਸ਼ਾਇਦ ਅਜੇ ਵੀ ਅਸੀਂ ਸਿੱਖੀ ਨੂੰ ਪੂਰੀ ਤਰ੍ਹਾਂ ਪਰਿਭਾਸ਼ਤ ਨਹੀਂ ਕਰ ਸਕੇ। ਸਿੱਖੀ ਇਕ ਮਹਾਨ ਵਿਰਸਾ ਹੈ ਜਿਸਦਾ ਇਕ ਇਕ ਵਰਕਾ ਸੁਨਹਿਰੀ ਅੱਖਰਾਂ ਵਿਚ ਲਿਖਿਆ ਹੋਇਆ ਹੈ। ਇਸ ਮਹਾਨ ਵਿਰਸੇ ਨੂੰ ਸਮਝਣਾ ਦਰਅਸਲ ਆਪਣਾ ਮੂਲ ਪਹਿਚਾਣਨਾ ਹੈ। ਮਨ ਤੂੰ ਜੋਤ ਸਰੂਪ ਹੈਂ ਆਪਣਾ ਮੂਲ ਪਹਿਚਾਣ ਆਪਣੇ ਮੂਲ ਨੂੰ ਆਪਣੀ ਜੋਤ ਸਰੂਪ ਪਹਿਚਾਣ ਨੂੰ ਸਮਝਣ ਲਈ ਆਉ ਉੱਦਮ ਕਰੀਏ।

## (ਅ) ਸਿੱਖੀ ਆਪਣਾ ਮੂਲ ਪਹਿਚਾਣਨ ਦਾ ਉੱਦਮ ਹੈ

ਸਿੱਖੀ, ਗੁਰੂ ਨਾਨਕ ਸਾਹਿਬ ਦੇ ਗੁਰਉਪਦੇਸ਼ ਉੱਤੇ ਚਲਦੇ ਹੋਏ 'ਮਨ ਤੂੰ ਜੋਤ ਸਰੂਪ ਹੈਂ' ਆਪਣਾ ਮੂਲ ਪਹਿਚਾਣਨ ਦੀ ਲਾਲਸਾ ਹੈ। ਸਿੱਖੀ ਨਿਰੰਕਾਰ ਸਰੂਪ ਦਾ ਸਿਮਰਨ ਹੈ। ਕਿਰਤ ਕਰਕੇ ਦਸਵੰਧ ਧਰਮ ਅਰਥ ਦੇ ਕੇ ਜੋ ਬਚੇ ਉਹ ਵੰਡ ਕੇ ਛਕਣ ਦੀ ਆਰਥਿਕ ਆਧਾਰ ਪੂਰਨ ਸਮਾਜ ਵਿਗਿਆਨ ਹੈ, ਸਿੱਖੀ। ਸਿੱਖੀ ਦੇ ਮੂਲ ਨੂੰ ਇਕ ਨਜ਼ਰ ਵਿਚ ਸਮਝਣ ਲਈ ਹੇਠ ਲਿਖੇ ਰੇਖਾ-ਚਿੱਤਰ ਨੂੰ ਸਮਝਣਾ ਪਵੇਗਾ।






ਇਸ ਰੇਖਾ-ਚਿੱਤਰ ਵਿਚ ਸਭ ਤੋਂ ਉੱਪਰ ਗੁਰੂ ਸਾਹਿਬਾਨ ਅਤੇ ਗੁਰੂ ਗ੍ਰੰਥ ਸਾਹਿਬ ਦਾ ਜੀਵਨ ਅਤੇ ਫਲਸਫ਼ਾ ਹੈ। ਸਿੱਖੀ ਪਹਿਚਾਣ ਨੂੰ ਸਮਝਣ ਲਈ ਦਸਾਂ ਗੁਰੂ ਸਾਹਿਬ ਦੇ ਜੀਵਨ

ਫਲਸਫ਼ੇ ਅਤੇ ਉਹਨਾਂ ਦੇ ਕਾਰਜਾਂ ਦੇ ਨਾਲ ਨਾਲ ਗੁਰੂ ਗ੍ਰੰਥ ਸਾਹਿਬ ਦੇ ਸਮੁੱਚੇ ਗੁਰ ਉਪਦੇਸ਼ ਨੂੰ ਸਮਝਣਾ ਪਵੇਗਾ। ਇਕ ਨਿਰੰਕਾਰ ਨੂੰ ਸੁਆਸ ਸੁਆਸ ਸਿਮਰ ਕੇ ਉਹਦੀ ਰਚੀ ਸ੍ਰਿਸ਼ਟੀ, ਧਰਤੀ, ਕੁਦਰਤ ਨੂੰ ਧਰਮ ਕਾਰਜਾਂ ਲਈ ਵਰਤਣਾ, ਇਸ ਬ੍ਰਹਿਮੰਡ ਦੇ ਸਮੱਸਤ ਜੀਵਾਂ ਵਿਚ ਉਸਦੇ ਨੂਰ ਦੇ ਦਰਸ਼ਨ ਕਰਕੇ, ਸਾਰੀ ਦੁਨੀਆਂ ਦੇ ਮਨੁੱਖਾਂ ਨਾਲ ਵੈਰ ਵਿਰੋਧ, ਜਾਤ ਪਾਤ ਤੋਂ ਉੱਪਰ ਉੱਠ ਕੇ ਵਿਚਰਨਾ, ਕਾਮ, ਕਰੋਧ, ਲੋਭ, ਮੋਹ, ਹੰਕਾਰ ਦੇ ਕੁੰਭੀ ਨਰਕ ਵਿਚ ਜਲ ਰਹੀ ਲੋਕਾਈ ੧ੴ ਦੀ ਅਰਾਧਨਾ ਕਰੇ, ਨਾਮ ਜਪੇ, ਕਿਰਤ ਕਰੇ, ਵੰਡ ਛਕੇ ਅਤੇ ਸਦਾ ਚੜ੍ਹਦੀ ਕਲਾ ਵਿਚ ਰਹੇ, ਸਚੇ ਸਚਿਆਰੇ ਜੀਵਨ ਲਈ, ਲੋੜ ਪੈਣ ਉੱਤੇ ਸਿਰ ਦੇ ਦੇਵੇ ਪਰ ਸਿਰੜ ਨਾ ਦੇਵੇ, ਆਪਣੇ ਆਦਰਸ਼ਾਂ 'ਤੇ ਪੱਕੇ ਪੈਰੀਂ ਰਹਿੰਦਾ ਹੋਇਆ, ਸਰਬੱਤ ਦੇ ਭਲੇ ਲਈ ਅਰਦਾਸ ਕਰਕੇ, ਜੋ ਹਰ ਹਾਲਤ ਵਿਚ ਚੜ੍ਹਦੀ ਕਲਾ ਵਿਚ ਰਹੇ ਉਹੀ ਗੁਰਸਿੱਖ ਹੈ।

ਆਪਣੀਆਂ ਚਾਰ ਉਦਾਸੀਆਂ ਸਮੇਂ ਗੁਰੂ ਨਾਨਕ ਦੇਵ ਜਿੱਥੇ ਵੀ ਗਏ ਉਥੇ ਉਨ੍ਹਾਂ ਉਸ ਇਲਾਕੇ ਦੇ ਧਰਮ ਕਮਾਉਣ ਦੇ ਕਾਰਜਾਂ ਲਈ ਧਰਮਸ਼ਾਲਾ ਦੀ ਸਥਾਪਨਾ ਕੀਤੀ। ਇੰਜ ਉਨ੍ਹਾਂ ਬਿਨਾਂ ਕਿਸੇ ਜਾਤਪਾਤ, ਇਲਾਕੇ, ਪਹਿਰਾਵੇ ਅਤੇ ਬੋਲੀ ਦੇ ਵਿਤਕਰੇ ਦੇ ਬਹੁਤ ਸਾਰੇ ਅਸਥਾਨਾਂ ਉੱਤੇ ਸੰਗਤ ਦੀ ਸਥਾਪਨਾ ਕੀਤੀ। ਧਰਮ ਕਾਰਜਾਂ ਹਿੱਤ ਸੰਗਠਿਤ ਕੀਤੀ ਸੰਗਤ ਨਿੱਤਨੇਮ ਨਾਲ ਗੁਰਬਾਣੀ ਦਾ ਗਾਇਨ ਕਰਦੀ, ਗੁਰਉਪਦੇਸ਼ ਸੁਣਦੀ, ਨਿਰੰਕਾਰ ਦਾ ਸਿਮਰਨ ਕਰਦੀ, ਸਿੱਖ ਧਰਮ ਅਤੇ ਸੰਗਤ ਦੀ ਰਹਿਤ ਮਰਿਯਾਦਾ ਬਾਰੇ ਜਿੰਨੇ ਵੀ ਸ਼ੰਕੇ ਸੰਦੇਹ ਹੁੰਦੇ, ਸੰਗਤ ਵਿਚ ਗੁਰਮੁਖ ਇਨ੍ਹਾਂ ਸੰਦੇਹਾਂ ਅਤੇ ਸ਼ੰਕਿਆਂ ਦੀ ਨਵਿਰਤੀ ਕਰਦੇ। ਵੱਖ ਵੱਖ ਇਲਾਕਿਆਂ ਦੀਆਂ ਸੰਗਤਾਂ ਗੁਰ ਸਾਹਿਬਾਨ ਦੇ ਵੇਲੇ ਉਨ੍ਹਾਂ ਨਾਲ ਨਿਰੰਤਰ ਤਾਲਮੇਲ ਰੱਖਦੀਆਂ। ਸੰਗਤਾਂ ਆਪਣੀ ਸ਼ਰਧਾ ਦੇ ਤਿਲਫੁਲ ਅਤੇ ਕਈ ਹਾਲਤਾਂ ਵਿਚ ਦਸਵੰਧ ਲੈ ਕੇ ਉਥੇ ਪੁੱਜਦੀਆਂ ਜਿੱਥੇ ਗੁਰੂ ਸਾਹਿਬ ਹੁੰਦੇ। ਇਹ ਦਸਵੰਧ ਅਤੇ ਭੇਟਾ ਧਾਰਮਿਕ ਅਸਥਾਨਾਂ ਦੀ ਉਸਾਰੀ ਜਿਵੇਂ ਕਰਤਾਰਪੁਰ ਰਾਵੀ, ਖਡੂਰ ਸਾਹਿਬ, ਗੋਇੰਦਵਾਲ ਸਾਹਿਬ, ਅੰਮ੍ਰਿਤ ਸਰੋਵਰ, ਤਰਨ ਤਾਰਨ, ਕਰਤਾਰਪੁਰ, ਜਲੰਧਰ, ਸ੍ਰੀ ਹਰਿਗੋਬਿੰਦਪੁਰ, ਕੀਰਤਪੁਰ, ਅਨੰਦਪੁਰ, ਦਮਦਮਾ ਸਾਹਿਬ ਆਦਿ ਦੀ ਉਸਾਰੀ, ਖੂਹਾਂ, ਸਰੋਵਰਾਂ ਅਤੇ ਸਮਾਜ ਭਲਾਈ ਦੇ ਹੋਰ ਕਾਰਜਾਂ ਉੱਤੇ ਲਾਉਂਦੇ ਰਹੇ ਅਤੇ ਇਸ ਸੰਗਤ ਨੂੰ ਗੁਰਉਪਦੇਸ਼ ਦੇ ਕੇ ਇਸ ਸੰਗਤ ਨੂੰ ਗੁਰਸਿੱਖਾਂ ਦੀ ਇਕ ਵਿਸ਼ਾਲ ਧਾਰਮਿਕ ਪਰੰਪਰਾ ਦੇ ਲੜ ਲਾਉਂਦੇ ਗਏ। ਇਹ ਸੰਗਤ ਸਾਖੀਆਂ ਸ਼ਬਦ ਕੀਰਤਨ ਰਾਹੀਂ ਸਿੱਖੀ ਦਾ ਪ੍ਰਚਾਰ ਕਰਦੀ ਰਹੀ। ਸਮਾਂ ਬੀਤਣ ਨਾਲ ਇਸੇ ਸੰਗਤ ਵਿਚੋਂ ਜਥੇਦਾਰ ਮਿਥੇ ਜਾਣ ਲਗ ਪਏ, ਇਸੇ ਸੰਗਤ ਵਿਚੋਂ ਮਸੰਦ ਥਾਪੇ ਜਾਣ ਲਗ ਪਏ, ਹੁਕਮਨਾਮਿਆਂ ਨਾਲ ਜੁੜੇ ਇਤਿਹਾਸਕ ਦਸਤਾਵੇਜ਼ ਸ਼ਾਹਦੀ ਭਰਦੇ ਹਨ ਕਿ ਇਸੇ ਤਰ੍ਹਾਂ ਦੀਆਂ ਸੰਗਤਾਂ ਗੁਰ ਸਾਹਿਬ ਦੇ ਹੁਕਮਾਂ ਨੂੰ ਖਿੜੇ ਮੱਥੇ ਪ੍ਰਵਾਨ ਕਰਦੇ ਹੋਏ ਗੁਰੂ ਸਾਹਿਬ ਕੋਲ ਚੰਗੇ ਤੋਂ ਚੰਗੇ ਵਿਦਵਾਨ, ਪੁਸਤਕਾਂ ਦੇ ਖਰੜੇ, ਵਧੀਆ ਤੋਂ ਵਧੀਆ ਹਥਿਆਰ ਅਤੇ ਘੋੜੇ ਗੁਰੂ ਸਾਹਿਬਾਨ ਕੋਲ ਭੇਜਦੀਆਂ ਰਹੀਆਂ। ਸੰਗਤ ਦੀ ਮਹਾਨਤਾ ਬਾਰੇ ਗੁਰੂ ਸਾਹਿਬਾਨ ਦੇ ਨਾਲ ਨਾਲ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਵਿਸਤਾਰ ਪੂਰਵਕ ਹਵਾਲੇ ਮਿਲਦੇ ਹਨ।

ਸਿੱਖੀ ਪਹਿਚਾਣ ਦਾ ਤੀਸਰਾ ਮੁਖ ਥੰਮ੍ਹ ਗੁਰਧਾਮਾਂ ਅਤੇ ਗੁਰਦੁਆਰਿਆਂ ਦਾ ਵਿਰਸਾ ਅਤੇ ਸਰੂਪ ਹੈ। ਇਸ ਪਹਿਚਾਣ ਨੂੰ ਸਮਝਣ ਲਈ ਹੇਠ ਲਿਖੇ ਰੇਖਾ-ਚਿੱਤਰ ਨੂੰ ਸਮਝਣਾ ਜ਼ਰੂਰੀ ਹੋ ਜਾਂਦਾ ਹੈ:






ਜਿਸ ਅਸਥਾਨ ਨੂੰ ਗੁਰੂ ਸਾਹਿਬਾਨ (ਸਤਿਗੁਰਾਂ) ਦੀਆਂ ਚਰਨ ਛੋਹਾਂ ਪ੍ਰਾਪਤ ਹਨ, ਜਿੱਥੇ ਗੁਰਸਿੱਖ ਗੁਰੂ ਗ੍ਰੰਥ ਸਾਹਿਬ ਦੇ ਹਾਜ਼ਰ ਹਜ਼ੂਰ ਦਰਸ਼ਨ ਕਰ ਸਕਣ, ਗੁਰਉਪਦੇਸ਼ ਸੁਣ ਕੇ ਨਾਮ ਸਿਮਰਨ, ਕੀਰਤਨ ਕਰਕੇ ਜੀਵਨ ਸਫ਼ਲ ਕਰ ਸਕਣ, ਜਿੱਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਵੇ।

ਜਿੱਥੇ ਸੰਗਤ ਗੁਰਦਰਸ਼ਨ ਗੁਰਉਪਦੇਸ਼ ਲਈ ਆਵੇ, ਰਹਿਤ ਮਰਯਾਦਾ ਨਾਲ ਪਾਠ ਕਰੇ, ਗੁਰਾਂ ਨੂੰ ਅਰਪਣ ਕਰਨ ਲਈ ਦਸਵੰਧ ਅਤੇ ਹੋਰ ਭੇਟਾ ਲਿਆਵੇ, ਜਿੱਥੇ ਸਿਮਰਨ, ਪਾਠ ਕੀਰਤਨ ਕਥਾ ਨਾਲ ਅਕਾਲ ਉਸਤਤਿ ਗਾਈ ਜਾਏ, ਸੁਣੀ ਜਾਏ, ਜਿੱਥੇ ਮਹਿਸੂਸ ਕੀਤਾ ਜਾਏ ਕਿ ਕਲਜੁਗ ਦੇ ਸੜਦੇ ਹਿਰਦਿਆਂ ਉੱਤੇ ਨਾਮ ਰੂਪੀ ਅੰਮ੍ਰਿਤ ਦੀ ਵਰਖਾ ਹੋ ਰਹੀ ਹੈ।

ਜਿੱਥੇ ਤਨ ਮਨ ਸੇਵਾ ਨਾਲ ਸੁਕਾਰਥ ਹੋ ਰਿਹਾ ਹੋਵੇ, ਕੋਈ ਲੰਗਰ ਲਈ ਲੱਕੜਾਂ ਲੈਣ ਗਿਆ ਖੂਹ ਵਿਚ ਡਿੱਗਣ ਤੇ ਵੀ ਸੋਚੇ ਮੇਰੇ ਗੁਰਾਂ ਦੇ ਲੰਗਰ ਲਈ ਇਹ ਜੋ ਬਾਲਣ ਮੈਂ ਲੈ ਕੇ ਚਲਿਆ ਸਾਂ ਜੇ ਭਿੱਜ ਗਿਆ ਤਾਂ ਲੰਗਰ ਵਿਚ ਸੁੱਕੀਆਂ ਲੱਕੜਾਂ ਬਿਨਾਂ ਮੁਸ਼ਕਲ ਹੋ ਜਾਵੇਗੀ, ਜਿੱਥੇ ਕੋਈ ਜੋਗਾ ਸਿੰਘ ਬਾਰ ਬਾਰ ਥਾਲ ਨੂੰ ਸੁਆਹ ਨਾਲ ਮਾਂਜੀ ਜਾਏ, ਕਿਸੇ ਰੰਗ ਵਿਚ ਰੱਤਾ ਬਾਰ ਬਾਰ ਥਾਲ ਵਿਚੋਂ ਮੂੰਹ ਵੇਖੇ, ਫਿਰ ਮਾਂਜੇ ਅਤੇ ਦਸਮੇਸ਼ ਦੇ ਇਹ ਕਹਿਣ ਉੱਤੇ ਕਿ ਜੋਗਾ ਸਿੰਘ ਥਾਲ ਤਾਂ ਕਦੋਂ ਦਾ ਮਾਂਜਿਆ ਜਾ ਚੁੱਕਾ ਹੈ ਹੁਣ ਕਿਉਂ

ਮਾਂਜ ਰਿਹਾ ਹੈਂ ਤਾਂ ਦਸਮੇਸ਼ ਦੇ ਦਰਸ਼ਨ ਦੀ ਖੁਮਾਰੀ ਅੱਖਾਂ ਵਿਚ ਭਰ ਕੇ ਜੋਗਾ ਸਿੰਘ ਕਹੇ ਹਜ਼ੂਰ ਮੈਂ ਇਹਨੂੰ ਮਾਂਜ ਮਾਂਜ ਵੇਖ ਰਿਹਾ ਸਾਂ ਸੱਚੇ ਪਾਤਸ਼ਾਹ ਕਿ ਜਦੋਂ ਜਦੋਂ ਇਸ ਥਾਲ ਵਾਂਗ ਤੁਸੀਂ ਮੇਰੀ ਰੂਹ ਨੂੰ ਬਾਰ ਬਾਰ ਰਗੜ ਕੇ ਲਿਸ਼ਕਾਇਆ ਮੇਰੇ ਪਾਤਸ਼ਾਹ ਤਾਂ ਮੈਂ ਕਿਹੋ ਜਿਹਾ ਲੱਗਾਂਗਾ। ਜਿੱਥੇ ਸੇਵਾ ਕਰਦੇ ਕਰਦੇ ਸਿਮਰਨ ਕਰਦੇ ਜਾਣਾ ਅਤੇ ਸਿਮਰਨ ਸੇਵਾ ਕਰਦੇ ਕਰਦੇ ਗੁਰੂ ਦੇ ਦੀਦਾਰ ਕਰਨ ਦੀ ਰੀਝ ਵੈਰਾਗ ਬਣ ਜਾਏ। ਅੱਖਾਂ ਵਿਚੋਂ ਨੀਰ ਵਗੇ, ਗੱਚ ਭਰ ਆਏ ਅਤੇ ਸੇਵਾ ਕਰਦੇ, ਗੁਰਦੁਆਰਿਆਂ ਦੀ ਸੇਵਾ, ਸੰਗਤ ਦੀ ਸੇਵਾ ਕਰਦੇ ਕਰਦੇ ਜੀਵਨ ਸਫ਼ਲ ਹੋ ਜਾਏ।

ਜਿੱਥੇ ਸੇਵਾ ਸਿਮਰਨ, ਸਤਿਗੁਰ ਦਰਸ਼ਨ, ਸੰਗਤ ਦੀ ਚਰਨ ਧੂੜ ਸਭ ਕੁਛ ਆਮ ਦੁਨਿਆਵੀ ਕਾਰ ਵਿਹਾਰ ਵਜੋਂ ਨਾ ਹੋ ਕੇ, ਸੰਪੂਰਨ ਸ਼ਰਧਾ ਵਿਚ ਹੋਵੇ, ਜਿੱਥੇ ਜਦੋਂ ਚਰਨ ਚਲਹੁ ਮਾਰਗ ਗੋਬਿੰਦ ਤਾਂ ਅਖਾਂ ਦਰਸ਼ਨ ਲਈ ਬਿਹਬਲ ਹੋਣ, ਹੱਥ ਸੇਵਾ ਨਾਲ ਸੁਕਾਰਥੇ ਹੋਣ, ਕੰਨ ਅੰਮ੍ਰਿਤ ਧੁੰਨ ਸੁਣ ਰਹੇ ਹੋਣ, ਮਸਤਕ ਪੂਰਨ ਸ਼ਰਧਾ ਵਿਚ ਝੁਕ ਜਾਏ ਤਨ ਮਨ ਦੀ ਸੋਚ ਇਕਮਿਕ ਹੋ ਜਾਏ, ਲੀਨ ਹੋ ਜਾਏ, ਉਹੀ ਸ਼ਰਧਾ ਦੀ ਉੱਚੀ ਅਵਸਥਾ ਹੈ।

ਅਤੇ ਜਿੱਥੇ ਉੱਪਰ ਦੱਸੇ ਸਤਿਗੁਰ, ਸੰਗਤ, ਸਿਮਰਨ, ਸੇਵਾ, ਸ਼ਰਧਾ, ਇਕੱਠੇ ਹੋਣ ਉਹ ਗੁਰਧਾਮ ਹੈ, ਉਹੀ ਗੁਰਦੁਆਰਾ ਹੈ ਇਨ੍ਹਾਂ ਗੁਰਧਾਮਾਂ ਅਤੇ ਗੁਰਦੁਆਰਿਆਂ ਵਿਚ ਪੰਥ ਦਾ ਇਤਿਹਾਸ ਹੈ, ਪੰਥ ਦਾ ਗੌਰਵ ਹੈ, ਪੰਥ ਦਾ ਵਿਰਸਾ ਹੈ। ਇਤਿਹਾਸ ਦੀਆਂ ਪੈੜਾਂ ਨੂੰ ਲੱਭਣ ਦੇ ਸੰਕੇਤ ਹਨ। ਵਿਰਸੇ ਦੀ ਮਹਾਨਤਾ ਨੂੰ ਸਥਾਪਤ ਕਰਦੇ ਆਦਰਸ਼ ਹਨ, ਝੰਡੇ-ਬੁੰਗੇ ਚੌਕੀਆਂ, ਸਰੋਵਰ ਤਖਤ, ਗੁਰੂ ਕੇ ਮਹਿਲ ਹਨ, ਸਾਹਿਬਜ਼ਾਦਿਆਂ ਦੀਆਂ ਯਾਦਾਂ ਹਨ, ਪੰਥ ਦੇ ਸ਼ਹੀਦਾਂ ਮੁਰੀਦਾਂ ਦੀਆਂ ਕੁਰਬਾਨੀਆਂ ਦੇ ਨਿਸ਼ਾਨ ਹਨ, ਸ਼ੀਸ਼ ਮਹਲਾਂ, ਦੀਵਾਨ ਹਾਲਾਂ, ਮੰਜੀ ਸਾਹਿਬਾਂ, ਲੰਗਰ ਹਾਲਾਂ ਦੀ ਰਹਿਤ ਮਰਯਾਦਾ ਅਤੇ ਜਲੌਅ ਹੈ।

ਸਿੱਖੀ ਪਹਿਚਾਣ ਦਾ ਚੌਥਾ ਥੰਮ, ਸਿੱਖ ਧਰਮ ਦੀ ਰਹਿਤ ਮਰਯਾਦਾ ਹੈ, ਨਿੱਤਨੇਮ ਦਾ ਜੀਵਨ ਪੰਥ ਹੈ ਜਿਸ ਵਿਚ ਸੱਚ ਬੜੀ ਮੁਤਬੱਰਕ ਖ਼ੂਬੀ ਹੈ ਪਰ ਸੱਚ ਬੋਲਣ ਤੋਂ ਵੀ ਬਹੁਤ ਉੱਪਰ ਸਚਿਆਰਾ ਜੀਵਨ ਜੀਉਣਾ ਪ੍ਰਮੁੱਖ ਉਦੇਸ਼ ਹੈ। ਸਿੱਖ ਧਰਮ ਸ਼ਖ਼ਸੀ ਵਿਕਾਸ ਤੋਂ ਬਹੁਤ ਉੱਪਰ ਸਮੁੱਚੇ ਸਮਾਜਕ ਢਾਂਚੇ ਨੂੰ ਉਸਾਰਨ ਪ੍ਰਤਿ ਬੜਾ ਸੁਚੇਤ ਧਰਮ ਹੈ। ਗੁਰੂ ਨਾਨਕ ਦਾ ਧਰਮ ਨਿਸਚੇ ਹੀ ਸਮਾਜ ਉਸਾਰੀ ਦਾ ਫਲਸਫ਼ਾ ਹੈ। ਵੱਖ ਵੱਖ ਰੰਗ ਜਾਤਾਂ, ਮਜ਼੍ਹਬਾਂ ਇਲਾਕਿਆਂ ਵਿਚ ਸਿੱਖ ਧਰਮ ਦੇ ਫੈਲਾਅ ਲਈ ਸਿੱਖੀ ਧਰਮ ਬੜਾ ਸਰਲ ਪਰ ਬੜਾ ਅਮਲੀ ਤੌਰ ਉੱਤੇ ਵਿਆਪਕ ਪਸਰਿਆ ਹੋਇਆ ਨਿੱਤਨੇਮ ਅਤੇ ਰਹਿਤ ਮਰਯਾਦਾ ਦਾ ਵਿਧੀ-ਵਿਧਾਨ ਪੇਸ਼ ਕਰਦਾ ਹੈ। ਨਿੱਤਨੇਮ ਅਤੇ ਰਹਿਤ ਮਰਯਾਦਾ ਦਾ ਇਹ ਵਿਧੀ-ਵਿਧਾਨ ਆਮ ਸ਼ਹਿਰੀ ਦੀ ਜੇਕਰ ਉਹ ਇਸ ਰਹਿਤ ਮਰਯਾਦਾ ਨੂੰ ਅਮਲੀ ਤੌਰ ਉੱਤੇ ਅਪਣਾਏ ਤਾਂ ਸੰਪੂਰਨ ਕਾਇਆ ਕਲਪ ਦੀ ਜ਼ਾਮਨੀ ਦਿੰਦਾ ਹੈ। ਕੇਸਗੜ੍ਹ ਦੇ ਮੈਦਾਨ ਵਿਚ ਰਹਿਤ ਮਰਯਾਦਾ ਅਤੇ ਨਿੱਤਨੇਮ ਦਾ ਇਹ ਫਲਸਫ਼ਾ ਸਾਬਤ ਕਰਦਾ ਹੈ ਕਿ ਸ਼ਖ਼ਸੀ ਵਿਕਾਸ ਨਿੱਜ ਲਈ ਨਹੀਂ ਸੰਗਤ ਲਈ ਹੈ, ਗੁਰੂ ਲਈ ਹੈ, ਗੁਰੂ ਪੰਥ ਲਈ ਹੈ ਅਤੇ ਇਸ ਫਲਸਫ਼ੇ ਦੇ ਪੈਰੋਕਾਰ ਗੁਰੂ ਲਈ ਅਤੇ ਗੁਰੂ ਪੰਥ ਕਦੀ ਵੀ ਕਿਸੇ ਵੀ ਵੇਲੇ ਗੁਰੂ ਲਈ, ਪੰਥ ਲਈ,

ਸੰਗਤ ਲਈ ਸਿਰਧੜ ਦੀ ਬਾਜ਼ੀ ਲਾਉਣ ਤੋਂ ਗੁਰੇਜ ਨਹੀਂ ਕਰਨਗੇ। ਮੇਰਾ ਮੁਝ ਮੇਂ ਕੁਛ ਨਹੀ ਜੋ ਕੁਛ ਹੈ ਸੋ ਤੇਰਾ, ਤੇਰਾ ਤੈਨੂੰ ਸੌਂਪਦੇ ਹੋਏ, ਮੇਰਾ ਕੀ ਲਗਦਾ ਹੈ? ਅਜਿਹੇ ਜੀਵਨ ਆਦਰਸ਼ ਦੇ ਧਾਰਨੀ ਬਣ ਜਾਂਦੇ ਹਨ।

ਉਸ ਹਾਲਤ ਵਿਚ ਜਦੋਂ ਕੋਈ ਕਿਸੇ ਨੂੰ ਪੈਸਾ ਨਹੀਂ ਸੀ ਦੇ ਕੇ ਰਾਜੀ, ਗੁਰੂ ਨਾਨਕ ਦਾ ਪੰਥ ਦਸਵੰਧ ਤੋਂ ਲੈ ਕੇ ਸਿਰ ਭੇਂਟ ਕਰਨ ਤਕ ਧਰਮ ਵੱਲੋਂ ਨਿਰਧਾਰਤ ਨਿੱਤਨੇਮ ਅਤੇ ਰਹਿਤ ਮਰਯਾਦਾ ਦੇ ਅਸੂਲਾਂ ਲਈ ਕੁਛ ਵੀ ਕੁਰਬਾਨ ਕਰਨ ਦੀ ਦਲੇਰੀ ਹੀ ਨਹੀਂ ਦਿੰਦਾ ਸਗੋਂ ਹਰ ਹਾਲਤ ਵਿਚ ਚੜ੍ਹਦੀ ਕਲਾ ਵਿਚ ਰਹਿਣ ਦੀ ਜੀਵਨ ਜੁਗਤ ਵੀ ਦਸਦਾ ਹੈ।

ਸਿੱਖੀ ਪਹਿਚਾਣ ਦਾ **ਪੰਜਵਾਂ** ਥੰਮ੍ਹ ਇਸ ਪੰਥ ਦੀਆਂ ਸੰਸਥਾਵਾਂ ਹਨ। ਜਿਸ ਵਿਚ ਗੁਰੂ ਸਾਹਿਬ ਦੀ ਅਗੰਮੀ ਜੋਤ ਨੂੰ ਅੰਗ ਸੰਗ ਵਿਚਰਦੇ ਮਹਿਸੂਸ ਕਰਨਾ, ਖੋਜ ਸ਼ਬਦ ਮਹਿ ਲੇਹਿ ਮੁਤਾਬਕ ਗੁਰੂ ਮਾਨਿਓ ਗ੍ਰੰਥ ਸਾਹਿਬ ਵਿਚੋਂ ਹਰ ਚੁਣੌਤੀ ਦਾ ਹੱਲ ਲੱਭਣਾ ਹੈ। ਮੀਰੀ ਪੀਰੀ ਦੀਆਂ ਸੰਸਥਾਵਾਂ, ਗੁਰਧਾਮ, ਲੰਗਰ, ਦੀਵਾਨ ਪ੍ਰਚਾਰ ਸੰਸਥਾਵਾਂ ਦਾ ਇਕ ਬੜਾ ਵਿਆਪਕ ਸੰਗਠਨ ਹੈ। ਇਨ੍ਹਾਂ ਸੰਸਥਾਵਾਂ ਦੀ ਰੋਸ਼ਨੀ ਵਿਚ ਸਿੱਖ ਸਿੱਖ ਨਹੀਂ ਰਹਿੰਦਾ, ਸਿਰ ਭੇਂਟ ਕਰਕੇ, ਕਕਾਰ ਸਜਾ ਕੇ ਖਾਲਸਾ ਬਣ ਜਾਂਦਾ ਹੈ। ਜਿਸ ਪਦਵੀ ਤੇ ਪੁੱਜ ਕੇ ਸਿੱਖੀ ਸਰੂਪ ਦਾ ਕਾਇਆ ਕਲਪ ਹੋ ਜਾਂਦਾ ਹੈ। ਕਿਤੇ ਇਨ੍ਹਾਂ ਸੰਸਥਾਵਾਂ ਨੇ ਗੁਰਮੁਖੀ ਲਿੱਪੀ ਦਾ ਵਿਕਾਸ ਕੀਤਾ, ਕਿਤੇ ਇਨ੍ਹਾਂ ਸੰਸਥਾਵਾਂ ਨੇ ਧਰਮ ਪ੍ਰਚਾਰ ਕੀਤਾ, ਸਕੂਲ-ਕਾਲਜ ਹਸਪਤਾਲ ਖੋਲ੍ਹੇ, ਪਿੰਗਲਵਾੜੇ ਬਣਾਏ, ਅੰਧ ਵਿਦਿਆਲੇ ਬਣਾਏ, ਦੀਨ ਦੁਖੀਆਂ ਦੀ ਸੇਵਾ ਹਿੱਤ ਆਸ਼ਰਮ, ਹਸਪਤਾਲ ਬਣਾਏ, ਧਰਮ ਪ੍ਰਚਾਰ ਲਈ ਸਾਹਿਤਕ ਖੋਜ ਦੇ ਸਚਿਆਰੇ ਪ੍ਰਬੰਧ ਚਲਾਏ, ਗੁਰਬਾਣੀ, ਕੀਰਤਨ, ਸੰਗੀਤ ਦੀ ਸਿਖਿਆ ਦੇ ਮੁਕਾਬਲਿਆਂ ਦੇ ਖੇਤਰ ਵਿਉਂਤੇ। ਕਿਤੇ ਇਨ੍ਹਾਂ ਸੰਸਥਾਵਾਂ ਨੇ ਗੁਰਦੁਆਰਿਆਂ ਦੇ ਪ੍ਰਬੰਧ ਦੇ ਸੁਧਾਰ ਹਿਤ ਮੋਰਚੇ ਲਾਏ, ਗੁਰਦੁਆਰਿਆਂ ਦੀ ਆਜ਼ਾਦੀ ਲਈ ਖੁੱਲ੍ਹੇ ਦਰਸ਼ਨ ਦੀਦਾਰ ਲਈ ਕੁਰਬਾਨੀਆਂ ਕੀਤੀਆਂ ਲੋਹ ਲੰਗਰ ਲਵਾਏ। ਦੀਵਾਨ ਹਾਲ ਉਸਾਰੇ, ਸਰਾਵਾਂ, ਸਰੋਵਰਾਂ, ਬਾਉਲੀਆਂ, ਖੂਹਾਂ, ਬਾਗਾਂ, ਡਿਉਢੀਆਂ, ਗੁਰੂ ਕੇ ਮਹਿਲਾਂ ਦੀ ਉਸਾਰੀ ਕੀਤੀ ਸ਼ਹਿਰ ਸ਼ਹਿਰ ਪਿੰਡ ਪਿੰਡ ਗੁਰਦੁਆਰੇ ਉਸਾਰੇ ਸਿੱਖ ਇਤਿਹਾਸ ਅਤੇ ਸਿੱਖ ਧਾਰਮਿਕ ਵਿਰਸੇ ਨੂੰ ਸੰਗਤ ਵਿਚ ਬਾਰ ਬਾਰ ਸੁਰਜੀਤ ਕੀਤਾ। ਇਨ੍ਹਾਂ ਸੰਸਥਾਵਾਂ ਨੇ ਗੁਰੂ ਸਾਹਿਬਾਨ ਅਤੇ ਹੋਰ ਪੰਥ ਪਿਆਰਿਆਂ ਨਾਲ ਸੰਬੰਧਿਤ ਜੀਵਨ ਅਤੇ ਫਲਸਫ਼ੇ ਨੂੰ ਸਮਝਣ ਅਤੇ ਸਮਝਾਉਣ ਹਿਤ ਗੁਰਪੁਰਬ ਮਨਾਏ, ਸ਼ਤਾਬਦੀਆਂ ਮਨਾਈਆਂ, ਅੰਤਰਰਾਸ਼ਟਰੀ ਸਮਾਰੋਹ ਕੀਤੇ। ਇਨ੍ਹਾਂ ਵਿਚੋਂ ਸਭ ਤੋਂ ਜ਼ਿਆਦਾ ਭਾਵਪੂਰਤ ਸਾਡੇ ਪੰਜ ਤਖਤਾਂ ਨੇ ਗੁਰਸਿੱਖਾਂ ਨੂੰ ਇਕੱਠੇ ਕਰਕੇ ਗੁਰਮਤੇ ਪਾਸ ਕੀਤੇ, ਹੁਕਾਮਨਾਮੇ ਜਾਰੀ ਕੀਤੇ, ਸਰਬੱਤ ਖਾਲਸਾ ਦੇ ਦੀਵਾਨ ਸਜਾ ਕੇ ਪੰਥ ਨੂੰ ਦਰਪੇਸ਼ ਚੁਣੌਤੀਆਂ ਦਾ ਹੱਲ ਲੱਭਣ ਲਈ ਸਮੇਂ ਸਮੇਂ ਉਪਰਾਲੇ ਕੀਤੇ। ਬੰਦਈ ਖਾਲਸਾ ਅਤੇ ਤੱਤ ਖਾਲਸਾ ਦੇ ਨਿਰਣੇ ਲਏ।

ਇੰਜ ਅਸੀਂ ਸੰਖੇਪ ਵਿਚ ਕਹਿ ਸਕਦੇ ਹਾਂ ਕਿ ਸਿੱਖੀ ਪਹਿਚਾਣ ਦੇ ਪੰਜ ਥੰਮ ਹਨ ਜਿਨ੍ਹਾਂ ਆਸਰੇ ਸਿੱਖੀ ਦਾ ਮਹਿਲ ਰੋਸ਼ਨ ਮੁਨਾਰੇ ਵਾਂਗ ਜਗਮਗ ਨੂਰ ਹੈ। ਜੇ ਹਰ ਵਿਸਤਾਰ ਵਿਚ ਜਾਈਏ ਤਾਂ ਅਸੀਂ ਦੇਖਾਂਗੇ ਕਿ ਰੇਖਾ ਚਿਤਰ ਨੰਬਰ-1, ਇਕ ਸਿੱਧਾ ਸਾਦਾ ਪੰਜ

ਸਮ ਬਾਹੂ ਅਕਾਰ ਹੈ। ਪਰ ਗੱਲ ਇਥੇ ਅਜੇ ਪੂਰੀ ਨਹੀਂ ਹੁੰਦੀ ਅਸੀਂ ਦੇਖਦੇ ਹਾਂ ਕਿ ਗੁਰ ਸਾਹਿਬਾਨ ਅਤੇ ਗੁਰੂ ਗ੍ਰੰਥ ਸਾਹਿਬ ਦਾ ਫਲਸਫ਼ਾ ਦੂਸਰੇ ਚਾਰੇ ਤੱਥਾਂ/ਪੱਖਾਂ ਨੂੰ ਸਿੱਧੇ ਤੌਰ ਉੱਤੇ ਪ੍ਰਭਾਵਿਤ ਕਰਦਾ ਹੈ, ਭਾਵੇਂ ਇਹ ਸੰਗਤ ਦੀ ਸੰਰਚਨਾ ਅਤੇ ਸੰਗਠਨ ਹੈ, ਭਾਵੇਂ ਗੁਰਦੁਆਰਿਆਂ ਦਾ ਵਿਰਸਾ ਅਤੇ ਸਰੂਪ, ਭਾਵੇਂ ਰਹਿਤ ਮਰਯਾਦਾ ਤੇ ਨਿੱਤਨੇਮ ਅਤੇ ਭਾਵੇਂ ਸੰਸਥਾਵਾਂ ਦਾ ਵਿਕਾਸ ਅਤੇ ਪ੍ਰਸਾਰ। ਇਸ ਤੋਂ ਅੱਗੇ ਇਹ ਪੰਜੇ ਪੱਖ ਇਕ ਦੂਸਰੇ ਨੂੰ ਹਰ ਤਰ੍ਹਾਂ ਪ੍ਰਭਾਵਿਤ ਕਰਦੇ ਹਨ। ਮਿਸਾਲ ਵਜੋਂ ਰਹਿਤ ਮਰਯਾਦਾ ਅਤੇ ਨਿੱਤਨੇਮ ਦੇ ਜੀਵਨ ਢੰਗ ਨੇ ਗੁਰਦੁਆਰਿਆਂ ਦੇ ਰੂਪ ਅਤੇ ਆਕਾਰ, ਵਿਰਸੇ ਅਤੇ ਸਰੂਪ ਨੂੰ ਸਿੱਧੇ ਤੌਰ ਤੇ ਪ੍ਰਭਾਵਿਤ ਕੀਤਾ ਹੈ। ਇੰਜ ਸੰਸਥਾਵਾਂ ਦੇ ਵਿਕਾਸ ਅਤੇ ਪ੍ਰਸਾਰ ਨੇ ਸੰਗਤ ਦੀ ਸੰਰਚਨਾ ਅਤੇ ਸੰਗਠਨ ਨੂੰ ਪ੍ਰਭਾਵਿਤ ਕੀਤਾ ਹੈ ਅਤੇ ਇਹ ਪੰਜੇ ਇਕ ਦੂਸਰੇ ਨਾਲ ਸਿੱਧੇ ਤੌਰ ਉੱਤੇ ਜੁੜਦੇ ਹਨ ਇਕ ਦੂਜੇ ਨੂੰ ਪ੍ਰਭਾਵਿਤ ਕਰਕੇ ਉਸਤੋਂ ਪ੍ਰਭਾਵਿਤ ਹੁੰਦੇ ਹਨ।






ਇਸ ਪੰਜ ਸਮ ਬਾਹੂ ਅਕਾਰ ਦੇ ਅੰਦਰ ਜਦੋਂ ਅਸੀਂ ਸਾਰੇ ਤੱਥਾਂ/ਪੱਖਾਂ ਨੂੰ ਇਕ ਦੂਜੇ ਨਾਲ ਮਿਲਾਉਂਦੇ ਹਾਂ ਤਾਂ ਇਕ ਹੋਰ ਛੋਟੀ ਪਰ ਰੂਪ ਆਕਾਰ ਵਿਚ ਪੰਜ ਸਮਬਾਹੂ ਅਕਾਰ ਦੀ ਆਕਰਿਤੀ ਬਣਦੀ ਹੈ। ਵੱਡੀ ਪੰਜ ਸਮ ਬਾਹੂ ਅਕਾਰ ਦਰਅਸਲ ਸਿੱਖੀ ਪਹਿਚਾਣ ਦਾ ਪੰਚਮ ਸਰੂਪ ਹੈ ਜੋ ਸਦਾ ਚੜ੍ਹਦੀ ਕਲਾ ਵਿਚ ਰਹਿੰਦਾ ਹੈ। ਇਸ ਪੰਜ ਸਮ ਬਾਹੀ ਆਕਾਰ ਦੇ ਧੁਰ ਉੱਪਰ ਗੁਰ ਸਾਹਿਬਾਨ ਅਤੇ ਗੁਰ ਗ੍ਰੰਥ ਸਾਹਿਬ ਦਾ ਫਲਸਫ਼ਾ ਸਿੱਖੀ ਪੰਥ ਦੀ ਨਿਵੇਕਲੀ ਅਤੇ ਚੜ੍ਹਦੀ ਕਲਾ ਦੀ ਪਹਿਚਾਣ ਦਾ ਪ੍ਰਤੀਕਾਤਮਕ ਸਰੂਪ ਹੈ। ਇਸ ਦੇ ਵਿਚਕਾਰ ਜੋ ਛੋਟੀ ਸਮਬਾਹੂ ਆਕਾਰ ਦੀ ਆਕ੍ਰਿਤੀ ਬਣਦੀ ਹੈ, ਇਹ ਸਿੱਖੀ ਦੇ ਸ਼ਖ਼ਸੀ ਸਰੂਪ ਦੀ ਪ੍ਰਤੀਕ

ਹੈ। ਇਹ ਅਮਲੀ ਹੈ ਇਸ ਵਿਚ ਨਿਮਰਤਾ ਹੈ, ਹਲੀਮੀ ਹੈ, ਸ਼ਰਧਾ ਹੈ, ਸਤਿਗੁਰਾਂ ਅਤੇ ਪੰਥ ਦੇ ਹੁਕਮ ਨੂੰ ਸਿਰ ਮੱਥੇ ਮੰਨਣ ਦੀ ਪ੍ਰਵਿਰਤੀ ਹੈ।

*ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚ ਆਵੈ॥*
*ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥*

(**ਗੁਰੂ ਗ੍ਰੰਥ ਸਾਹਿਬ**, ਸੋਰਠਿ ਮਹਲਾ 3, ਪੰਨਾ 601)

ਉਪਰੋਕਤ ਰੇਖਾ ਚਿੱਤਰ ਤਿੰਨ ਮੁਤਾਬਿਕ ਬਾਹਰਲੀ ਵੱਡੀ ਪੰਜ ਸਮ ਬਾਹੂ ਆਕਾਰ ਦੀ ਆਕ੍ਰਿਤੀ ਸਿੱਖ ਪੰਥ ਦਾ ਪ੍ਰਤੀਕਾਤਮਕ ਪ੍ਰਗਟਾ ਹੈ। ਪੰਥਕ ਆਚਰਣ ਲਈ ਜ਼ਰੂਰੀ ਨੇਮ ਇਹ ਹਨ: 1. ਜਥੇਬੰਦੀ ਦੇ ਨਿਯਮਾਂ ਵਿਚ ਆ ਕੇ ਸਿੱਖ ਧਰਮ ਦੀ ਰਹਿਤ ਉੱਤੇ ਪੱਕਿਆਂ ਰਹਿਣਾ; 2. ਪੰਥ ਨੂੰ ਗੁਰੂ ਰੂਪ ਜਾਣ ਕੇ ਤਨ ਮਨ ਧਨ ਤੋਂ ਸਹਾਇਤਾ ਕਰਨੀ; 3. ਜਗਤ ਵਿਚ ਗੁਰਮਤਿ ਦਾ ਪ੍ਰਚਾਰ ਕਰਨਾ; 4. ਗੁਰੂ ਨਾਨਕ ਪੰਥੀ ਭਾਵੇਂ ਕਿਸੇ ਭੇਖ ਅਤੇ ਰੂਪ ਵਿਚ ਰਤੇ ਹੋਣ ਉਨ੍ਹਾਂ ਨੂੰ ਸਿੱਖ ਧਰਮ ਦਾ ਅੰਗ ਜਾਣ ਕੇ ਸਨੇਹ ਕਰਨਾ ਅਤੇ ਹਰ ਵੇਲੇ ਸਰਬੱਤ ਦਾ ਭਲਾ ਲੋਚਣਾ; 5. ਗੁਰਦੁਆਰਿਆਂ ਅਤੇ ਧਰਮ ਅਸਥਾਨਾਂ ਦੀ ਮਰਯਾਦਾ ਸਤਿਗੁਰਾਂ ਦੇ ਹੁਕਮ ਅਨੁਸਾਰ ਕਾਇਮ ਰੱਖਣੀ।

ਪੰਥਕ ਆਚਰਣ ਦੇ ਇਹ ਪੰਜੇ ਨੁਕਤੇ ਭਾਈ ਕਾਨ੍ਹ ਸਿੰਘ ਰਚਿਤ ਮਹਾਨ ਕੋਸ਼ ਦੇ ਪੰਨਾ 193 ਤੋਂ ਲਏ ਗਏ ਹਨ। ਸ਼ਖ਼ਸੀ ਆਚਰਣ ਦੇ ਮੁੱਖ ਨੇਮ ਇਹ ਹਨ:



1. *ਵਾਹਿਗੁਰੂ ਨਾਲ ਲਿਵ ਜੋੜ ਕੇ ਸਿਮਰਨ ਕਰਨਾ;*
2. *ਗੁਰਬਾਣੀ ਦਾ ਪਾਠ ਸਿੱਧਾਂਤ ਵਿਚਾਰ ਨਾਲ ਨਿੱਤ ਕਰਨਾ;*
3. *ਮਨੁਖ ਮਾਤ੍ਰ ਨੂੰ ਆਪਣਾ ਭਾਈ ਜਾਣ ਕੇ ਜਾਤਿ ਪਾਤਿ ਅਤੇ ਦੇਸ਼ ਦਾ ਭੇਦ ਤਿਆਗ ਕੇ ਪ੍ਰੇਮ ਕਰਨਾ ਅਤੇ ਨਿਸ਼ਕਾਮ ਸੇਵਾ ਕਰਨੀ;*
4. *ਗ੍ਰਿਹਸਥ ਵਿਚ ਰਹਿ ਕੇ ਧਰਮ ਦੀ ਕਮਾਈ ਨਾਲ ਨਿਰਬਾਹ ਕਰਨਾ;*
5. *ਅਵਿਦਯਾ ਮੂਲਕ ਛੂਤ ਛਾਤ, ਜੰਤ੍ਰ ਮੰਤ੍ਰ, ਮੂਰਤੀ ਪੂਜਾ ਅਤੇ ਕਰਮ ਜਾਲ ਨੂੰ ਛੱਡ ਕੇ ਗੁਰਮਤਿ ਤੇ ਚੱਲਣਾ।*

ਸ਼ਖ਼ਸੀ ਆਚਰਣ ਦੇ ਨੇਮ ਵੀ ਭਾਈ ਕਾਨ੍ਹ ਸਿੰਘ, **ਮਹਾਨ ਕੋਸ਼**, ਪੰਨਾ 193 ਤੋਂ ਲਏ ਗਏ ਹਨ। ਸਿੱਖੀ ਪਹਿਚਾਣ ਦੀ ਇਹ ਵਿਲੱਖਣਤਾ ਹੈ ਕਿ ਇਹ ਸ਼ਖ਼ਸੀ ਸਿਮਰਨ ਕਰਦੇ ਹੋਏ ਵੀ ਕਦੀ ਸਵਰਗ ਲੋਕ ਆਦਿ ਲਈ ਯਤਨਸ਼ੀਲ ਨਹੀਂ ਹੁੰਦੀ ਸਗੋਂ ਪਰਮ ਪਤਿ ਵਾਹਿਗੁਰੂ ਨਾਲ ਅਖੰਡ ਲਿਵ ਜੋੜ ਕੇ ਇਕਮਿਕ ਹੋਣ ਲਈ ਸਤਿਗੁਰਾਂ ਦੀ ਬਖ਼ਸ਼ਿਸ਼ ਲਈ ਜੋਦੜੀ ਕਰਦੀ ਹੈ। ਸੰਗਤ ਦੇ ਰੂਪ ਵਿਚ ਸਿੱਖੀ, ਅਗਿਆਨ, ਅੰਧ-ਵਿਸ਼ਵਾਸ ਦੀਆਂ ਕੁਰੀਤੀਆਂ ਦਾ ਖੰਡਨ ਕਰਦੀ ਸਮਾਜ ਸੁਧਾਰ ਦੀ ਵਿਸ਼ਵਵਿਆਪੀ ਲਹਿਰ ਹੈ ਜੋ ਸਰਬੱਤ ਦੇ ਭਲੇ ਲਈ ਹਰ ਪਲ ਹਰ ਛਿਣ ਯਤਨਸ਼ੀਲ ਰਹਿੰਦੀ ਅਰਦਾਸ ਹੈ। ਇਹ ਜਾਤ ਪਾਤ, ਛੂਆ ਛਾਤ, ਧਰਮ, ਨਸਲੀ ਵਿਤਕਰੇ ਤੋਂ ਬਹੁਤ ਉੱਪਰ ਬੜਾ ਉੱਚਾ ਸੁੱਚਾ ਆਦਰਸ਼ ਮਨੁੱਖ ਅਤੇ ਆਦਰਸ਼ ਸਮਾਜ ਦਾ ਸੰਕਲਪ ਹੈ। ਆਦਰਸ਼ ਮਨੁੱਖ ਵਜੋਂ ਇਹਦੀ ਪਹਿਚਾਣ ਦਸਮੇਸ਼

ਜੀ ਨੇ ਖਾਲਸਾ ਸਜਾ ਕੇ ਸਥਾਪਤ ਕੀਤੀ ਅਤੇ ਆਦਰਸ਼ ਸਮਾਜ ਲਈ ਸਮਾਜਕ ਬਰਾਬਰੀ, ਨਿਆਂ ਅਤੇ ਸ਼ਾਂਤੀ ਦੇ ਇਸ ਅਗਾਂਹਵਧੂ ਸਮਾਜ ਦੀ ਉਸਾਰੀ ਲਈ ਗੁਰੂ ਨਾਨਕ ਦੇ ਪੈਰੋਕਾਰਾਂ ਨੂੰ ਨਿਰੰਤਰ ਇਸ ਆਦਰਸ਼ ਸਮਾਜ ਦੀ ਉਸਾਰੀ ਲਈ ਯਤਨਸ਼ੀਲ ਹੋਣਾ ਪਵੇਗਾ। ਇਸਦੇ ਲਈ ਸਾਨੂੰ ਬਾਰ ਬਾਰ ਆਪਣੇ ਮੂਲ ਨੂੰ ਪਹਿਚਾਣਨ ਲਈ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਸਾਹਿਬਾਨ ਦੇ ਜੀਵਨ ਅਤੇ ਫਲਸਫ਼ੇ ਤੋਂ ਅਗਵਾਈ ਲੈਣੀ ਪਵੇਗੀ।

## (ੲ) ਸਿੱਖੀ ਪਹਿਚਾਣ ਨੂੰ ਦਰਪੇਸ਼ ਪ੍ਰਮੁੱਖ ਚੁਣੌਤੀਆਂ

ਵੀਹਵੀਂ ਸਦੀ ਦੇ ਅਖ਼ੀਰਲੇ ਦਹਾਕੇ ਵਿਚ ਜਦੋਂ ਅਮਰੀਕੀ ਸਿਫ਼ਾਰਤ ਖ਼ਾਨਿਆਂ ਨੂੰ ਬੰਬਾਂ ਨਾਲ ਉਡਾਉਣ ਦੇ ਸ਼ੱਕ ਦੀ ਸੂਈ ਉਸਮਾ ਬਿਨ ਲਾਦੇਨ ਵੱਲ ਘੁੰਮੀ ਤਾਂ ਸੰਸਾਰ ਦੇ ਕਈ ਦੇਸ਼ਾਂ ਵਿਚ ਸਿਰ ਤੇ ਪੱਗ ਅਤੇ ਕਤਰਵੀਂ ਦਾਹੜੀ ਵਾਲੇ ਬਿਨ ਲੇਦਨ ਦੇ ਸਮਰਥਕਾਂ ਦੇ ਸ਼ੱਕ ਵਿਚ ਕਈ ਦੇਸ਼ਾਂ ਵਿਚ ਰਹਿੰਦੇ ਸਿੱਖੀ ਸਰੂਪ ਵਾਲੇ ਪੰਜਾਬੀਆਂ ਨੂੰ ਇਸਲਾਮੀ ਕੱਟੜ ਪੰਥੀ ਸਮਝ ਕੇ ਨਫ਼ਰਤ ਨਾਲ ਦੇਖਿਆ ਜਾਣ ਲੱਗਾ। ਇਸ ਤਰ੍ਹਾਂ ਦੀਆਂ ਰਿਪੋਰਟਾਂ ਇਸਲਾਮੀ ਮੁਲਕਾਂ, ਅਫ਼ਰੀਕਨ, ਲੈਤਿਨ ਅਮਰੀਕੀ ਦੇਸ਼ਾਂ ਅਤੇ ਆਸਟ੍ਰੇਲੀਆ ਆਦਿ ਤੋਂ ਆਈਆਂ ਤਾਂ ਸਵੈ-ਪੜਚੋਲ ਲਈ ਇਕ ਝਟਕਾ ਲੱਗਾ। ਖ਼ਾਸ ਕਰਕੇ ਉਸ ਹਾਲਤ ਵਿਚ ਜਦੋਂ ਅਸੀਂ 1999 ਦੀ ਵਿਸਾਖੀ ਨੂੰ ਖਾਲਸਾ ਸਾਜਨਾ ਦੇ ਤਿੰਨ ਸੌ ਸਾਲਾਂ ਦੇ ਸਮਾਰੋਹ ਮਨਾਉਣ ਲਈ ਯਤਨਸ਼ੀਲ ਸਾਂ ਅਤੇ ਲੱਖਾਂ ਸ਼ਰਧਾਲੂਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਵਾਲੇ ਬਣਾਉਣ ਲਈ ਵਧ ਚੜ੍ਹ ਕੇ ਫੜਾਂ ਮਾਰ ਰਹੇ ਸਾਂ। ਉਸ ਵਕਤ ਇਹ ਠੋਸ ਹਕੀਕਤ ਉੱਭਰ ਕੇ ਸਾਹਮਣੇ ਆਈ ਕਿ ਲਗਭਗ ਦੋ ਕਰੋੜ ਸੰਸਾਰ ਵਿਚ ਫੈਲੇ ਸਿੱਖ ਹਜ਼ਾਰਾਂ ਗੁਰਦੁਆਰੇ ਉਸਾਰ ਕੇ ਅਤੇ ਹੋਰ ਸੰਸਥਾਵਾਂ ਸਥਾਪਤ ਕਰਕੇ ਅਜੇ ਤਕ ਸੰਸਾਰ ਵਿਚ ਆਪਣੀ ਨਿਵੇਕਲੀ ਪਹਿਚਾਣ ਸਥਾਪਤ ਨਹੀਂ ਕਰ ਸਕੇ। ਸਾਡੀ ਪਹਿਚਾਣ ਘੱਗਰ ਅਤੇ ਰਾਵੀ ਦਰਿਆਵਾਂ ਵਿਚ ਸੀਮਿਤ ਹੋ ਕੇ ਰਹਿ ਗਈ ਹੈ। ਕਲਗੀਆਂ ਵਾਲੇ ਨੇ ਜੋ ਸਾਨੂੰ ਲੱਖਾਂ ਵਿਚੋਂ ਪਹਿਚਾਣੇ ਜਾਣ ਵਾਲਾ ਸਰੂਪ ਬਖਸ਼ਿਆ ਸੀ, ਸਾਨੂੰ ਗੁਰੂ ਗ੍ਰੰਥ ਅਤੇ ਗੁਰੂ ਪੰਥ ਦੇ ਲੜ ਲਾਇਆ ਸੀ, ਸਾਡੀ ਜੋ ਰਹਿਤ ਮਰਿਆਦਾ ਨੀਅਤ ਕੀਤੀ ਸੀ, ਸਰਬੰਸ ਵਾਰ ਕੇ ਜੋ ਸਾਡਾ ਗੌਰਵਮਈ ਵਿਰਸਾ ਸਿਰਜਿਆ ਸੀ, ਭਾਰਤ ਦੇ ਇਤਿਹਾਸ ਨੂੰ ਜੋ ਮੋੜ ਦਿੱਤਾ ਸੀ, ਸੰਸਾਰ ਦੇ ਫਲਸਫ਼ੇ ਨੂੰ ਜੋ ਆਦਰਸ਼ ਸਮਾਜ ਦਾ ਤਸੱਵਰ ਦਿੱਤਾ ਸੀ, ਸ਼ਹੀਦੀ, ਸਿਮਰਨ, ਸੇਵਾ, ਸ਼ਰਧਾ, ਸੰਗਤ ਦਾ ਜੋ ਫਲਸਫ਼ਾ ਦਿੱਤਾ ਸੀ ਤਿੰਨ ਸੌ ਸਾਲ ਦੇ ਥੋੜ੍ਹੇ ਸਮੇਂ ਵਿਚ ਉਸ ਫਲਸਫ਼ੇ ਉਸ ਸਰੂਪ ਉਸ ਆਦਰਸ਼ ਨੂੰ, ਸੰਸਾਰਕ ਰਾਜਨੀਤੀ ਨੇ, ਸਾਡੇ ਲਾਲਚਾਂ ਨੇ, ਪ੍ਰਚਾਰ ਮਾਧਿਅਮਾਂ ਵਿਚ ਸਾਡੀ ਅਣਗਹਿਲੀ ਕਾਰਨ ਸਾਡੀ ਪਹਿਚਾਣ ਸਾਡੀ ਸਿੱਖੀ ਨੂੰ ਖੋਰਾ ਲਗਾ ਚੁੱਕਾ ਹੈ। ਹੋਰ ਕੀ ਕਾਰਨ ਹਨ ਇਹ ਖੋਰਾ ਲੱਗਣ ਦੇ, ਕੀ ਚੁਣੌਤੀਆਂ ਅਤੇ ਕੀ ਸਮੱਸਿਆਵਾਂ ਹਨ।

ਇਸ ਲੇਖ ਦੇ ਭਾਗ ਦੋ ਵਿਚ ਅਸੀਂ ਸਥਾਪਤ ਕਰ ਆਏ ਹਾਂ ਕਿ ਸਿੱਖੀ ਪਹਿਚਾਣ ਲਈ ਆਪਣੇ ਮੂਲ ਨੂੰ ਸਮਝਣਾ ਜ਼ਰੂਰੀ ਹੈ ਸ਼ਖ਼ਸੀ ਪੱਧਰ ਉੱਤੇ ਵੀ ਅਤੇ ਪੰਥਕ ਪੱਧਰ ਉੱਤੇ ਵੀ। ਜਦੋਂ ਅਸੀਂ ਸਿੱਖੀ ਦੇ ਮੂਲ ਪਹਿਚਾਨਣ ਲਈ ਉੱਦਮਸ਼ੀਲ ਹੁੰਦੇ ਹਾਂ ਤਾਂ ਸਾਨੂੰ ਧਾਰਮਿਕ, ਸਮਾਜਕ, ਇਤਿਹਾਸਕ ਅਤੇ ਬੌਧਿਕ ਪੱਧਰ ਉੱਤੇ ਇਕ ਤਲਖ ਹਕੀਕਤ ਨਾਲ

ਦਰਿਆਵਾਂ ਵਿਚ ਪ੍ਰਮੁੱਖ ਤੌਰ 'ਤੇ ਸਿਮਟ ਕੇ ਰਹਿ ਗਏ ਹਾਂ। ਇਸ ਸਿਮਟਣ ਦੀ ਤ੍ਰਾਸਦੀ ਇਹ ਹੈ ਕਿ ਇਸ ਖਿੱਤੇ ਦੇ ਦੋ ਮੁੱਖ ਧਰਮ ਹਿੰਦੂ ਅਤੇ ਇਸਲਾਮ ਸਾਨੂੰ ਇਕ ਦੂਜੇ ਦੀ ਤਾਕਤ ਤੋੜਨ ਲਈ ਇਕ ਦੂਜੇ ਦੇ ਖਿਲਾਫ਼ ਵਰਤਣ ਲਈ ਕਈ ਦਹਾਕਿਆਂ ਤੋਂ ਯਤਨਸ਼ੀਲ ਹਨ। ਇਹ ਦੋਵੇਂ ਧਰਮ ਸਾਨੂੰ ਇਕ ਹਥਿਆਰ ਵਜੋਂ ਅਚੇਤ ਜਾਂ ਸੁਚੇਤ ਵਰਤਣਾ ਚਾਹ ਰਹੇ ਹਨ। ਸਾਡੇ ਲੀਡਰ ਇਨ੍ਹਾਂ ਧਰਮਾਂ ਵਿਰੁੱਧ ਮਾਅਰਕੇ ਬਾਜ ਨਾਹਰੇ ਮਾਰਨ ਤੋਂ ਬਾਜ਼ ਨਹੀਂ ਆਉਂਦੇ। ਬਾਰ ਬਾਰ ਪੰਥ ਦਾ ਨੁਕਸਾਨ ਕਰਵਾ ਰਹੇ ਹਨ। ਅੱਜ ਦੇ ਸੰਦਰਭ ਵਿਚ ਜਿੱਥੇ ਕਿਸੇ ਵੀ ਲੀਡਰ ਉੱਤੇ ਗ਼ੱਦਾਰ ਹੋਣ ਦਾ, ਕਾਂਗਰਸ ਦਾ ਪਿੱਠੂ ਹੋਣ ਦਾ, ਤਨਖ਼ਾਹੀਆ ਹੋਣ ਦਾ ਗੋਲਕ ਵਿਚ ਰੋਲ ਘਚੋਲਾ ਕਰਨ ਦਾ ਦੂਸ਼ਣ ਬੜੀ ਆਸਾਨੀ ਨਾਲ ਲਾਇਆ ਜਾ ਸਕਦਾ ਹੈ। ਸਾਡੇ ਲੀਡਰ ਘੱਟ ਹਨ ਅਤੇ ਹਰ ਇਕ ਦੇ ਨਾਂ ਦੇ ਅੱਗੇ ਲੋਕਾਂ ਨੂੰ ਸੰਗਤ ਨੂੰ ਗੁੰਮਰਾਹ ਕਰਨ, ਰਿਸ਼ਵਤ ਖੋਰੀ, ਭਾਈ ਭਤੀਜਾ ਵਾਦ, ਜਗੀਰੂ ਕੀਮਤਾਂ ਦੀ ਸਥਾਪਤੀ, ਜਾਤਪਾਤ ਦੀ ਕੱਟੜਤਾ, ਗੁਰਧਾਮਾਂ ਦੇ ਪੈਸੇ ਨਾਲ ਜਾਇਦਾਦਾਂ ਬਣਾਉਣ, ਅਕਾਲ ਤਖ਼ਤ ਸਾਹਿਬ ਦੀ ਹੁਕਮ ਅਦੂਲੀ, ਰਹਿਤ ਮਰਿਆਦਾ ਤੋਂ ਕੋਰੇ ਸਿੱਖ ਫਲਸਫ਼ੇ ਤੋਂ ਅਣਜਾਣ ਭਵਿੱਖ ਦੇ ਸਪੱਸ਼ਟ ਤਸੱਵਰ ਤੋਂ ਹੀਣੇ ਆਦਿ ਕਈ ਕਈ ਦੂਸ਼ਣ ਅਤੇ ਤਨਖ਼ਾਹਾਂ ਲਾਈਆਂ ਜਾ ਰਹੀਆਂ ਹਨ। ਸਿੱਖ ਲੀਡਰਸ਼ਿਪ ਵਿਚੋਂ ਜਿਵੇਂ ਜਿਵੇਂ ਕਦਰਾਂ ਕੀਮਤਾਂ ਅਲੋਪ ਹੋ ਰਹੀਆਂ ਹਨ, ਤਿਵੇਂ ਤਿਵੇਂ ਲੀਡਰਸ਼ਿਪ ਵਿਚੋਂ ਵਿਸ਼ਵਾਸ ਘਟਦਾ ਜਾ ਰਿਹਾ ਹੈ। ਅਸੀਂ ਸਿੱਖੀ ਸਾਹਿਤ ਦੀ ਖੋਜ, ਸਿੱਖੀ ਪ੍ਰਚਾਰ, ਸੰਗੀਤ ਕੀਰਤਨ ਦੇ ਰਸੀਏ, ਸਮਾਜ ਸੁਧਾਰਕ, ਨੀਤੀਵਾਨ, ਇਤਿਹਾਸਕਾਰ, ਸੱਚੇ ਸੁੱਚੇ ਲੀਡਰ ਚੁਣਨ ਅਤੇ ਪੈਦਾ ਕਰਕੇ ਉਹਨਾਂ ਨੂੰ ਸਥਾਪਤ ਕਰਕੇ ਉਹਨਾਂ ਦੀ ਰਹਿਨੁਮਾਈ ਵਿਚ ਚੱਲਣ ਵਿਚ ਹਰ ਪੱਖੋਂ ਬੜੀ ਬੁਰੀ ਤਰ੍ਹਾਂ ਅਸਫ਼ਲ ਹੋਏ ਹਾਂ। ਗੁਰੂ ਗੋਬਿੰਦ ਸਿੰਘ ਦੇ ਅਸੀਂ ਸਿੰਘ ਸੱਚ ਨੂੰ ਸੱਚ ਕਹਿਣ ਦੀ ਜੁਅਰਤ ਗੁਆ ਰਹੇ ਹਾਂ। ਅਸੀਂ ਅਜੇ ਵੀ ਜਾਤਪਾਤ ਅਤੇ ਕਰਮਕਾਂਡ ਦੀਆਂ ਰਹੁ ਰੀਤਾਂ ਦੇ ਜੰਜਾਲ ਵਿਚ ਫਸੇ ਹੋਏ ਹਾਂ। ਸਾਡੇ ਲੀਡਰ ਸਾਡੇ ਪ੍ਰਚਾਰਕ ਸਾਨੂੰ ਸਿੱਖ ਧਰਮ ਦੀ ਨਿਵੇਕਲੀ ਪਹਿਚਾਣ ਦੀ ਸੋਝੀ ਕਰਾਉਣ ਵਿਚ ਕਾਮਯਾਬ ਨਹੀਂ ਹੋਏ। ਕਾਰਨ ਭਾਵੇਂ ਜੋ ਵੀ ਰਹੇ ਹੋਣ ਅਸੀਂ ਦਿਨੋ ਦਿਨ ਲਾਲਚੀ, ਮਤਲਬੀ, ਅੰਤਰਮੁਖੀ ਅਤੇ ਸ਼ਖ਼ਸੀ ਸਿੱਖੀ ਦੇ ਮਿਆਰਾਂ/ਨੇਮਾਂ ਵੱਲ ਕੇਂਦਰਿਤ ਹੋ ਰਹੇ ਹਾਂ। ਸਰਬੱਤ ਖਾਲਸੇ ਦੇ ਨਾਂ ਉੱਤੇ ਪਿਛਲੇ ਦਹਾਕਿਆਂ ਵਿਚ ਜਦੋਂ ਵੀ ਕੋਈ ਫ਼ੈਸਲਾ ਲੈਣ ਦਾ ਵੇਲਾ ਆਇਆ ਹੈ, ਪੰਥ ਵਿਚ ਫੁੱਟ ਵਧਦੀ ਚਲੀ ਗਈ ਹੈ। ਸਾਡੇ ਛੋਟੇ ਛੋਟੇ ਧਾਰਮਿਕ ਮਤਭੇਦਾਂ ਨੂੰ ਭਾਰਤੀ ਪ੍ਰੈੱਸ, ਰਾਜਸੀ ਮੁਫ਼ਾਦ ਲਈ ਵਧਾ ਚੜ੍ਹਾ ਕੇ ਵੱਡੀਆਂ ਸੁਰਖੀਆਂ ਵਿਚ ਛਾਪਦੀ ਰਹੀ ਹੈ।

ਉਪਰੋਕਤ ਵਿਸਤਾਰ ਵਿਚ ਚੁਣੌਤੀਆਂ ਦਾ ਸਾਰ ਹੀ ਆਇਆ ਹੈ। ਇਨ੍ਹਾਂ ਨੂੰ ਹੋਰ ਵਿਸਤਾਰ ਵਿਚ ਰੂਪਮਾਨ ਕਰਨਾ ਕੱਚੀ ਲੱਸੀ ਵਿਚ ਮਧਾਣੀ ਫੇਰਨ ਸਮਾਨ ਹੈ, ਜਿਸ ਵਿੱਚੋਂ ਕੁਛ ਨਹੀਂ ਨਿਕਲਣਾ। ਇੱਕੀਵੀਂ ਸਦੀ ਦੇ ਸ਼ੁਰੂ ਵਿਚ ਸਿੱਖੀ ਨੂੰ ਦਰਪੇਸ਼ ਚੁਣੌਤੀਆਂ ਦੇ ਹੱਲ ਲਈ ਬਹੁਮੰਤਵੀ, ਬਹੁਪੱਧਰੀ ਅਤੇ ਵਿਸ਼ਵ ਵਿਆਪੀ ਉੱਦਮ ਕਰਨ ਦੀ ਲੋੜ ਹੈ। ਇਨ੍ਹਾਂ ਉੱਦਮਾਂ ਅਤੇ ਸੁਝਾਵਾਂ ਨੂੰ ਪੜਾ ਵਾਰ ਅੱਗੇ ਦਿੱਤਾ ਜਾ ਰਿਹਾ ਹੈ।

## (ਸ) ਵਿਸ਼ਵ ਪੱਧਰ ਉੱਤੇ ਸਿੱਖੀ ਪਹਿਚਾਣ ਨੂੰ ਦਰਪੇਸ਼ ਚੁਣੌਤੀਆਂ ਦਾ ਮੁਕਾਬਲਾ ਕਰਨ ਲਈ ਉੱਦਮ ਅਤੇ ਸੁਝਾਅ

ਸੰਸਾਰ ਭਰ ਵਿਚ ਜਿੱਥੇ ਜਿੱਥੇ ਵੀ ਰੰਗ ਤੇ ਨਸਲ, ਨਸਲੀ ਵਿਤਕਰੇ, ਇਸਤਰੀਆਂ ਦੀ ਨਾਬਰਾਬਰੀ, ਇਲਾਕਾਈ ਵਿਤਕਰੇ ਦੀ ਗੱਲ ਹੋਵੇ, ਨਾ ਬਰਾਬਰੀ ਬੇਇਨਸਾਫ਼ੀ ਹੋਵੇ, ਜ਼ੁਲਮ ਜਬਰ, ਅੰਧ ਵਿਸ਼ਵਾਸ, ਗਰੀਬੀ, ਅਨਪੜ੍ਹਤਾ ਦੀ ਗੱਲ ਹੋਵੇ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੀ ਛੱਤਰ ਛਾਇਆ ਹੇਠ ਦਬਲੇ ਕੁਚਲੇ, ਦੀਨ ਦੁਖੀ ਲੋਕਾਂ ਦੇ ਹਿੱਤਾਂ ਦੀ ਰਾਖੀ ਲਈ ਇਕ ਸੁਚੇਤ ਪਹਿਰੇਦਾਰ ਵਜੋਂ ਸਿੱਖ ਪੰਥ, ਸੱਚ, ਇਨਸਾਫ਼ ਤੇ ਬਰਾਬਰੀ ਦੀ ਆਵਾਜ਼ ਉਠਾਏ। ਇਹ ਕਰਦੇ ਹੋਏ ਕਈ ਰਾਜਨੀਤਕ ਅਤੇ ਪ੍ਰਦੇਸ਼ਕ ਮੁਸ਼ਕਲਾਂ ਆਉਣਗੀਆਂ। ਉਹਨਾਂ ਦੇ ਹੱਲ ਲੱਭਣੇ ਹੋਣਗੇ। ਸਾਡੇ ਲਈ ਇਹ ਸਾਬਤ ਕਰਨਾ ਬੜਾ ਜ਼ਰੂਰੀ ਹੈ ਕਿ ਅਸੀਂ ਗੁਰੂ ਸਾਹਿਬਾਨ ਦੇ ਸਿੱਖ ਜਿੱਥੇ ਜਿੱਥੇ ਵੀ ਜ਼ੁਲਮ ਹੈ, ਜਬਰ ਹੈ, ਉਹਦੇ ਖਿਲਾਫ਼ ਲੜਨ ਲਈ ਗੁਰੂ ਸਾਹਿਬ ਦੇ ਪਾਏ ਨਕਸ਼ੇ ਕਦਮਾਂ 'ਤੇ ਚਲਦੇ ਜਾਣਾ ਹੈ। ਭਾਵੇਂ ਉਹਦੇ ਲਈ ਕਿੰਨੀਆਂ ਵੀ ਮੁਸ਼ਕਲਾਂ ਕਿਉਂ ਨਾ ਪੇਸ਼ ਆਉਣ। ਸਿੱਖੀ ਦੀ ਪਹਿਚਾਣ, ਹੱਕ ਤੇ ਸੱਚ ਦੀ ਰਾਖੀ ਲਈ ਲੜਨ, ਦੁਖੀਆਂ ਦੇ ਜ਼ਖ਼ਮਾਂ ਉੱਤੇ ਮਰਹਮ ਲਾਉਣ ਵਾਲੇ ਅਲੰਬਰਦਾਰਾਂ ਦੇ ਰੂਪ ਵਿਚ ਸਥਾਪਤ ਕਰਨੀ ਜ਼ਰੂਰੀ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ ਅਤੇ ਭਗਤਾਂ ਦੀ ਬਾਣੀ ਦਾ ਇਕ ਪ੍ਰਮੁੱਖ ਹਿੱਸਾ ਕਾਦਰ ਦੀ ਕੁਦਰਤ ਪ੍ਰਤਿ ਸ਼ਰਧਾਂਜਲੀ ਹੈ, ਇਸ ਕੁਦਰਤ ਅਤੇ ਇਸਦੇ ਮਾਹੌਲ ਨੂੰ ਜਿੱਥੇ ਜਿੱਥੇ ਵੀ ਖੋਰਾ ਲਗ ਰਿਹਾ ਹੈ, ਇਸ ਨੂੰ ਪਲੀਤ ਕਰਨ ਦੇ ਅਚੇਤ ਜਾਂ ਸੁਚੇਤ ਯਤਨ ਹੋ ਰਹੇ ਹਨ ਭਾਵ ਹਵਾ, ਪਾਣੀ, ਸੌਰ ਮੰਡਲ ਅਤੇ ਧਰਤੀ ਨੂੰ ਪਲੀਤ ਕੀਤਾ ਜਾ ਰਿਹਾ ਹੈ। ਇਨ੍ਹਾਂ ਪਲੀਤ ਕਰਨ ਵਾਲੀਆਂ ਸੰਸਥਾਵਾਂ, ਜਾਤੀਆਂ, ਇਲਾਕਿਆਂ, ਸਰਕਾਰਾਂ ਵਿਰੁੱਧ ਆਵਾਜ਼ ਉਠਾ ਕੇ ਅਸੀਂ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਤ ਕਾਦਰ ਦੀ ਕੁਦਰਤ ਨੂੰ ਅਮਲੀ ਪੱਧਰ 'ਤੇ ਉਸਦੇ ਵਿਰਾਟ ਚਰਿਤਰ ਦੀ ਅਹਿਮੀਅਤ ਨੂੰ ਉਜਾਗਰ ਕਰ ਰਹੇ ਹੋਵਾਂਗੇ।

ਅਸੀਂ ਤਾਂ ਸੰਸਾਰ ਨੂੰ ਅਜੇ ਤਕ ਇਹ ਵੀ ਨਹੀਂ ਦਸ ਸਕੇ ਕਿ ਗਗਨ ਮੈ ਥਾਲ, ਸਾਡੀ ਆਰਤੀ ਦੀ, ਜੋ ਅਸੀਂ ਗੁਰਦੁਆਰਿਆਂ ਵਿਚ ਨਿੱਤ ਪੜ੍ਹਦੇ/ਕਰਦੇ ਹਾਂ, ਦੀ ਅੱਜ ਦੇ ਮਾਹੌਲ ਵਿਚ, ਮਾਹੌਲ ਦੀ ਸਾਂਭ ਸੰਭਾਲ ਵਿਚ ਕਿੰਨੀ ਸਾਰਥਿਕਤਾ ਹੈ। ਜਦੋਂ 'ਸਗਲ ਬਨ ਰਾਇ ਫੂਲੰਤ ਜੋਤੀ' ਕਾਦਰ ਦੀ ਕੁਦਰਤ ਦੀ ਆਰਤੀ ਹੋ ਰਹੀ ਹੋਵੇ ਤਾਂ ਇਸ ਪਰਿਪੇਖ ਵਿਚ ਸਿੱਖ ਸੰਗਤ ਨੂੰ ਚੇਤੰਨ ਕਰਨ ਦੇ ਨਾਲ ਨਾਲ ਸੰਸਾਰ ਨੂੰ ਚੇਤੰਨ ਕਰਕੇ ਕਿ ਜਿਸ ਬਨਸਪਤਿ ਵਿਚ ਫੁੱਲਾਂ ਦੀ ਜੋਤੀ ਹੈ ਉਸ ਨੂੰ ਬਚਾ ਕੇ ਰੱਖਣਾ ਸਾਡਾ ਸਭ ਦਾ ਮੁਕਦਸ ਫ਼ਰਜ਼ ਹੈ, ਮਾਹੌਲ ਦੀ ਸੰਭਾਲ ਯਕੀਨੀ ਬਣਾਉਣ ਲਈ ਉੱਦਮ ਕਰਨੇ ਜ਼ਰੂਰੀ ਹੋ ਜਾਂਦੇ ਹਨ। ਅਸੀਂ ਆਰਤੀ ਦਾ ਬੜਾ ਖ਼ੂਬਸੂਰਤ ਤਰਜਮਾ ਕਈ ਭਾਸ਼ਾਵਾਂ ਵਿਚ ਕਰਕੇ ਸੰਸਾਰ ਦਾ ਧਿਆਨ ਖਿੱਚੀਏ ਕਿ ਮਾਹੌਲ ਦੀਆਂ ਜਿਨ੍ਹਾਂ ਉਲਾਰੂ ਪ੍ਰਵਿਰਤੀਆਂ ਬਾਰੇ ਤੁਸੀਂ ਅੱਜ ਚੇਤੰਨ ਹੋ ਰਹੇ ਹੋ ਜੇ ਗੁਰੂ ਨਾਨਕ ਦੇ ਤਸੱਵਰ ਵਾਂਗ ਤੁਸੀਂ ਨਿੱਤ/ਪ੍ਰਤਿਦਿਨ ਇਸ ਦੀ ਆਰਤੀ ਉਤਾਰਦੇ ਤਾਂ ਇਸ ਮਾਹੌਲ ਨੂੰ ਪਲੀਤ ਕਰਨ ਦਾ ਤੁਸੀਂ ਹੀਆ ਹੀ ਨਹੀਂ ਸੀ

ਕਰ ਸਕਣਾ। ਆਰਤੀ ਨਾਲ ਜਾਗੇ ਸੰਸਕਾਰਾਂ ਨੇ ਤੁਹਾਨੂੰ ਇੰਜ ਕਰਨ ਹੀ ਨਹੀਂ ਸੀ ਦੇਣਾ। ਗੁਰੂ ਨਾਨਕ ਦਾ ਤਸੱਵਰ ਕਾਦਰ ਦੀ ਕੁਦਰਤ ਦੀ ਨਿਰੰਤਰ ਆਰਤੀ ਦਾ ਉਪਾਸ਼ਕ ਹੈ। ਅਸੀਂ ਪੱਛਮ ਨੂੰ ਦੱਸ ਸਕਦੇ ਹਾਂ ਕਿ ਉਹ ਉਪਾਸਨਾ ਛੱਡ ਕੇ ਮਾਹੌਲ ਪਲੀਤ ਕਰ ਬੈਠੇ ਹਨ। ਮਾਹੌਲ ਨੂੰ ਸੰਭਾਲਣਾ ਹੈ ਤਾਂ ਗਗਨ ਮੈ ਥਾਲ ਆਰਤੀ ਗਾ ਕੇ, ਉਤਾਰ ਕੇ, ਜੀਵਨ ਵਿਚ ਰਚਾ ਕੇ ਅਜਿਹੇ ਸੰਸਕਾਰ ਵਿਕਸਿਤ ਕੀਤੇ ਜਾ ਸਕਦੇ ਹਨ ਕਿ ਅਜੇ ਵੀ ਓਜ਼ੋਨ ਪਰਤਾਂ ਨੂੰ ਬਚਾਇਆ ਜਾ ਸਕਦਾ ਹੈ।

ਤਿੰਨ ਸੌ ਸਾਲਾ ਖਾਲਸਾ ਸਾਜਨਾ ਦੀਆਂ ਪ੍ਰਾਪਤੀਆਂ ਵਿਚੋਂ ਇਕ ਅਹਿਮ ਪ੍ਰਾਪਤੀ ਸ੍ਰੀ ਅਨੰਦਪੁਰ ਸਾਹਿਬ ਤੋਂ ਵਿਸਾਖੀ ਦੇ ਸ਼ੁਭ ਦਿਹਾੜੇ ਪੁੱਜੀਆਂ ਲੱਖਾਂ ਸੰਗਤਾਂ ਨੂੰ ਰੁੱਖਾਂ ਦੇ ਬੂਟਿਆਂ ਦਾ ਪ੍ਰਸਾਦਿ ਵੰਡਣਾ ਸੀ। ਹਰ ਗੁਰਪੁਰਬ, ਹਰ ਸ਼ਤਾਬਦੀ ਸਮਾਰੋਹ ਉੱਤੇ, ਮੱਸਿਆ ਸੰਗਰਾਂਦ ਉੱਤੇ ਪ੍ਰਕਾਸ਼ ਉਤਸਵਾਂ ਉੱਤੇ ਗੁਰਦੁਆਰਿਆਂ ਵਿਚ ਰੁੱਖਾਂ ਦਾ ਪ੍ਰਸ਼ਾਦਿ ਵੰਡ ਕੇ ਮਾਹੌਲ ਦੀ ਸਾਂਭ ਸੰਭਾਲ ਨੂੰ ਸੰਗਤ ਚੇਤਨਾ ਲਹਿਰ ਦਾ ਹਿੱਸਾ ਬਣਾਇਆ ਜਾਏ। ਗੁਰਦੁਆਰਿਆਂ ਵਿਚ ਮਾਹੌਲ ਨੂੰ ਪਾਕ ਪਵਿੱਤਰ ਕਰਨ ਵਾਲੇ ਰੁੱਖਾਂ ਦੀ ਪਨੀਰੀ ਪ੍ਰਸਾਦਿ ਵਾਂਗ ਵੰਡੀ ਜਾਏ, ਫਲਦਾਰ ਰੁੱਖਾਂ, ਫੁੱਲਾਂ ਵਾਲੇ ਰੁੱਖਾਂ, ਖੁਸ਼ਬੋ ਵੰਡਦੇ ਰੁੱਖਾਂ, ਉਹ ਰੁਖ ਜੋ ਮੁੱਢ ਕਦੀਮ ਤੋਂ ਦਵਾਈਆਂ ਵਿਚ ਵਰਤੇ ਜਾਂਦੇ ਰਹੇ ਹਨ। ਅਜਿਹੇ ਰੁੱਖਾਂ ਨੂੰ ਇਲਾਕੇ ਵਿਸ਼ੇਸ਼ ਦੀ ਮਿੱਟੀ ਅਤੇ ਪੌਣ ਪਾਣੀ ਮੁਤਾਬਕ ਲਾਉਣ ਲਈ ਸੰਗਤ ਨੂੰ ਉਤਸ਼ਾਹਿਤ ਕੀਤਾ ਜਾਏ। ਪਹਾੜੀ ਇਲਾਕਿਆਂ ਦੇ ਗੁਰਦੁਆਰਿਆਂ ਤੋਂ ਉਹਨਾਂ ਰੁੱਖਾਂ ਦੀ ਪਨੀਰੀ ਵੰਡੀ ਜਾਏ ਜਿਨ੍ਹਾਂ ਦੀਆਂ ਜੜ੍ਹਾਂ ਮਿੱਟੀ ਨੂੰ ਖੋਰੇ ਤੋਂ ਬਚਾਉਂਦੀਆਂ ਹਨ। ਅਰਧ ਖੁਸ਼ਕ ਇਲਾਕਿਆਂ ਦੇ ਗੁਰਦੁਆਰਿਆਂ ਵਿਚ ਉਹਨਾਂ ਰੁੱਖਾਂ ਦੀ ਪਨਰੀ ਵੰਡੀ ਜਾਏ ਜੋ ਵਧਦੇ ਹੋਏ ਰੇਗਿਸਤਾਨ ਨੂੰ ਕਾਬੂ ਕਰਨ ਦੇ ਸਮਰਥ ਹੋਣ। ਘੱਟ ਪਾਣੀ ਅਤੇ ਜ਼ਿਆਦਾ ਗਰਮੀ ਵਿਚ ਵੀ ਵਧ ਫੱਲ ਸਕਣ। ਗੁਰਦੁਆਰਿਆਂ ਦੇ ਨਾਲ ਪਈ ਜ਼ਮੀਨ ਨੂੰ ਇੱਟਾਂ, ਸੰਗਮਰਮਰ ਦੀਆਂ ਸਲੈਬਾਂ ਥਲੇ ਨੱਪਣ ਨਾਲੋਂ ਰੁੱਖਾਂ ਦੀਆਂ, ਫੁੱਲਾਂ ਦੀਆਂ ਨਰਸਰੀਆਂ ਵਿਚ ਤਬਦੀਲ ਕੀਤਾ ਜਾਏ। ਨਰਸਰੀਆਂ ਵਿਚ ਵਿਕਸਿਤ ਰੁੱਖਾਂ ਦੀ ਇਹ ਪਨੀਰੀ ਪ੍ਰਸ਼ਾਦਿ ਵਾਂਗ ਵੰਡੀ ਜਾਏ। ਦਾਨੀ ਸੱਜਣ, ਰੁਮਾਲਿਆਂ, ਕੜਾਹ ਪ੍ਰਸ਼ਾਦਿ, ਨਕਦ ਮਾਇਆ, ਲੰਗਰ ਲਈ ਰਸਦ ਦੇ ਨਾਲ ਨਾਲ ਰੁੱਖਾਂ ਦੀ ਪਨੀਰੀ ਅਤੇ ਪਨੀਰੀ ਵਿਕਸਿਤ ਕਰਨ ਲਈ ਮਾਇਆ ਦੇ ਗੱਫੇ ਦਾਨ ਕਰਨ। ਇੰਜ ਅਸੀਂ ਸੰਸਾਰ ਪੱਧਰ ਉੱਤੇ ਸਿੱਖੀ ਦੀ ਪਹਿਚਾਣ ਕਾਦਰ ਦੀ ਕੁਦਰਤ ਦੇ ਉਪਾਸ਼ਕ ਦੇ ਰੂਪ ਵਿਚ ਕਾਇਮ ਕਰੀਏ।

ਅਸੀਂ ਨਿਸ਼ਾਨਦੇਹੀ ਕਰੀਏ ਉਨ੍ਹਾਂ ਇਲਾਕਿਆਂ ਦੀ, ਉਨ੍ਹਾਂ ਜਾਤਾਂ ਅਤੇ ਫ਼ਿਰਕਿਆਂ ਦੀ ਜੋ ਨਸ਼ੀਲੇ ਪਦਾਰਥਾਂ ਦੀ ਵਰਤੋਂ, ਸ਼ਰਾਬ, ਚਰਸ, ਗਾਜਾਂ, ਹੈਰੋਇਨ, ਅਫ਼ੀਮ, ਤੰਬਾਕੂ, ਪੋਸਤ ਆਦਿ ਦੀ ਵਰਤੋਂ ਕਰਦੇ ਹਨ। ਸਿੱਖ ਸੰਸਥਾਵਾਂ ਅਤੇ ਪ੍ਰਚਾਰਕ ਅੱਗੇ ਆਉਣ ਉਹ ਔਰਤਾਂ ਬੱਚਿਆਂ ਅਤੇ ਨੌਜਵਾਨਾਂ ਨੂੰ ਪ੍ਰੇਰਨਾ ਦੇ ਕੇ ਨਸ਼ਿਆਂ ਦੀ ਵਰਤੋਂ ਤੋਂ ਰੋਕਣ, ਨਸ਼ਿਆਂ ਬਾਰੇ ਗੁਰੂ ਗ੍ਰੰਥ ਸਾਹਿਬ ਦੇ ਪੱਖ ਤੋਂ ਲੋਕਾਂ ਨੂੰ ਜਾਣੂ ਕਰਵਾਉਣ। ਇਹ ਤਾਂ ਹੀ ਸੰਭਵ ਹੈ ਜੇ ਸਾਡੇ ਪ੍ਰਚਾਰਕ ਅਤੇ ਸੰਸਥਾਵਾਂ ਪਹਿਲਾਂ ਆਦਰਸ਼ ਪਹਿਰਾਵਾ, ਆਦਰਸ਼ ਸਿੱਖੀ ਸਰੂਪ

ਅਤੇ ਆਦਰਸ਼ ਜੀਵਨ-ਜਾਚ ਦੇ ਧਾਰਨੀ ਹੋਣ। ਅਜਿਹੇ ਮਿੱਠ ਬੋਲੜੇ ਹਲੀਮ ਚਾਨਣ ਵੰਡਦੇ ਪ੍ਰਚਾਰਕ ਜੋ ਬਿਨਾਂ ਜਾਤ ਪਾਤ, ਰੰਗ ਨਸਲ ਇਲਾਕਾਈ ਵਿਤਕਰੇ ਲੋਕਾਂ ਵਿਚ ਘੁਲ ਮਿਲ ਜਾਣ। ਉਹ ਲੋਕਾਂ ਦੀਆਂ ਮੁਸ਼ਕਲਾਂ ਮਜਬੂਰੀਆਂ ਸਮਝ ਕੇ ਉਹਨਾਂ ਨੂੰ ਸਾਫ਼ ਸੁਥਰੀ ਜ਼ਿੰਦਗੀ ਲਈ ਪ੍ਰੇਰਨਾ ਦੇਣ। ਅਜਿਹੇ ਪ੍ਰਚਾਰਕ ਆਪਣੇ ਸੰਜਮਮਈ ਜੀਵਨ ਵਿਉਹਾਰ ਨੂੰ ਇਕ ਮਿਸਾਲ ਬਣਾ ਕੇ ਲੋਕਾਂ ਨੂੰ ਏਡਜ਼ ਅਤੇ ਇਹਦੇ ਭੈੜੇ ਭਿਆਨਕ ਨਤੀਜਿਆਂ ਬਾਰੇ ਜਾਗਰੂਕ ਕਰਨ ਅਤੇ ਲੋਕਾਂ ਵਿਚ ਪ੍ਰਚਾਰਿਤ ਕਰਨ ਕਿ ਗੁਰੂ ਨਾਨਕ ਦੇ ਸਮਾਜ ਸੁਧਾਰ ਦੇ ਫਲਸਫ਼ੇ ਦੇ ਧਾਰਨੀ ਨਾ ਤਾਂ ਨਸ਼ਿਆਂ ਤੋਂ ਪੀੜਿਤ ਹੋ ਸਕਦੇ ਹਨ ਅਤੇ ਨਾ ਏਨਾ ਇਖ਼ਲਾਕੀ ਤੌਰ ਉੱਤੇ ਗਿਰ ਸਕਦੇ ਹਨ ਕਿ ਉਨ੍ਹਾਂ ਨੂੰ ਏਡਜ਼ ਵਰਗੀ ਜਾਨਲੇਵਾ ਬਿਮਾਰੀ ਗ੍ਰਸ ਲਵੇ।

ਤਣਾਅ ਮੁਕਤ ਸ਼ਹਿਰੀ ਜੀਵਨ ਜਿਵੇਂ ਜਿਵੇਂ ਅਸੀਂ ਅੱਗੇ ਵਧਦਾ ਜਾ ਰਿਹਾ ਹੈ ਲੋਕਾਈ ਬੜੀਆਂ ਉਲਾਰੂ ਪ੍ਰਵਿਰਤੀਆਂ ਵਾਲੀਆਂ ਦਿਮਾਗ਼ੀ ਬਿਮਾਰੀਆਂ ਨਾਲ ਪ੍ਰੇਸ਼ਾਨ ਹੋ ਰਹੀ ਹੈ। ਇਹ ਪ੍ਰੇਸ਼ਾਨੀ ਹਰ ਸਾਲ ਵਧਦੀ ਜਾ ਰਹੀ ਹੈ। ਗੁਰਸਿੱਖਾਂ ਨੂੰ ਸੰਸਾਰ ਭਰ ਦੇ ਪ੍ਰਮੁੱਖ ਸ਼ਹਿਰ੍ਹਾਂ ਵਿਚ ਦਿਮਾਗ਼ੀ ਬਿਮਾਰੀਆਂ ਅਤੇ ਨਸ਼ਿਆਂ ਦੀ ਰੋਕ ਥਾਮ ਲਈ ਕਲੀਨਿਕਾਂ ਅਤੇ ਹਸਪਤਾਲਾਂ ਦਾ ਸਿਲਸਿਲਾ ਵਿਉਂਤਣਾ ਚਾਹੀਦਾ ਹੈ। ਜਿੱਥੇ ਐਲੋਪੈਥਿਕ, ਹੋਮੋਪੈਥਿਕ, ਆਯੁਰਵੈਦਿਕ ਚਕਿਸਤਾ ਪ੍ਰਣਾਲੀਆਂ ਦੇ ਨਾਲ ਨਾਲ ਗੁਰਬਾਣੀ ਦੀ ਟੇਕ ਲੈ ਕੇ ਸੰਜਮਮਈ ਜੀਵਨ ਅਤੇ 'ਚਿੰਤਾ ਛਡ ਅਚਿੰਤ ਰਹੋ' ਦੇ ਮਹਾਂਵਾਕ ਅਨੁਸਾਰ ਮਨੋਵਿਗਿਆਨਕ ਇਲਾਜ ਸੰਭਵ ਹੋਣ, ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਨਿਰਧਾਰਿਤ ਰਾਗਾਂ ਵਿਚ ਗਾ ਕੇ/ਕੈਸਟਾਂ ਸੁਣਾ ਕੇ, ਭਾਵਪੂਰਤ ਆਵਾਜ਼ ਵਿਚ ਸੁਖਮਨੀ ਸਾਹਿਬ, ਜਪੁਜੀ ਸਾਹਿਬ ਅਤੇ ਰਹਿਰਾਸ ਸਾਹਿਬ ਦਾ ਪਾਠ ਸੁਣ ਸੁਣਾ ਕੇ ਦਿਮਾਗ਼ੀ ਬਿਮਾਰੀਆਂ ਦਾ ਇਲਾਜ ਕੀਤਾ ਜਾ ਸਕਦਾ ਹੈ। ਖੋਜ ਦੇ ਤੱਥ ਸੰਕੇਤ ਕਰਦੇ ਹਨ ਕਿ ਸੁਖਮਨੀ ਸਾਹਿਬ ਦੇ ਪਾਠ ਨਾਲ ਬਲੱਡ ਪਰੈਸ਼ਰ ਕਾਫ਼ੀ ਹੱਦ ਤਕ ਮਿਆਰੀ ਸੀਮਾ ਵਿਚ ਲਿਆਂਦਾ ਜਾ ਸਕਦਾ ਹੈ। ਬਾਹਰ ਦੇ ਮੁਲਕਾਂ ਦੇਸ਼ਾਂ ਨੂੰ ਤਾਂ ਅਸੀਂ ਇਸ ਬਾਰੇ ਕੀ ਦੱਸਣਾ ਹੈ ਅਜੇ ਤਕ ਅਸੀਂ ਸ੍ਰੀ ਅੰਮ੍ਰਿਤਸਰ ਦੇ ਹਸਪਤਾਲਾਂ ਵਿਚ ਗੁਰਬਾਣੀ ਅਤੇ ਗੁਰਬਾਣੀ ਸੰਗੀਤ ਨੂੰ ਚਾਲੂ ਨਹੀਂ ਕਰ ਸਕੇ। ਸ਼ਾਇਦ ਕੁਛ ਪਾਠਕ ਇਤਰਾਜ਼ ਕਰਨ ਕਿ ਇੰਜ ਮਰੀਜ਼ਾਂ ਦੇ ਆਰਾਮ ਵਿਚ ਵਿਘਨ ਪਵੇਗਾ। ਗੁਰਬਾਣੀ ਦਾ ਪ੍ਰਭਾਵ ਹਰ ਹਾਲਤ ਵਿਚ ਤਨਾਅ ਨਾਲ ਆਕੜੀਆਂ ਦਿਮਾਗ਼ੀ ਨਾੜਾਂ ਨੂੰ ਸਕੂਨ ਦੇਣ ਵਾਲਾ ਹੈ। ਜੇਕਰ ਸੰਗੀਤ ਦੀ ਸੰਗਤ ਨਾਲ ਹੋਵੇ ਤਾਂ ਸੋਨੇ ਤੇ ਸੁਹਾਗਾ ਹੋ ਜਾਂਦਾ ਹੈ, ਲੋੜ ਹੈ ਕਿ ਆਵਾਜ਼ ਨੀਵੀਂ ਰੱਖੀ ਜਾਏ ਅਤੇ ਇਨਟੈਨਸਿਵ ਕੇਅਰ ਯੂਨਿਟ ਵਿਚ ਨਾ ਵਜਾਇਆ ਜਾਏ। ਸਿੱਖ ਧਰਮ ਨੂੰ ਵੈਦ ਰੋਗੀਆਂ ਦਾ ਵਜੋਂ ਪ੍ਰਚਾਰ ਕੇ ਅਸੀਂ ਵੱਖ ਵੱਖ ਦੇਸ਼ਾਂ ਵਿਚ ਦੀਨ ਦੁਖੀ ਲਈ ਹਸਪਤਾਲਾਂ, ਪਿੰਗਲਵਾੜਿਆਂ ਅਤੇ ਬਿਰਧ ਆਸ਼ਰਮਾਂ ਦਾ ਜਾਲ ਫੈਲਾਈਏ।

ਅਸੀਂ ਸੰਸਾਰ ਦੇ ਪ੍ਰਮੁੱਖ ਦੇਸ਼ਾਂ ਵਿਚ ਸਿੱਖ ਵਿਕਾਸ ਕੇਂਦਰ ਸਥਾਪਤ ਕਰੀਏ, ਜਿੱਥੇ ਜਿੱਥੇ ਵੀ ਸੰਭਵ ਹੋਵੇ ਇਸ ਸਿੱਖ ਵਿਕਾਸ ਕੇਂਦਰ ਅਧੀਨ ਅਸੀਂ ਯੂਨੀਵਰਸਿਟੀਆਂ, ਹਸਪਤਾਲਾਂ, ਲਾਇਬ੍ਰੇਰੀਆਂ, ਕਲਾ ਕੇਂਦਰ, ਅਜਾਇਬ ਘਰ ਅਤੇ ਸਿੱਖ, ਕਲਾ ਧਰਮ, ਸਾਹਿਤ,

ਇਤਿਹਾਸ ਬਾਰੇ ਸੂਚਨਾ ਕੇਂਦਰ ਸਥਾਪਤ ਕਰੀਏ। ਇਨ੍ਹਾਂ ਵਿਕਾਸ ਕੇਂਦਰਾਂ ਵਿਚ ਯੋਗਤਾ ਦੇ ਆਧਾਰ ਉੱਤੇ ਗੁਰਸਿਖ ਬੱਚਿਆਂ ਨੂੰ ਜੋ ਕਥਨੀ ਅਤੇ ਕਰਨੀ ਦੇ ਪੂਰੇ ਹੋਣ, ਜੋ ਸਿਫ਼ਾਰਸ਼ੀ ਨਾ ਹੋਣ, ਜਿਨ੍ਹਾਂ ਵਿਚ ਪ੍ਰਚਾਰ ਦੀ ਲਗਨ ਹੋਵੇ, ਜੋ ਸਿੱਖੀ ਸਰੂਪ ਦੇ ਪੂਰੇ ਹੋਣ, ਜੋ ਸ਼ਰਾਬ ਖੋਰੀ ਅਤੇ ਦੂਜਿਆਂ ਨਸ਼ਿਆਂ ਤੋਂ ਪਰਹੇਜ਼ ਕਰਦੇ ਹੋਣ, ਜੋ ਗੁਰੂ ਗੋਬਿੰਦ ਸਿੰਘ ਜੀ ਦੀ ਰਹਿਤ ਦੇ ਧਾਰਨੀ ਹੋਣ, ਨੂੰ ਅਜਿਹੇ ਕੇਂਦਰਾਂ ਵਿਚ ਨੌਕਰੀਆਂ ਦੇਈਏ, ਉੱਚੀਆਂ ਪਦਵੀਆਂ 'ਤੇ ਬਿਠਾਈਏ। ਅੱਜ ਦੇ ਯੁਗ ਵਿਚ ਸਿੱਖੀ ਨੂੰ ਪ੍ਰਮੁੱਖ ਚੁਣੌਤੀ ਇਹ ਹੈ ਕਿ ਅਸੀਂ ਵੱਡੀਆਂ ਵੱਡੀਆਂ ਸੰਸਥਾਵਾਂ, ਕਾਲਜ, ਸਕੂਲ, ਹਸਪਤਾਲ, ਖੋਜ ਕੇਂਦਰ, ਪ੍ਰਚਾਰ ਕੇਂਦਰ ਤਾਂ ਸਥਾਪਤ ਕਰ ਲੈਂਦੇ ਹਾਂ, ਤੇ ਫਿਰ ਅਜਿਹੀਆਂ ਸੰਸਥਾਵਾਂ ਉੱਤੇ ਆਲਸੀ, ਖਰੂਦੀ, ਸਿਫਾਰਸ਼ੀ, ਮਤ, ਪਤ ਤੋਂ ਹੀਣੇ ਕਰਮਚਾਰੀ ਬਿਠਾ ਕੇ ਇਨ੍ਹਾਂ ਸੰਸਥਾਵਾਂ ਦੇ ਮੁਕੱਦਰ ਦੀ ਜੜ੍ਹ ਵਿਚ ਤੇਲ ਪਾ ਦਿੰਦੇ ਹਾਂ। ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਦੇ ਸਿੱਖ ਸਦਾ ਇਮਤਿਹਾਨਾਂ ਵਿਚੋਂ ਗੁਜ਼ਰਦੇ ਰਹੇ ਹਨ। ਕੀ ਸਾਡੇ ਕੋਲ ਕੋਈ ਇਮਤਿਹਾਨ ਨਹੀਂ ਕਿ ਅਸੀਂ ਜਾਚ ਸਕੀਏ ਕਿ ਜਿਸ ਪ੍ਰਤਿਯੋਗੀ ਨੂੰ ਅਸੀਂ ਨਾਮਜ਼ਦ ਕਰਨਾ ਚਾਹੁੰਦੇ ਹਾਂ ਉਸਦੀ ਨੀਅਤ ਕੀ ਹੈ ਅਤੇ ਉਹਦਾ ਚਰਿੱਤਰ ਕੈਸਾ ਹੈ? ਸਾਡੀ ਲੋੜ ਹੈ ਕਿ ਅਸੀਂ ਸਿਫਾਰਿਸ਼ ਅਤੇ ਭਾਈ-ਭਤੀਜਾਵਾਦ ਦੇ ਜੰਜਾਲ ਵਿਚੋਂ ਬਾਹਰ ਆਈਏ। ਜੇਕਰ ਅਸੀਂ ਉਪਰੋਕਤ ਤਸੱਵਰ ਮੁਤਾਬਕ ਵੱਖ ਵੱਖ ਦੇਸ਼ਾਂ ਵਿਚ ਸਿੱਖ ਵਿਕਾਸ ਕੇਂਦਰ ਖੋਲ੍ਹ ਕੇ ਉਨ੍ਹਾਂ ਦਾ ਵਿਕਾਸ ਕਰ ਸਕੇ ਅਤੇ ਉਨ੍ਹਾਂ ਦੇ ਪ੍ਰਬੰਧਕ ਅਤੇ ਕਰਮਚਾਰੀ ਗੁਰਸਿੱਖ ਅਤੇ ਗੁਰੂ ਗ੍ਰੰਥ ਦੇ ਧਾਰਨੀ ਲਾ ਸਕੇ ਤਾਂ ਇਸ ਲਾਸਾਨੀ ਕੰਮ ਨਾਲ ਸਿੱਖੀ ਦਾ ਪ੍ਰਚਾਰ ਇਕ ਮਾਡਲ ਵਾਂਗ ਵੱਖ ਵੱਖ ਦੇਸ਼ਾਂ ਵਿਚ ਫੈਲ ਜਾਏਗਾ।



ਸਿੱਖ ਸਮਾਜ ਸੁਧਾਰ ਅਤੇ ਸਮਾਜ ਸੇਵਾ ਸੰਸਥਾਵਾਂ ਦਾ ਯੂਨਾਈਟਡ ਨੇਸ਼ਨਜ਼ ਨਾਲ ਤਾਲਮੇਲ ਕਾਇਮ ਕੀਤਾ ਜਾਏ। ਜਿੱਥੇ ਕਿਤੇ ਵੀ ਕੁਦਰਤੀ ਆਫ਼ਤਾਂ ਜਿਵੇਂ ਹੜ੍ਹ, ਸੋਕਾ, ਤੂਫ਼ਾਨ, ਭੂਚਾਲ ਆਦਿ ਆਉਣ, ਜਿੱਥੇ ਕਿਤੇ ਵੀ ਮਨੁੱਖੀ ਤਸ਼ੱਦਦ, ਜ਼ੁਲਮ ਜਾਂ ਜਬਰ ਨਾਲ ਮਨੁੱਖਤਾ ਨੂੰ, ਅਮਨ ਨੂੰ ਖ਼ਤਰਾ ਹੋਵੇ, ਜੀਵਨ ਅਤੇ ਅਬਾਦੀਆਂ ਨੂੰ ਖ਼ਤਰਾ ਹੋਵੇ, ਭਾਈ ਘਨਈਆ ਸੁਸਾਇਟੀ, ਨਿਸ਼ਕਾਮ ਸੇਵਾ ਸੁਸਾਇਟੀ ਅਤੇ ਇੰਜ ਦੀਆਂ ਹੋਰ ਸੰਸਥਾਵਾਂ ਜਿਵੇਂ ਇਕ ਮਾਤਾ ਸਾਹਿਬ ਕੌਰ ਦੇ ਨਾਂ ਉੱਤੇ ਸੇਵਾ ਸੰਸਥਾ ਸਥਾਪਤ ਕੀਤੀਆਂ ਜਾਣ। ਅਜਿਹੀਆਂ ਸੰਸਥਾਵਾਂ ਰੈੱਡ ਕਰਾਸ ਨਾਲ ਤਾਲਮੇਲ ਕਰਕੇ, ਸਮਾਜ ਸੁਧਾਰ, ਅਨਪੜ੍ਹਤਾ, ਭੁੱਖ, ਗਰੀਬੀ, ਅੰਧ-ਵਿਸ਼ਵਾਸ ਦੇ ਖਿਲਾਫ਼ ਸੰਘਰਸ਼ ਵਿਚ ਜੂਝਣ ਲਈ ਹਰ ਪਲ ਤਿਆਰ ਬਰ ਤਿਆਰ ਹੋਣ ਅਤੇ ਰੈੱਡ ਕਰਾਸ ਅਤੇ ਯੂਨਾਈਟਡ ਨੇਸ਼ਨਜ਼ ਦਾ ਮੋਹਰੀ ਦਸਤਾ ਬਣ ਕੇ ਸੰਸਾਰ ਭਰ ਵਿਚ ਫੈਲ ਜਾਣ। ਅਸੀਂ ਭਾਰਤ ਸਰਕਾਰ ਰਾਹੀਂ ਯੁਨਾਈਟਡ ਨੇਸ਼ਨਜ਼ ਉੱਤੇ ਦਬਾ ਪਾ ਕੇ 2005 ਵਿਚ ਗੁਰੂ ਅਰਜਨ ਸਾਹਿਬ ਦਾ 400 ਸਾਲਾ ਸ਼ਹੀਦੀ ਦਿਵਸ ਆ ਰਿਹਾ ਹੈ ਇਹਨੂੰ ਸੰਸਾਰ ਪੱਧਰ ਉੱਤੇ ਅਮਨ ਅਤੇ ਮਨੁੱਖਤਾ ਦੀ ਰਾਖੀ ਲਈ ਸ਼ਹੀਦੀ ਵਰ੍ਹੇ ਵਜੋਂ ਮਨਾਈਏ, ਸੰਨ 2008 ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਅਬਿਚਲ ਨਗਰ ਵਿਚ ਜੋਤੀ ਜੋਤ ਸਮਾਨ ਦੇ ਤਿੰਨ ਸੌ ਸਾਲਾ ਵਰ੍ਹੇ ਵਜੋਂ ਇਸ ਵਰ੍ਹੇ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਮਨੁੱਖੀ ਅਧਿਕਾਰਾਂ ਲਈ ਸਰਬੰਸ ਦਾਨ ਕਰਨ ਦੀ ਸ਼ਰਧਾਂਜਲੀ ਵਜੋਂ ਗੁਰੂ ਗੋਬਿੰਦ ਸਿੰਘ

ਮਨੁੱਖੀ ਅਧਿਕਾਰ ਅੰਤਰਰਾਸ਼ਟਰੀ ਵਰ੍ਹੇ ਵਜੋਂ ਮਨਾਉਣ ਲਈ ਪ੍ਰੇਰਨਾ ਸਹਿਤ ਉਤਸ਼ਾਹਿਤ ਕਰੀਏ। ਸੰਸਾਰ ਭਰ ਦੇ ਮਨੁੱਖੀ ਅਧਿਕਾਰਾਂ ਲਈ ਜੂਝਦੇ ਅਦਾਰਿਆਂ ਨੂੰ ਦੱਸੀਏ ਕਿ ਇਸ ਧਰਤੀ ਉੱਤੇ ਇਕ ਸੰਤ ਸਿਪਾਹੀ ਨੇ ਮਨੁੱਖੀ ਅਧਿਕਾਰਾਂ ਲਈ ਕਿਵੇਂ ਪੀੜ੍ਹੀ ਦਰ ਪੀੜ੍ਹੀ ਕੁਰਬਾਨੀਆਂ ਕੀਤੀਆਂ। ਇਹ ਕੁਰਬਾਨੀਆਂ ਕਿੰਨੀਆਂ ਨਿਸ਼ਕਾਮ ਸਨ। ਇਨ੍ਹਾਂ ਦਾ ਉਦੇਸ਼ ਰਾਜ ਭਾਗ ਦੀ ਪਰਾਪਤੀ ਨਹੀਂ ਸੀ। ਇਨ੍ਹਾਂ ਦਾ ਉਦੇਸ਼ ਇਕ ਆਦਰਸ਼ ਮਨੁੱਖ ਦੀ ਸਿਰਜਣਾ ਸੀ, ਜੋ ਅਣਖ ਅਤੇ ਸਵੈਮਾਣ ਨਾਲ ਚੜ੍ਹਦੀ ਕਲਾ ਵਿਚ ਰਹਿੰਦਾ, ਸਰਬੱਤ ਦੇ ਭਲੇ ਲਈ ਜਿਉਂਦਾ, ਹਰ ਤਰ੍ਹਾਂ ਦੀ ਹੋਣੀ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਮੁਸਕਰਾ ਸਕੇ।

ਅਸੀਂ ਭਾਰਤ ਸਰਕਾਰ ਰਾਹੀਂ ਯੂਨਾਈਟਿਡ ਨੇਸ਼ਨਜ਼ ਨੂੰ ਵੰਗਾਰ ਪਾਈਏ ਕਿ ਉਹ ਸ੍ਰੀ ਅੰਮ੍ਰਿਤਸਰ ਅਤੇ ਸ੍ਰੀ ਅਨੰਦਪੁਰ ਸਾਹਿਬ ਨੂੰ, ਇਨ੍ਹਾਂ ਸ਼ਹਿਰਾਂ ਦੀ ਸੰਸਾਰ ਫਲਸਫ਼ੇ ਸੰਸਾਰ ਭਾਈਚਾਰੇ, ਸੰਸਾਰ ਸਭਿਆਚਾਰ ਵਿਚ ਦੇਣ ਨੂੰ ਸਾਹਮਣੇ ਰੱਖ ਕੇ ਇਨ੍ਹਾਂ ਨੂੰ ਵਰਲਡ ਹੈਰੀਟੇਜ਼ ਸਿਟੀ ਘੋਸ਼ਿਤ ਕਰਵਾਉਣ ਦੀ ਕਾਰਵਾਈ ਲਈ ਉੱਦਮ ਸ਼ੁਰੂ ਕਰੀਏ। ਇਨ੍ਹਾਂ ਗੁਰਧਾਮਾਂ ਦੀ ਕਾਰ ਸੇਵਾ ਅਤੇ ਸੇਵਾ ਸੰਭਾਲ, ਕਾਰ ਸੇਵਾ ਵਾਲੇ ਬਾਬਿਆਂ ਦੇ ਰਹਿਮੋ ਕਰਮ ਉੱਤੇ ਨਾ ਛੱਡ ਕੇ ਸਗੋਂ ਯੂਨਾਈਟਡ ਨੇਸ਼ਨਜ਼ ਦੇ ਮਾਹਿਰਾਂ ਦੀ ਦੇਖ ਰੇਖ ਵਿਚ ਕਰਵਾਉਣ ਬਾਰੇ ਕਮਰਕਸੇ ਕਰੀਏ। ਸਾਡੀ ਅਣਗਹਿਲੀ ਕਰਕੇ ਸਮੇਂ ਦੀ ਮਾਰ ਕਰਕੇ, ਸਾਡੀ ਨਾ ਸਮਝੀ ਕਰਕੇ ਇਨ੍ਹਾਂ ਸ਼ਹਿਰਾਂ ਵਿਚੋਂ ਬੜਾ ਅਮੀਰ ਵਿਰਸਾ ਢਹਿ ਢੇਰੀ ਹੋ ਚੁੱਕਾ ਹੈ, ਕਿੱਥੇ ਹਨ ਗੁਰੂ ਕੇ ਮਹਿਲ, ਕਿੱਥੇ ਹਨ ਉਹ ਚੌਕ, ਉਹ ਮੈਦਾਨ ਜਿੱਥੇ ਸਾਹਿਬਜ਼ਾਦੇ ਖੇਡਦੇ ਸਨ ਕਿੱਥੇ ਨੇ ਉਹ ਘਰ ਉਹ ਗਲੀਆਂ ਜਿਨ੍ਹਾਂ ਵਿਚ ਭਾਈ ਮਨੀ ਸਿੰਘ ਵਰਗੇ ਸਿੱਖ ਵਿਚਰਦੇ ਸਨ? ਜਿਨ੍ਹਾਂ ਦੀਆਂ ਪੀੜ੍ਹੀ ਦਰ ਪੀੜ੍ਹੀ ਸ਼ਹੀਦੀਆਂ ਦੀ ਗਿਣਤੀ ਤੀਹਾਂ ਤੋਂ ਉੱਪਰ ਬਣਦੀ ਹੈ। ਕਿੱਥੇ ਹੈ ਉਹ ਹਵੇਲੀ/ਘਰ ਲੰਗਰ ਜਿੱਥੇ ਭਾਈ ਨੰਦ ਲਾਲ ਵਿਚਰਦੇ ਸਨ। ਕਿੱਥੇ ਨੇ ਉਹ ਬੁੰਗੇ ਜਿੱਥੇ ਗੁਰਬਾਣੀ, ਰਾਗ, ਗੁਰਮੁਖੀ ਦੀ ਸਿੱਖਿਆ ਦਿੱਤੀ ਜਾਂਦੀ ਸੀ? ਕਿੱਥੇ ਹੈ ਮਹਾਰਾਜਾ ਰਣਜੀਤ ਸਿੰਘ ਦੀ ਟਕਸਾਲ? ਕਿੱਥੇ ਹੈ ਸੁਰੰਗਾਂ ਦਾ ਜਾਲ, ਹਵੇਲੀਆਂ ਬਾਗ਼ ਜੋ ਇਨ੍ਹਾਂ ਸ਼ਹਿਰਾਂ ਨੂੰ ਚਾਰ ਚੰਨ ਲਾਉਂਦੀਆਂ ਸਨ? ਕੀ ਇਹ ਸਭ ਬੇਮਕਸਦ ਸਨ ਜੋ ਅਸੀਂ ਕਾਰ ਸੇਵਾ ਦੇ ਉਤਸ਼ਾਹ ਵਿਚ ਢਾਹ ਸੁੱਟੇ? ਇਤਿਹਾਸ ਜੁਆਬ ਮੰਗਦਾ ਹੈ ਇਤਿਹਾਸ ਦੇ ਇਸ ਕਠਿਨ ਸੁਆਲ ਦਾ ਜਵਾਬ ਇਹੀ ਕਿ ਕੁਛ ਤਾਂ ਵੇਲੇ ਦੀਆਂ ਸਰਕਾਰਾਂ ਦੀ ਅਣਗਹਿਲੀ ਸੀ ਅਤੇ ਉਸ ਤੋਂ ਵੀ ਵੱਡੀ ਸਾਡੀ ਆਪਣੀ ਨਾ ਸਮਝੀ। ਇਹ ਨਾ ਸਮਝੀ ਅੱਗੋਂ ਨਾ ਦੁਹਰਾਈ ਜਾਏ ਇਸ ਲਈ ਇਨ੍ਹਾਂ ਸ਼ਹਿਰਾਂ ਨੂੰ ਵਰਲਡ ਹੈਰੀਟੇਜ ਸਿਟੀ ਘੋਸ਼ਿਤ ਕਰਵਾ ਕੇ ਇਥੋਂ ਤਕ ਪਾਬੰਦ ਹੋ ਜਾਈਏ ਕਿ ਇਨ੍ਹਾਂ ਵਿਚ ਇਕ ਵੀ ਨਵੀਂ ਇੱਟ ਕਿਸੇ ਕੰਜਰਵੇਸ਼ਨ ਪਲੈਨ ਦੀ ਸੋਚੀ ਸਮਝੀ ਸਕੀਮ ਅਨੁਸਾਰ ਹੀ ਲੱਗੇ।

ਸੰਸਾਰ ਭਰ ਦੇ ਗੁਰਦੁਆਰੇ ਬਿਨਾਂ ਹੀਲ ਹੁਜਤ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਛਤਰ ਛਾਇਆ ਹੇਠ ਲਿਆਂਦੇ ਜਾਣ। ਜੇ ਲੋੜ ਪਵੇ ਤਾਂ ਇਹ ਅਧਿਐਨ ਕਰ ਲਿਆ ਜਾਵੇ ਕਿ ਸੰਸਾਰ ਭਰ ਦੇ ਗਿਰਜਾ ਘਰ ਕਿਵੇਂ ਵੈਟੀਕਿਨ ਸਿਟੀ ਅਧੀਨ ਚਲਦੇ ਹਨ। ਅਧਿਐਨ ਤੋਂ ਜੇਕਰ ਲੱਗੇ ਤਾਂ ਗਿਰਜਾ ਘਰਾਂ ਦੇ ਪ੍ਰਬੰਧ ਦਾ ਮਾਡਲ ਸਮਾਨਾਂਤਰ ਲੀਹਾਂ ਉੱਤੇ ਸੰਸਾਰ

ਭਰ ਦੇ ਗੁਰਦੁਆਰਿਆਂ ਵਿਚ ਲਾਗੂ ਕੀਤਾ ਜਾਏ। ਗੁਰਦੁਆਰਿਆਂ ਵਿਚ ਵਿਦਿਆ, ਸਿਹਤ, ਸਹੂਲਤਾਂ, ਇਨਫਰਮੇਸ਼ਨ ਟੈਕਨਾਲੋਜੀ ਅਧੀਨ ਨਵੀਆਂ ਆਧੁਨਿਕ ਪ੍ਰਚਾਰ ਤਕਨੀਕਾਂ ਅਨੁਸਾਰ ਵਿਕਸਿਤ ਕੀਤੇ ਜਾਣ। ਇਨ੍ਹਾਂ ਗੁਰਦੁਆਰਿਆਂ ਵਿਚ ਕੀਰਤਨ ਪਾਠ ਪ੍ਰਬੰਧ, ਪ੍ਰਚਾਰ ਪ੍ਰਬੰਧ ਆਦਿ ਨੂੰ ਸੂਚਨਾ ਕੇਂਦਰ, ਟੂਰਿਜ਼ਮ, ਵਿਰਸਾ ਸੰਭਾਲ ਕੇਂਦਰ ਲਾਇਬ੍ਰੇਰੀ, ਮਿਊਜ਼ੀਅਮ, ਆਰਟ ਗੈਲਰੀ ਨਾਲ ਤਾਲ ਮੇਲ ਬਿਠਾ ਕੇ ਹਰ ਗੁਰਦੁਆਰੇ ਅੰਦਰ, ਲੰਗਰ, ਸਰਾਂ, ਦੀਵਾਨ ਹਾਲ, ਭਵਨ ਸਮੂਹਾਂ ਨੂੰ ਗੁਰਦੁਆਰਾ ਕੰਪਲੈਕਸਾਂ ਵਿਚ ਵਿਉਂਤਿਆਂ ਉਸਾਰਿਆ ਅਤੇ ਵਿਕਸਿਤ ਕੀਤਾ ਜਾਵੇ।

## (ਹ) ਭਾਰਤੀ ਗਣਰਾਜ ਵਿਚ ਕੀ ਕੀ ਕੀਤਾ ਜਾਏ

ਅਸੀਂ ਉਨ੍ਹਾਂ ਫਿਰਕਿਆਂ, ਇਲਾਕਿਆਂ, ਸੰਸਥਾਵਾਂ, ਜਾਤਾਂ ਅਤੇ ਧਾਰਮਿਕ ਗਰੁੱਪਾਂ ਦੀ ਨਿਸ਼ਾਨਦੇਹੀ ਕਰੀਏ ਜੋ ਸਿੱਖਾਂ ਨਾਲ ਵਿਸ਼ੇਸ਼ ਸਾਂਝ, ਸਨੇਹ ਅਤੇ ਹਮਦਰਦੀ ਰੱਖਦੇ ਹਨ। ਜਿਵੇਂ ਗੁਜਰਾਤ ਦੇ ਸਿੰਧੀ, ਹਜ਼ੂਰ ਸਾਹਿਬ ਦੇ ਵਣਜਾਰੇ, ਤਿੱਬਤ ਦੇ ਬੋਧੀ ਲਾਮੇ ਜੋ ਗੁਰੂ ਨਾਨਕ ਸਾਹਿਬ ਨੂੰ 'ਨਾਨਕ ਲਾਮਾ' ਮੰਨਦੇ ਹਨ, ਹਿਮਾਚਲ ਵਿਚ ਮਨੀਕਰਣ ਸਾਹਿਬ ਅਤੇ ਮੰਡੀ ਜ਼ਿਲ੍ਹੇ ਦੇ ਸਾਹੀ ਪਰਿਵਾਰ। ਇਨ੍ਹਾਂ ਤੋਂ ਇਲਾਵਾ ਮਲੇਰ ਕੋਟਲੇ ਦੇ ਮੁਸਲਿਮ ਪਰਿਵਾਰਾਂ ਸਮੇਤ ਹਜ਼ਾਰਾਂ ਮੁਸਲਿਮ ਪਰਿਵਾਰ ਜਿਹਨਾਂ ਉੱਤੇ ਗੁਰੂ ਸਾਹਿਬਾਨ ਦੀ ਮਿਹਰ ਹੋਈ, ਬਖਸ਼ਿਸ਼ ਹੋਈ, ਜਿਨ੍ਹਾਂ ਪਰਿਵਾਰਾਂ ਉੱਤੇ ਸਾਡੇ ਗੁਰੂ ਸਾਹਿਬ ਦੀ ਮਿਹਰ ਹੋਈ ਜੇ ਉਨ੍ਹਾਂ ਪਰਿਵਾਰਾਂ ਨੂੰ ਭੁੱਲ ਜਾਈਏ ਤਾਂ ਅਸੀਂ ਆਪਣੇ ਗੁਰੂ ਸਾਹਿਬਾਨ ਦੇ ਭਲਾ ਕਿਵੇਂ ਦੇ ਸਿੱਖ ਹੋਏ? ਅਸੀਂ ਇਨ੍ਹਾਂ ਇਲਾਕਿਆਂ ਫ਼ਿਰਕਿਆਂ, ਪਰਿਵਾਰਾਂ ਨਾਲ ਬੜੀ ਨਿਮਰਤਾ ਨਾਲ ਬੜੇ ਅਦਬ ਨਾਲ ਰਾਬਤਾ ਕਾਇਮ ਕਰੀਏ, ਇਨ੍ਹਾਂ ਦੀ ਸਿੱਖ ਧਰਮ ਨੂੰ ਦੇਣ ਬਾਰੇ ਨਵੇਂ ਸਿਰੇ ਤੋਂ ਖੋਜ ਅਤੇ ਪੜਚੋਲ ਕਾਇਮ ਕਰੀਏ। ਇਨ੍ਹਾਂ ਇਲਾਕਿਆਂ ਫ਼ਿਰਕਿਆਂ ਪਰਿਵਾਰਾਂ ਨੂੰ ਗਲ ਨਾਲ ਲਾਈਏ ਇਨ੍ਹਾਂ ਦੇ ਗਲ ਲੱਗੀਏ, ਇਨ੍ਹਾਂ ਨੂੰ ਸਿੱਖੀ, ਫਲਸਫ਼ੇ, ਗੁਰਉਪਦੇਸ਼, ਗੁਰਬਾਣੀ ਸਿੱਧਾਂਤ ਅਤੇ ਸਭਿਆਚਾਰਕ ਅਮੀਰੀ ਬਾਰੇ ਮੁੜ ਤੋਂ ਸੁਚੇਤ ਕਰੀਏ, ਇਨ੍ਹਾਂ ਵਿਚ ਅੰਮ੍ਰਿਤ ਪਾਨ ਅਤੇ ਸਿੱਖੀ ਅਪਣਾਉਣ ਲਈ ਪ੍ਰੇਰਣਾ ਜਗਾਈਏ। ਇਨ੍ਹਾਂ ਨੂੰ ਸਹੂਲਤਾਂ ਪਿਆਰ, ਨਿੱਘ ਸਾਂਝ ਦੇ ਖੁੱਲ੍ਹੇ ਗੱਫੇ ਵਰਤਾਈਏ, ਇਨ੍ਹਾਂ ਦੇ ਦੁੱਖ ਦਰਦ ਗਰੀਬ ਥੁੜ ਵਿਚ ਭਾਈਵਾਲ ਬਣ ਕੇ ਇਨ੍ਹਾਂ ਨੂੰ ਅਪਣਾਈਏ। ਇਸ ਸਦੀ ਵਿਚ ਸਾਡੀ ਇਹ ਪ੍ਰਮੁੱਖ ਚੁਣੌਤੀ ਹੈ ਕਿ ਅਸੀਂ ਜਾਤ ਪਾਤ, ਨਸਲੀ ਵਿਤਕਰੇ ਤੋਂ ਉੱਪਰ ਉੱਠ ਕੇ ਸਹਿਜਧਾਰੀ ਸਿੱਖਾਂ, ਮਜ਼੍ਹਬੀ ਸਿੱਖਾਂ, ਕਬੀਰ ਪੰਥੀਆਂ, ਰਾਮਦਾਸੀਆਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਛਤਰ ਛਾਇਆ ਹੇਠ ਇਕੱਠੇ ਕਰੀਏ। ਅਸੀਂ ਸਿਰ ਤੋੜ ਯਤਨਾਂ ਨਾਲ ਧਰਮ ਪ੍ਰਚਾਰਕ ਤਿਆਰ ਕਰੀਏ ਜੋ ਭਾਰਤ ਦੇ ਅਨੁਸੂਚਿਤ ਜਾਤਾਂ ਅਤੇ ਕਬੀਲਿਆਂ ਵਿਚ ਕੰਮ ਕਰਕੇ ਬਰਾਬਰੀ, ਨਿਆਂ ਅਤੇ ਮਨੁੱਖਤਾ ਦੇ ਨਾਂ ਉੱਤੇ ਇਨ੍ਹਾਂ ਵਿਚ ਸਿੱਖੀ ਸਭਿਆਚਾਰ ਦੀ ਲਗਨ ਜਗਾਈਏ। ਅਸੀਂ ਲੋਕਾਂ ਨੂੰ ਦੱਸੀਏ ਕਿ ਡਾਕਟਰ ਰਾਜਿੰਦਰ ਪ੍ਰਸਾਦ (ਭਾਰਤ ਦੇ ਪਹਿਲੇ ਰਾਸ਼ਟਰਪਤੀ) ਜਦੋਂ ਰਾਸ਼ਟਰਪਤੀ ਵਜੋਂ ਹਲਫ਼ ਲੈ ਕੇ ਰਾਸ਼ਟਰਪਤੀ ਭਵਨ ਆਏ ਤਾਂ ਉਨ੍ਹਾਂ ਉਥੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਵਾਇਆ ਸੀ। ਉਹ ਆਪਣੇ ਆਪ ਨੂੰ ਸਿੱਖ ਹੋਣ ਵਿਚ ਫ਼ਖ਼ਰ ਮਹਿਸੂਸ ਕਰਦੇ ਸਨ।

ਅਸੀਂ ਲੋਕਾਂ ਨੂੰ ਦੱਸੀਏ ਕਿ ਚੌਧਰੀ ਚਰਨ ਸਿੰਘ, ਸਾਬਕਾ ਪ੍ਰਧਾਨ ਮੰਤਰੀ ਦੇ ਵਡੇਰੇ ਪਿੰਡ ਸਰਹਾਲੀ, ਜ਼ਿਲ੍ਹਾ ਅੰਮ੍ਰਿਤਸਰ ਦੇ ਸੰਧੂ ਸਨ ਜੋ ਮੁਗ਼ਲ ਕਾਲ ਦੀਆਂ ਵਧੀਕੀਆਂ ਕਾਰਨ ਕਿਸੇ ਵੇਲੇ ਬਾਗਪਤ ਯੂ. ਪੀ. ਵਿਚ ਹਿਜ਼ਰਤ ਕਰਨ ਲਈ ਮਜਬੂਰ ਹੋਏ। ਸਾਨੂੰ ਅਜਿਹੇ ਪਰਿਵਾਰਾਂ ਨਾਲ ਸਾਂਝੀਵਾਲਤਾ ਅਤੇ ਮਿਲਵਰਤਣ ਦਾ ਨਵਾਂ ਪੰਧ ਤੁਰਨ ਲਈ ਤਿਆਰ ਹੋਣਾ ਹੋਵੇਗਾ।

ਜੇ ਸੰਸਾਰ ਪੱਧਰ ਉੱਤੇ ਨਜ਼ਰ ਮਾਰੀ ਜਾਏ ਤਾਂ ਵੇਖਣ ਵਿਚ ਆਉਂਦਾ ਹੈ ਕਿ ਧਰਮ ਪ੍ਰਚਾਰ/ਪਰਿਵਰਤਨ ਚਾਰ ਢੰਗਾਂ ਨਾਲ ਹੋਇਆ ਹੈ। **ਪਹਿਲਾ**, ਤਲਵਾਰਾਂ ਤੀਰਾਂ ਬੰਦੂਕਾਂ ਦੇ ਸਾਏ ਹੇਠ ਧਰਮ ਪ੍ਰਚਾਰ ਹੋਇਆ। **ਦੂਜਾ**, ਕਿਸੇ ਧਰਮ ਨੂੰ ਵੇਲੇ ਦਾ ਹੁਕਮਰਾਨ ਰਾਜਾ, ਰਾਜ ਧਰਮ ਘੋਸ਼ਿਤ ਕਰਦਾ ਅਤੇ ਰਾਜੇ ਦੇ ਅਸਰ ਜਾਂ ਡਰ ਵਜੋਂ ਲੋਕ ਇਹ ਧਰਮ ਅਪਣਾ ਲੈਂਦੇ। **ਤੀਜਾ**, ਧਰਮ ਪ੍ਰਚਾਰਕ ਧਰਮ ਪ੍ਰਚਾਰ ਦੇ ਨਾਲ ਸਮਾਜ ਸੇਵਾ ਦੀਆਂ ਸਹੂਲਤਾਂ ਧਾਰਮਿਕ ਭਵਨ ਸਮੂਹਾਂ ਕੋਲ ਵਿਉਂਤਦੇ, ਜਦੋਂ ਲੋਕ ਡਾਕਟਰੀ ਵਿਦਿਆ ਆਦਿ ਸਹੂਲਤਾਂ ਲਈ ਆਉਂਦੇ ਤਾਂ ਉਨ੍ਹਾਂ ਨੂੰ ਪ੍ਰੇਰ ਕੇ ਧਰਮ ਪਰਿਵਰਤਨ ਲਈ ਆਖਿਆ ਜਾਂਦਾ। **ਚੌਥਾ** ਵਿਉਪਾਰਕ ਸੰਸਥਾਵਾਂ ਬਾਜ਼ਾਰ, ਸ਼ਹਿਰ ਅਦਾਰੇ ਕਾਇਮ ਕਰਕੇ, ਨੌਕਰੀ, ਵਿਉਪਾਰ ਤੇ ਕਾਰੋਬਾਰ ਆਦਿ ਵਿਚ ਸਹੂਲਤਾਂ ਦੇ ਕੇ ਧਰਮ ਪਰਿਵਰਤਨ ਲਈ ਪ੍ਰੇਰਨਾ ਦਿੱਤੀ ਜਾਂਦੀ।

ਅੱਜ ਦੇ ਯੁੱਗ ਵਿਚ ਤਲਵਾਰਾਂ, ਬੰਦੂਕਾਂ ਦੇ ਜ਼ੋਰ ਅਤੇ ਰਾਜ ਧਰਮ ਵਾਲੇ ਢੰਗ ਬੀਤੇ ਯੁਗ ਦੀਆਂ ਗੱਲਾਂ ਹਨ। ਹੁਣ ਤਾਂ ਵਿਉਪਾਰਕ ਸਹੂਲਤਾਂ ਦੇ ਕੇ ਸਮਾਜ ਭਲਾਈ ਦੀਆਂ ਸਹੂਲਤਾਂ ਦੇ ਕੇ, ਆਧੁਨਿਕ ਪ੍ਰਚਾਰ ਮਾਧਿਅਮਾਂ, ਟੀ.ਵੀ. ਫ਼ਿਲਮਾਂ, ਕੰਪਿਊਟਰ ਇੰਟਰਨੈੱਟ ਵੈੱਬ ਸਾਈਟ ਆਦਿ ਰਾਹੀਂ ਹੀ ਧਰਮ ਪ੍ਰਚਾਰ ਸੰਭਵ ਹੈ। ਇਸ ਲਈ ਸਾਨੂੰ ਨਵੀਆਂ ਤਕਨੀਕਾਂ, ਨਵੀਆਂ ਲੀਹਾਂ, ਨਵੇਂ ਦਿਸਹੱਦੇ ਤਲਾਸ਼ ਕਰਨੇ ਪੈਣਗੇ।



ਉਪਰੋਕਤ ਲਈ ਅਸੀਂ ਹਰ ਸੂਬੇ ਦੀ ਰਾਜਧਾਨੀ ਵਿਚ ਇਕ ਵਿਦਿਅਕ ਸਿਹਤ ਅਤੇ ਕਾਰ ਸੇਵਾ ਅਦਾਰਾ ਕਾਇਮ ਕਰੀਏ। ਜਿੱਥੇ ਮੁਫ਼ਤ ਵਿਦਿਆ, ਡਾਕਟਰੀ ਸਹੂਲਤਾਂ, ਵਿਉਪਾਰ ਅਤੇ ਨੌਕਰੀ ਲਈ ਸਹੂਲਤਾਂ ਦਿੱਤੀਆਂ ਜਾਣ, ਸੇਵਾਵਾਂ ਦੀ ਸਹੂਲਤ ਲੈਣ ਵਾਲੇ ਵਿਦਿਆਰਥੀ, ਮਰੀਜ਼ ਤੇ ਕਰਮਚਾਰੀ ਇਕ ਸਾਦੇ ਫਾਰਮ ਉੱਤੇ ਅਹਿਦ ਲੈਣ ਕਿ ਉਹ ਜੀਵਨ ਭਰ ਸਿੱਖੀ ਅਸੂਲਾਂ ਦਾ ਪ੍ਰਚਾਰ ਕਰਨਗੇ, ਰੋਜ਼ਗਾਰ ਮਿਲਣ ਉੱਤੇ ਨੌਕਰੀ ਲੱਗ ਜਾਣ ਉੱਤੇ ਉਹ ਆਪਣੀ ਆਮਦਨੀ ਦਾ ਦੋ ਪ੍ਰਤਿਸ਼ਤ ਹਿੱਸਾ ਵਿਦਿਆ, ਡਾਕਟਰੀ ਸਹੂਲਤਾਂ ਅਤੇ ਸਿੱਖ ਧਰਮ ਦੇ ਪ੍ਰਚਾਰ ਲਈ ਬਿਨਾਂ ਨਾਗਾ ਦਿਆ ਕਰਨਗੇ। ਇੰਜ ਪੰਥ ਨੂੰ ਪਹਿਲੇ ਦਸ ਪੰਦਰਾਂ ਸਾਲ ਮਾਇਕ ਪ੍ਰਬੰਧ ਕਰਨਾ ਪਵੇਗਾ ਫਿਰ ਹੌਲੀ ਹੌਲੀ ਇਨ੍ਹਾਂ ਵਿਦਿਆਰਥੀਆਂ, ਕਰਮਚਾਰੀਆਂ ਦੀ ਜਿਵੇਂ ਜਿਵੇਂ ਗਿਣਤੀ ਵਧਦੀ ਜਾਵੇਗੀ। ਸਿੱਖੀ ਦੀ ਜਾਗ ਅਤੇ ਪ੍ਰਚਾਰ ਵੱਖਰਾ ਹੋਵੇਗਾ, ਮੁਫ਼ਤ ਵਿਦਿਆ ਡਾਕਟਰੀ ਸਹੂਲਤਾਂ ਮਿਲਣਗੀਆਂ। ਆਉਣ ਵਾਲੀਆਂ ਪੀੜ੍ਹੀਆਂ ਨੂੰ ਅਸੀਂ ਬਿਹਤਰ ਸਮਾਜਕ ਸਹੂਲਤਾਂ ਦੇ ਸਕਾਂਗੇ।

ਇਕ ਫ਼ਿਰਕੇ, ਇਕ ਇਲਾਕੇ ਨੂੰ ਦੂਸਰਿਆਂ ਨਾਲ ਜੋੜਨ ਲਈ ਆਪਣੀ ਗੱਲ ਸਮਝਾਉਣ ਅਤੇ ਦੂਸਰਿਆਂ ਦੀ ਗੱਲ ਸਮਝਣ ਲਈ ਗੁਰੂ ਨਾਨਕ ਸਾਹਿਬ ਨੇ ਚਾਰ ਲੰਮੀਆਂ ਉਦਾਸੀਆਂ

ਕੀਤੀਆਂ। ਇਨ੍ਹਾਂ ਉਦਾਸੀਆਂ ਦਾ ਮੰਤਵ ਧਰਮ ਪ੍ਰਚਾਰ ਤਾਂ ਹੈ ਹੀ ਸੀ ਪਰ ਇਕ ਹੋਰ ਮੰਤਵ ਅਣਜਾਣੇ ਇਲਾਕਿਆਂ, ਲੋਕਾਂ ਤੇ ਫ਼ਿਰਕਿਆਂ ਨੂੰ ਸਮਝਣਾ ਅਤੇ ਉਨ੍ਹਾਂ ਨੂੰ ਇਕ ਸਾਂਝ ਦੇ ਸੂਤਰ ਵਿਚ ਪਰੋਣਾ ਵੀ ਸੀ। ਅਸੀਂ ਭਾਰਤ ਸਰਕਾਰ ਤੋਂ ਪੁਰ ਜ਼ੋਰ ਮੰਗ ਕਰੀਏ ਕਿ ਗੁਰੂ ਨਾਨਕ ਸਾਹਿਬ ਦਾ ਇਹ ਸੁਭਾਗ ਉੱਦਮ ਕੌਮੀ ਏਕਤਾ ਵੱਲ ਪਹਿਲਾ ਮੁਬਾਰਕ ਕਦਮ ਸੀ। ਭਾਰਤ ਭਰ ਵਿਚ ਗੁਰੂ ਨਾਲਕ ਸਾਹਿਬ ਜਿੱਥੇ ਜਿੱਥੇ ਵੀ ਗਏ (ਜਿੱਥੇ ਗੱਡੀ ਦੀ ਲਾਈਨ ਹੈ) ਇਨ੍ਹਾਂ ਸਭ ਅਸਥਾਨਾਂ ਨੂੰ ਇਕ ਦੂਸਰੇ ਨਾਲ ਜੋੜਦੀ ਇਕ ਗੱਡੀ ਹਰ ਮਹੀਨੇ ਅੰਮ੍ਰਿਤਸਰ ਤੋਂ ਚਲਾਈ ਜਾਵੇ ਜੋ ਇਨ੍ਹਾਂ ਸਭ ਅਸਥਾਨਾਂ ਦਾ ਚੱਕਰ ਲਾ ਕੇ ਵਾਪਸ ਅੰਮ੍ਰਿਤਸਰ ਆ ਜਾਵੇ। ਇਸ ਗੱਡੀ ਦਾ ਨਾਂ ਗੁਰੂ ਨਾਨਕ ਉਦਾਸੀ ਐਕਸਪ੍ਰੈੱਸ ਹੋਵੇ ਇਸਦਾ ਸਰਕੂਲਰ ਟਿਕਟ ਹੋਵੇ। ਇਸ ਗੱਡੀ ਵਿਚ ਇਕ ਡਿੱਬੇ ਵਿਚ ਗੁਰੂ ਨਾਨਕ ਸਾਹਿਬ ਦੇ ਫਲਸਫ਼ੇ ਨਾਲ ਸੰਬੰਧਿਤ ਪੋਥੀਆਂ, ਕਿਤਾਬਾਂ, ਲੇਖ, ਚਿੱਤਰ ਆਦਿ ਹੋਣ, ਜਦੋਂ ਇਸ ਗੱਡੀ ਦੇ ਯਾਤਰੂ ਕਿਸੇ ਸਟੇਸ਼ਨ ਤੋਂ ਉੱਤਰ ਕੇ ਉਸ ਅਸਥਾਨ ਦੇ ਦਰਸ਼ਨ ਕਰਨ ਜਾਣ ਤਾਂ ਉਹ ਬੋਗੀ/ਡਿੱਬਾ ਜਿਸ ਵਿਚ ਗੁਰੂ ਨਾਨਕ ਸਾਹਿਬ ਦਾ ਫਲਸਫ਼ਾ, ਸਾਹਿਤ, ਕਿਤਾਬਾਂ, ਲੇਖ ਚਿੱਤਰ ਹੋਣ ਜਿੰਨੇ ਦਿਨ ਗੱਡੀ ਉਸ ਸਟੇਸ਼ਨ 'ਤੇ ਰੁਕੀ ਰਹੇ ਉਥੋਂ ਦੀ ਸੰਗਤ ਲਈ ਇਕ ਨੁਮਾਇਸ਼ ਵਾਂਗ ਖੋਲ੍ਹ ਦਿੱਤਾ ਜਾਏ। ਇੰਜ ਸੈਲਾਨੀਆਂ ਦੀ ਆਮਦ ਨੂੰ ਵੀ ਉਤਸ਼ਾਹ ਮਿਲੇਗਾ ਅਤੇ ਸਾਂਝ ਦਾ ਮਾਹੌਲ ਵੀ ਕਾਇਮ ਹੋਵੇਗਾ। ਇਸੇ ਪ੍ਰਸੰਗ ਵਿਚ ਸਿੱਖ ਧਰਮ ਦੇ ਤਖ਼ਤਾਂ ਨੂੰ ਇਕ ਦੂਜੇ ਨਾਲ ਜੋੜਦੀ ਇਕ ਹਫ਼ਤਾਵਾਰੀ ਗੱਡੀ ਜੋ ਅੰਮ੍ਰਿਤਸਰ, ਅਨੰਦਪੁਰ ਸਾਹਿਬ ਬਠਿੰਡੇ, ਹਜ਼ੂਰ ਸਾਹਿਬ ਅਤੇ ਪਟਨਾ ਸਾਹਿਬ ਤੋਂ ਵੀ ਚਲਾਈ ਜਾਏ।



ਸਿੱਖੀ ਪਹਿਚਾਣ ਉਭਾਰਨ ਦਾ ਇਕ ਹੋਰ ਤਰੀਕਾ ਹਰ ਸਾਲ ਦੇਸ਼ ਦੇ ਪ੍ਰਮੁੱਖ ਸ਼ਹਿਰਾਂ ਵਿਚ ਵੱਖ ਵੱਖ ਧਰਮਾਂ ਦੀ ਅੰਤਰਰਾਸ਼ਟਰੀ ਕਾਨਫ਼ਰੰਸਾਂ ਆਯੋਜਿਤ ਕੀਤੀਆਂ ਜਾਣ। ਭਾਵ ਗੁਰੂ ਨਾਨਕ ਸਾਹਿਬ ਦੇ ਵੱਖ ਵੱਖ ਮਠਾਂ, ਆਸ਼ਰਮਾਂ, ਡੇਰਿਆਂ, ਤਕੀਆਂ 'ਤੇ ਜਾ ਕੇ ਜੋ ਅੰਦਾਜ਼ੇ ਬਿਆਨ ਸ਼ੁਰੂ ਕੀਤਾ ਸੀ, ਗੱਲ ਕਰਨ ਅਤੇ ਸੁਣਨ ਦੀਆਂ ਗੋਸ਼ਟਿ ਦੀ ਜੋ ਪਰੰਪਰਾ ਸ਼ੁਰੂ ਕੀਤੀ ਸੀ, ਉਸ ਪਰੰਪਰਾ ਉਸ ਗੋਸ਼ਟਿ ਨੂੰ ਫਿਰ ਤੋਂ ਪੁਨਰ ਸੁਰਜੀਤ ਕੀਤਾ ਜਾਏ। ਭਾਵ ਸਿੱਖ ਧਰਮ ਦੇ ਮੂਲ ਸਿੱਧਾਂਤ, ਫਲਸਫ਼ਾ, ਇਤਿਹਾਸ, ਗੁਰਬਾਣੀ, ਰਾਗ ਵਿਦਿਆ ਗੁਰਮਤਿ ਸੰਗੀਤ ਦੂਜੇ ਧਰਮਾਂ ਦੇ ਮੁਕਾਬਲੇ ਇੰਜ ਪੇਸ਼ ਕੀਤਾ ਜਾਏ ਕਿ ਦੂਸਰੇ ਧਰਮ ਕਹਿਣ ਕਿ ਤੁਸੀਂ ਸਾਥੋਂ ਵੱਖਰੇ ਹੋ ਸਾਡੇ ਤੋਂ ਸੋਚ ਦੇ ਦਾਰਸ਼ਨਿਕ ਪੱਖਾਂ ਤੋਂ ਬਹੁਤ ਅੱਗੇ ਹੋ, ਨਾ ਕਿ ਅਸੀਂ ਕਹੀਏ ਕਿ ਅਸੀਂ ਦੂਸਰੇ ਧਰਮਾਂ ਨਾਲੋਂ ਉੱਚੇ ਤੇ ਸੁੱਚੇ ਹਾਂ। ਜੇ ਅਸੀਂ ਆਪਣੇ ਆਪ ਨੂੰ ਉੱਚੇ ਸੁੱਚੇ ਕਹਿੰਦੇ ਹਾਂ ਤਾਂ ਅਜਿਹੀਆਂ ਕਾਨਫ਼ਰੰਸਾਂ ਉੱਤੇ ਇਕ ਦੋ ਵਾਰੀ ਤਾਂ ਦੂਸਰੇ ਧਰਮਾਂ ਦੇ ਪ੍ਰਤੀਨਿਧੀ ਆਉਣਗੇ ਅਤੇ ਫਿਰ ਹੌਲੀ ਹੌਲੀ ਸ਼ਾਮਿਲ ਹੋਣੋਂ ਘਟ ਜਾਣਗੇ।

## (ਕ) ਪੰਥਕ ਪੱਧਰ ਉੱਤੇ ਕੀ ਕੀ ਕੀਤਾ ਜਾਏ?

ਇੱਕੀਵੀਂ ਸਦੀ ਵਿਚ ਵੀ ਸਾਨੂੰ ਆਪਣੀ ਪਹਿਚਾਣ ਕਾਇਮ ਕਰਨ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅਗਵਾਈ ਹੇਠ ਇਕੱਠੇ ਹੋਣਾ ਪਵੇਗਾ ਨਹੀਂ ਤੇ ਅਸੀਂ ਰੁਲ ਜਾਵਾਂਗੇ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਮਹੱਤਵ, ਰੋਲ, ਚਿੰਤਨ, ਹੁਕਮਨਾਮੇ ਜਾਰੀ ਕਰਨ, ਸਰਬੱਤ

ਖਾਲਸਾ ਬੁਲਾਉਣ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ ਦੀ ਨਿਯੁਕਤੀ ਤਕ, ਹਰ ਸਭਿਆਚਾਰਕ, ਪ੍ਰਜਾਤਾਂਤ੍ਰਿਕ ਪੱਖ, ਵਿਧਾਨਕ ਅਤੇ ਕਾਨੂੰਨੀ ਪੱਖ ਉਤੇ ਇਕ ਵਾਰੀ ਖੁੱਲ੍ਹ ਕੇ ਵਿਚਾਰ ਕਰ ਲੈਣੀ ਚਾਹੀਦੀ ਹੈ। ਲੇਖਕ ਦੀ ਨਿਰਮਾਣ ਜਿਹੀ ਰਾਏ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਜੱਥੇਦਾਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਅਧੀਨ ਨਹੀਂ ਹੋਣਾ ਚਾਹੀਦਾ। ਪੰਥ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਵਾਂਗ ਸ੍ਰੀ ਅਕਾਲ ਤਖ਼ਤ ਦੇ ਜੱਥੇਦਾਰ ਦੀ ਚੋਣ ਕਰੇ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ ਦੇ ਨਾਲ ਨਾਲ ਇਕ ਗਿਆਰਾਂ ਮੈਂਬਰੀ ਸਲਾਹਕਾਰ ਕਮੇਟੀ ਦੀ ਚੋਣ ਪੰਥ ਕਰੇ ਜੋ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ ਦੀ ਅਗਵਾਈ ਵਿਚ ਧਾਰਮਿਕ ਕਾਰਜਾਂ ਹਿੱਤ ਵਚਨਬੱਧ ਹੋਵੇ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿਰਫ਼ ਗੁਰਦੁਆਰਿਆਂ ਦੇ ਪ੍ਰਬੰਧ ਤਕ ਸੀਮਿਤ ਰਹੇ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅਗਵਾਈ ਵਿਚ ਸਾਰੀਆਂ ਧਾਰਮਿਕ ਪਾਰਟੀਆਂ, ਦੇਸ਼ਾਂ ਵਿਦੇਸ਼ਾਂ ਦੇ ਗੁਰਦੁਆਰਿਆਂ ਦਾ ਪ੍ਰਬੰਧ ਰਹਿਤ ਮਰਯਾਦਾ ਵਰਗੇ ਮਸਲੇ ਸੁਲਝਾਏ ਜਾਣ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਧਾਰਮਿਕ ਖੇਤਰਾਂ ਵਿਚ ਇਸਾਈ ਧਰਮ ਦੇ ਪੋਪ ਵਰਗਾ ਸਨਮਾਨ ਯਕੀਨੀ ਬਣਾਇਆ ਜਾਏ। ਸੰਸਾਰ ਅਮਨ, ਸਾਂਝੀਵਾਲਤਾ, ਭੁੱਖ ਗਰੀਬੀ, ਜ਼ੁਲਮ ਜਬਰ ਦੇ ਖਿਲਾਫ਼ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ ਸਾਹਿਬ ਦੇ ਬਿਆਨ ਨੂੰ ਅੰਤਰਰਾਸ਼ਟਰੀ ਅਹਿਮੀਅਤ ਮਿਲੇ ਕੁਝ ਇੰਜ ਦਾ ਤਸੱਵਰ ਰੱਖ ਕੇ ਨਵੇਂ ਸਿਰੇ ਤੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ ਦੀ ਚੋਣ ਕਰਨੀ ਹੋਵੇਗੀ।



ਇੱਕੀਵੀਂ ਸਦੀ ਵਿਚ ਸਿੱਖ ਧਰਮ ਦੀ ਪਹਿਚਾਣ ਸਥਾਪਤ ਕਰਨ ਲਈ ਅਗਾਂਹਵਧੂ, ਸੋਚਵਾਨ, ਨਿਧੜਕ, ਕਥਨੀ ਕਰਨੀ 'ਤੇ ਪੂਰੇ ਉਤਰਨ ਵਾਲੇ, ਰਹਿਣੀ ਬਹਿਣੀ ਦੇ ਪੂਰੇ, ਸਮਾਜ ਸੁਧਾਰਕ ਗੁਰਮੁਖ ਪ੍ਰੇਮੀਆਂ ਦੀ ਲੀਡਰਸ਼ਿਪ ਨੂੰ ਅੱਗੇ ਲਿਆਉਣਾ ਪਵੇਗਾ। ਜੋ ਸਿੱਖੀ ਸਰੂਪ, ਧਰਮ ਸਿਆਸਤ, ਗੁਰਬਾਣੀ ਗਿਆਨ, ਇਤਿਹਾਸ ਤੇ ਸਭਿਆਚਾਰਕ ਕਦਰਾਂ ਕੀਮਤਾਂ ਦੇ ਵਿਦਵਾਨ ਹੋਣ, ਜਿਨ੍ਹਾਂ ਨੂੰ ਸਿੱਖਾਂ ਦੇ ਭਵਿੱਖ ਦੇ ਤਸੱਵਰ ਦੀ ਬੜੀ ਸਪਸ਼ਟ ਰੂਪ-ਰੇਖਾ ਹੋਵੇ। ਜੋ ਹਾਲਾਤਾਂ ਨੂੰ ਕਰਵਟ ਬਦਲਣ ਲਈ ਮਜਬੂਰ ਕਰ ਸਕਣ ਨਾ ਕਿ ਹਾਲਾਤਾਂ ਦੀਆਂ ਮਜਬੂਰੀਆਂ ਦੀ ਆੜ ਲੈਂਦੇ ਰਹਿਣ। ਇੰਜ ਦੇ ਲੀਡਰ, ਇੰਜ ਦੇ ਜੱਥੇਦਾਰ ਤਿਆਰ ਕਰਨੇ ਪੈਣਗੇ, ਜੋ ਸਿਫ਼ਾਰਿਸ਼ ਕਰੇ। ਜੋ ਸਿਫ਼ਾਰਿਸ਼ ਮੰਨੇ ਉਹ ਸਾਡਾ ਲੀਡਰ ਨਹੀਂ। ਗੁਰੂ ਗੋਬਿੰਦ ਸਿੰਘ ਜੀ ਨੇ ਪੰਥ ਨੂੰ ਬੜੇ ਅਮਲੀ ਇਮਤਿਹਾਨਾਂ ਵਿਚ ਪਰਚੇ ਪਾਏ, ਸਿੱਖ ਉਹੀ ਜੋ ਸਿਰ ਧਰ ਤਲੀ ਗਲੀ ਵਿਚ ਆਏ। ਭਾਵ ਸਿਫ਼ਾਰਿਸ਼, ਰਿਸ਼ਵਤਾਂ ਨੂੰ ਠੋਕਰ ਮਾਰ ਕੇ ਜੋ ਫ਼ੈਸਲੇ ਲੈ ਸਕੇ ਅਜਿਹੀ ਲੀਡਰਸ਼ਿਪ ਜੇ ਪੰਥ ਸਥਾਪਤ ਕਰ ਲੈਂਦਾ ਹੈ ਤਾਂ ਭਵਿੱਖ ਵਿਚ ਰੋਸ਼ਨੀ ਦੀਆਂ ਕਿਰਨਾਂ ਹਨ, ਆਉਣ ਵਾਲੀ ਸਦੀ ਪੰਥ ਦੀ ਹੈ ਨਹੀਂ ਤਾਂ ਬਾਕੀ ਸਾਰੇ ਯਤਨ ਬਹੁਤੇ ਕਾਰਆਮਦ ਨਹੀਂ ਹੋਣ ਲਗੇ। ਸੰਗਤ ਨੂੰ ਪੰਥ ਦੁਆਲੇ ਇਕੱਠੇ ਕਰਨ ਲਈ ਇਮਾਨਦਾਰ ਸਿੱਖੀ ਸਰੂਪ ਅਤੇ ਵਿਦਵਾਨ ਲੀਡਰਸ਼ਿਪ ਦੀ ਲੋੜ ਹੈ।

ਸਿੱਖ ਧਾਰਮਿਕ ਸਿੱਧਾਂਤਾਂ ਦੀ ਵਿਆਖਿਆ ਕਰਦਾ ਅਜੇ ਤਕ ਅੰਤਰਰਾਸ਼ਟਰੀ ਪੱਧਰ ਦਾ ਨਾ ਕੋਈ ਅਖ਼ਬਾਰ ਨਾ ਕੋਈ ਰਿਸਾਲਾ ਅਤੇ ਨਾ ਹੀ ਕੋਈ ਟੀ. ਵੀ. ਪ੍ਰੋਗਰਾਮ ਅਜੇ

ਤਕ ਸਾਡੇ ਕੋਲ ਹੈ। ਨੇੜ ਭਵਿੱਖ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪੰਜ ਸੌ ਸਾਲਾ ਪ੍ਰਕਾਸ਼ ਉਤਸਵ ਆਉਣ ਵਾਲਾ ਹੈ। ਖਡੂਰ ਸਾਹਿਬ ਜਿੱਥੋਂ ਦੂਜੀ ਜੋਤ ਗੁਰੂ ਅੰਗਦ ਸਾਹਿਬ ਨੇ ਗੁਰਮੁਖੀ ਲਿੱਪੀ ਦਾ ਵਿਕਾਸ ਸ਼ੁਰੂ ਕੀਤਾ, ਤਸੱਵਰ ਹੈ ਕਿ ਇਥੋਂ ਇਕ ਉੱਚ ਪਾਏ ਦਾ ਅਖ਼ਬਾਰ ਜਾਰੀ ਕੀਤਾ ਜਾਏ। ਟੀਚਾ ਇਹ ਹੋਵੇ ਕਿ ਇਹ ਅਖ਼ਬਾਰ ਦੇਸ਼ ਸਮੇਤ ਸੰਸਾਰ ਦੀਆਂ ਸੱਤ ਪ੍ਰਮੁੱਖ ਬੋਲੀਆਂ ਵਿਚ ਕੱਢਿਆ ਜਾਏ। ਇਸ ਵਿਚ ਸਿੱਖ ਇਤਿਹਾਸ, ਸਭਿਆਚਾਰ, ਗੁਰੂ ਸਾਹਿਬਾਨ ਦੇ ਜੀਵਨ ਫਲਸਫ਼ੇ, ਗੁਰਬਾਣੀ ਸਿੱਧਾਂਤ, ਗੁਰਬਾਣੀ ਸੰਗੀਤ ਅਤੇ ਸਿੱਖ ਜੀਵਨ ਦੀ ਰਹਿਤ ਮਰਿਯਾਦਾ, ਸਿੱਖਾਂ ਦੀ ਵਿਸ਼ਵ ਸਭਿਆਚਾਰ ਨੂੰ ਦੇਣ ਆਦਿ ਵਿਸ਼ਿਆਂ ਉੱਤੇ ਤਰਕਸ਼ੀਲ ਅਤੇ ਸਿੱਧਾਂਤਮਈ ਵਿਆਖਿਆ ਹੋਵੇ। ਇਸ ਅਖ਼ਬਾਰ ਵਿਚ ਸਾਲ ਦੇ ਸਰਬੋਤਮ ਲੇਖਕ ਨੂੰ ਸਨਮਾਨਿਆ ਜਾਏ, ਸਾਲ ਦੀਆਂ ਉੱਤਮ ਕਲਾ ਕ੍ਰਿਤਾਂ ਪੇਸ਼ ਕਰਨ ਵਾਲਿਆਂ ਨੂੰ ਸਨਮਾਨਿਆ ਜਾਵੇ, ਸਾਲ ਵਿਚ ਨਵੇਂ ਤੱਥ ਅੰਕੜੇ ਪੇਸ਼ ਕਰਨ ਵਾਲਿਆਂ ਨੂੰ ਸਨਮਾਨਿਆ ਜਾਵੇ।

ਖਾਲਸਾ ਸਾਜਨਾ ਦੇ ਤਿੰਨ ਸੌ ਸਾਲਾਂ ਦੀ ਲੜੀ ਵਜੋਂ ਸ੍ਰੀ ਅਨੰਦਪੁਰ ਸਾਹਿਬ ਇਕ ਸਿੱਖ ਯੂਨੀਵਰਸਿਟੀ ਸਥਾਪਤ ਕੀਤੀ ਜਾਏ। ਪੰਜਾਬ ਸਰਕਾਰ ਇਹਦੇ ਲਈ ਲਗਭਗ ਤਿੰਨ ਸੌ ਏਕੜ ਜ਼ਮੀਨ ਦਾ ਪ੍ਰਬੰਧ ਕਰੇ, ਵਿਦੇਸ਼ਾਂ ਵਿਚ ਰਹਿੰਦੇ ਗੁਰਸਿੱਖ ਮਿਲ ਕੇ ਇਸ ਯੂਨੀਵਰਸਿਟੀ ਦੀਆਂ ਵੱਖ ਵੱਖ ਫੈਕਲਟੀਜ਼ ਦੇ ਵਿਕਾਸ ਲਈ ਅੱਗੇ ਆਉਣ, ਮਿਸਾਲ ਵਜੋਂ ਜਿਵੇਂ ਸਿੰਘਾਪੁਰ, ਹਾਂਗਕਾਂਗ, ਮਲਾਇਆ ਦੇਸ਼ਾਂ ਵੱਲ ਰਹਿੰਦੇ ਗੁਰਸਿੱਖ ਇਕ ਫੈਕਲਟੀ ਵਿਕਸਿਤ ਕਰਨ ਦਾ ਜ਼ਿੰਮਾ ਲੈਣ, ਇੰਗਲੈਂਡ ਵਿਚਲੇ ਗੁਰਸਿੱਖ ਦੂਸਰੀ ਫੈਕਲਟੀ, ਯੂਰਪ ਦੇ ਦੂਸਰੇ ਦੇਸ਼ ਤੀਸਰੀ, ਕੈਨੇਡਾ ਦੇ ਗੁਰਸਿੱਖ ਹੋਰ ਫੈਕਲਟੀ, ਅਫਰੀਕਨ ਦੇਸ਼ਾਂ ਜਿਵੇਂ ਕੀਨੀਆ ਆਦਿ ਦੇ ਗੁਰਸਿੱਖ ਹੋਰ ਫੈਕਲਟੀ, ਅਮਰੀਕਾ ਦੇ ਗੁਰਸਿੱਖ ਹੋਰ ਫੈਕਲਟੀ, ਆਸਟ੍ਰੇਲੀਆ ਨਿਊਜ਼ੀਲੈਂਡ ਦੇ ਇਕ ਹੋਰ ਫੈਕਲਟੀ ਅਤੇ ਲੈਤਿਨ ਅਮਰੀਕਾ ਦੇ ਇਕ ਹੋਰ ਫੈਕਲਟੀ। ਜੋ ਵੀ ਫੈਕਲਟੀ ਜਿਨ੍ਹਾਂ ਦੇਸ਼ਾਂ ਦੇ ਗੁਰਸਿੱਖਾਂ ਨੇ ਵਿਕਸਿਤ ਕਰਨ ਦਾ ਬੀੜਾ ਚੁੱਕਿਆ ਹੋਵੇ, ਉਨ੍ਹਾਂ ਦੇਸ਼ਾਂ ਦੇ ਗੁਰਸਿੱਖਾਂ ਪਰਿਵਾਰਾਂ ਦੇ ਬੱਚਿਆਂ ਨੂੰ ਪੰਝੀ ਪ੍ਰਤਿਸ਼ਤ ਸੀਟਾਂ ਰਾਖਵੀਆਂ ਛੱਡੀਆਂ ਜਾਣ ਅਤੇ ਬਾਕੀ ਪਝੰਤਰ ਪ੍ਰਤਿਸ਼ਤ ਸੀਟਾਂ ਪੰਜਾਬੀਆਂ ਅਤੇ ਭਾਰਤੀ ਬੱਚਿਆਂ ਲਈ ਹੋਣ। ਇਸ ਯੂਨੀਵਰਸਿਟੀ ਵਿਚ ਵਿਸ਼ਵ ਭਰ ਵਿਚ ਰਹਿੰਦੇ ਬੱਚੇ/ਵਿਦਿਆਰਥੀ ਕੋਰਸਪੋਂਡੈਂਸ ਕੋਰਸ (ਪੱਤਰ ਵਿਹਾਰ) ਕਰ ਸਕਣ ਇਹਦੀ ਹੋਸਟਲਾਂ ਅਤੇ ਕਲਾਸਾਂ ਦੀ ਸਮਰਥਾ ਸਾਰੀਆਂ ਫੈਕਲਟੀਆਂ ਦੀ ਲਗਭਗ ਦਸ ਹਜ਼ਾਰ ਵਿਦਿਆਰਥੀ ਮਿਥੀ ਜਾਏ। ਇਸ ਯੂਨੀਵਰਸਿਟੀ ਵਿਚ ਸੰਸਾਰ ਦੇ ਅਤਿ ਆਧੁਨਿਕ ਵਿਸ਼ਿਆਂ ਅਤੇ ਕਿੱਤਾਮੁਖੀ ਕੋਰਸਾਂ ਨੂੰ ਪਹਿਲ ਦਿੱਤੀ ਜਾਏ। ਇਹ ਯੂਨੀਵਰਸਿਟੀ ਸਿੱਖ ਸਟੱਡੀਜ਼ ਦੇ ਪੱਤਰ ਵਿਹਾਰ ਕੋਰਸ ਤਿਆਰ ਕਰਕੇ ਡਿਪਲੋਮਾ, ਡਿਗਰੀ, ਐੱਮ. ਫਿਲ. ਅਤੇ ਪੀਐੱਚ. ਡੀ. ਨੂੰ ਪਹਿਲ ਦੇਵੇ। ਇਸ ਪੱਖੋਂ ਅਸੀਂ ਭਾਵੇਂ ਲੇਟ ਹਾਂ ਪਰ ਅਜੇ ਵੀ ਡੁਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਿਆ।

ਆਪਣੀ ਪਹਿਚਾਣ ਸਥਾਪਤ ਕਰਨ ਲਈ ਅਸੀਂ ਇਕ ਸ਼ਹਿਰ ਵਿਉਂਤੀਏ ਜਿਸ ਵਿਚ ਗੁਰਬਾਣੀ, ਗੁਰਉਪਦੇਸ਼, ਸਿੱਖ ਫਲਸਫ਼ੇ, ਬਿੰਬਾਂ ਪ੍ਰਤੀਕਾਂ ਅਨੁਸਾਰ ਥਾਂ ਦੀ ਚੋਣ ਵਿਉਂਤ

ਉਸਾਰੀ ਅਤੇ ਪ੍ਰਸਾਰ ਹੋਵੇ। ਇਸ ਸ਼ਹਿਰ ਵਿਚ ਬੇਗਮਪੁਰੇ ਦਾ ਤਸੱਵਰ ਹੋਵੇ, ਇਹ ਸ਼ਹਿਰ ਗੋਇੰਦਵਾਲ ਗੋਬਿੰਦਪੁਰੀ ਸਮ ਹੋਵੇ, ਇਸ ਵਿਚ ਅੰਮ੍ਰਿਤਸਰ ਦੇ ਅਕਸ ਹੋਣ, ਤਰਨ ਤਾਰਨ ਦੀ ਸਮਰਥਾ ਹੋਵੇ, ਕਰਤਾਰਪੁਰ ਦਾ ਕਿਰਤ ਕਰਕੇ ਵੰਡ ਛਕਣ ਦਾ ਫਲਸਫ਼ਾ ਹੋਵੇ, ਕੀਰਤਪੁਰ ਦੀ ਕੀਰਤੀ ਹੋਵੇ, ਸ੍ਰੀ ਹਰਿਗੋਬਿੰਦਪੁਰ ਦੀ ਧਾਰਮਿਕ ਨਿਰਪੱਖਤਾ ਹੋਵੇ, ਅਨੰਦਪੁਰ ਸਾਹਿਬ ਵਰਗੀ ਕਾਵਿਮਈ ਸੁਰ ਹੋਵੇ। ਇਸ ਸ਼ਹਿਰ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਜੋ ਸਿਫ਼ਤੀ ਦਾ ਘਰ ਦਾ ਸੰਕਲਪ ਹੈ, ਉਹ ਹੋਵੇ। ਇਸ ਸ਼ਹਿਰ ਵਿਚ ਰੋਟੀ ਰੋਜ਼ੀ ਹੋਵੇ, ਕੋਮਲ ਹੁਨਰ ਹੋਣ, ਵਿਗਿਆਨ ਤਕਨਾਲੋਜੀ ਹੋਵੇ, ਸੱਚ ਹੋਵੇ, ਇਨਸਾਫ਼ ਹੋਵੇ, ਸਾਂਝੀਵਾਲਤਾ ਹੋਵੇ, ਅਮਨ ਹੋਵੇ, ਇਨਸਾਨੀਅਤ ਹੋਵੇ। ਇਸ ਦੀਆਂ ਇਮਾਰਤਾਂ ਮਹਿਰਾਬਾਂ ਸਿੱਖ ਆਰਕੀਟੈਕਚਰ ਦੀ ਪ੍ਰਤੀਕਾਤਮਕ ਪਰਿਭਾਸ਼ਾ ਹੋਣ। ਇਸ ਵਿਚ ਉਹ ਰੁੱਖ ਹੋਣ ਜਿਹਨਾਂ ਦਾ ਜ਼ਿਕਰ ਗੁਰੂ ਗ੍ਰੰਥ ਸਾਹਿਬ ਅੰਕਿਤ ਹੈ। ਇਸ ਵਿਚ ਉਹ ਖੇਡਾਂ ਮੇਲੇ ਤਿਉਹਾਰ ਹੋਣ ਜਿਵੇਂ ਦੇ ਗੁਰੂ ਸਾਹਿਬਾਨ ਨੇ ਸ਼ੁਰੂ ਕੀਤੇ ਜਾਂ ਉਹਨਾਂ ਨੂੰ ਪਸੰਦ ਸਨ। ਇਹ ਸ਼ਹਿਰ ਸਿੱਖੀ ਜੀਵਨ ਜੁਗਤ ਦਾ ਜਗਮਗ ਕਰਦਾ ਅਜਾਇਬ ਘਰ ਵੀ ਹੋਵੇ ਅਤੇ ਇਤਿਹਾਸ ਨੂੰ ਉਜਾਗਰ ਕਰਦੀ ਇਕ ਆਰਟ ਗੈਲਰੀ ਵੀ।

ਸਿੱਖੀ ਪਹਿਚਾਣ ਦਾ ਇਕ ਪ੍ਰਮੁੱਖ ਅੰਗ ਸੇਵਾ ਹੈ। ਸੇਵਾ ਕਰਦੇ ਹੋਏ ਸ਼ਰਧਾਮਈ ਮਾਹੌਲ ਵਿਚ ਸਿਮਰਨ ਕਰਨਾ, ਗੁਰਧਾਮਾਂ, ਗੁਰਦੁਆਰਿਆਂ ਦੀ ਉਸਾਰੀ ਕਰਨੀ, ਸੜਕਾਂ ਬਣਾਉਣੀਆਂ, ਸਕੂਲ ਕਾਲਜ ਹਸਪਤਾਲ ਬਣਾਉਣੇ ਕਾਰ ਸੇਵਾ ਦੀ ਬੜੀ ਵਿਸ਼ਾਲ ਪਰੰਪਰਾ ਰਹੀ ਹੈ। ਕਾਰ ਸੇਵਾ ਵਾਲੇ ਸੰਤਾਂ ਮਹਾਂਪੁਰਖਾਂ ਵਿਚ ਕਾਰ ਸੇਵਾ ਰਾਹੀਂ ਗੁਰਧਾਮ ਅਤੇ ਸਮਾਜ ਭਲਾਈ ਦੇ ਹੋਰ ਭਵਨ ਉਸਾਰਨ ਦੀਆਂ ਅਪਾਰ ਸੰਭਾਵਨਾਵਾਂ ਹਨ। ਸਾਡੇ ਸਾਹਮਣੇ ਚੁਣੌਤੀ ਇਹ ਹੈ ਕਿ ਅਸੀਂ ਕਾਰ ਸੇਵਾ ਦੀ ਰਹਿਨੁਮਾਈ ਕਰਦੇ ਮਹਾਂਪੁਰਖਾਂ ਦੀ ਸੰਗਤ ਨੂੰ ਪ੍ਰੇਰਨਾ ਦੇ ਕੇ ਉਨ੍ਹਾਂ ਦੀ ਕਾਰ ਸੇਵਾ ਸ਼ਕਤੀ ਨੂੰ ਵੀ ਸਮਝਣਾ ਹੈ, ਉਨ੍ਹਾਂ ਦੀ ਵਸੀਲੇ ਇਕੱਠੇ ਕਰਨ ਦੀ ਸਮਰਥਾ ਨੂੰ ਵੀ ਸਮਝਣਾ ਹੈ। ਪਰ ਨਾਲੋ ਨਾਲ ਹਲੀਮੀ ਨਾਲ ਪਰ ਸਪਸ਼ਟ ਸ਼ਬਦਾਂ ਵਿਚ ਕਾਰ ਸੇਵਾ ਵਾਲੇ ਸੰਤਾਂ ਨੂੰ ਬੇਨਤੀ ਕਰਨੀ ਹੈ ਕਿ ਉਹ ਇਤਿਹਾਸਕ, ਸਭਿਆਚਾਰਕ, ਧਾਰਮਿਕ ਮਹੱਤਵ ਦੀਆਂ ਨਿਸ਼ਾਨੀਆਂ, ਯਾਦਗਾਰਾਂ ਅਤੇ ਮੁਤਬਰਕ ਵਿਰਸੇ ਦੇ ਗੌਰਵਮਈ ਅੰਗਾਂ ਨੂੰ ਬਿਨਾਂ ਸੋਚੇ ਸਮਝੇ ਨਾ ਢਾਹੀ ਜਾਣ। ਕਾਰ ਸੇਵਾ ਵਾਲੇ ਬਾਬੇ ਜੋ ਵੀ ਨਵਾਂ ਉਸਾਰਨ ਬਾਰੇ ਸੋਚਣ, ਉਹ ਕਿਸੇ ਬਹੁਪੱਖੀ ਸਰਬਅੰਗੀ ਸੋਚੀ ਸਮਝੀ ਸਕੀਮ/ਵਿਉਂਤ ਦਾ ਹਿੱਸਾ ਹੋਣ।

ਇਸ ਲਈ ਤਸੱਵਰ ਹੈ ਕਿ ਦਿੱਲੀ ਅਰਬਨ ਆਰਟਸ ਕਮਿਸ਼ਨ ਦੇ ਪੈਟਰਨ ਉੱਤੇ ਅਸੀਂ ਸਿੱਖ ਵਿਰਸੇ ਦੀ ਸੰਭਾਲ ਲਈ, ਗੁਰਦੁਆਰਿਆਂ, ਗੁਰਧਾਮਾਂ, ਯਾਦਗਾਰਾਂ ਅਤੇ ਇਤਿਹਾਸਕ ਮਹੱਤਵ, ਆਰਕੀਟੈਕਚਰ ਅਤੇ ਟਾਊਨ ਪਲਾਨਿੰਗ ਮਹੱਤਵ ਦੇ ਅਸਥਾਨਾਂ ਦੀ ਨਿਸ਼ਾਨਦੇਹੀ ਅਤੇ ਸੇਵਾ ਸੰਭਾਲ ਲਈ ਅਸੀਂ ਇਕ ਗੁਰੂ ਰਾਮਦਾਸ ਸੈਂਟਰ ਫਾਰ ਰਿਲੀਜੀਅਸ ਕੰਪਲੈਕਸ ਸਥਾਪਤ ਕਰੀਏ। ਇਹ ਸੈਂਟਰ ਹਰ ਮਹੀਨੇ ਦੋ ਵਾਰ ਆਪਣੀਆਂ ਮੀਟਿੰਗਾਂ ਵਿਚ ਫ਼ੈਸਲਾ ਕਰੇ ਕਿ ਕਿੱਥੇ ਕੀ ਨਵਾਂ ਉਸਾਰਨਾ ਹੈ ਅਤੇ ਇੰਜ ਕਰਦੇ ਹੋਏ

ਪੁਰਾਣੇ ਨੂੰ ਨਵੇਂ ਨਾਲ ਕਿਵੇਂ ਇਕ ਸਮਤੋਲ ਵਿਚ ਇਕ ਸੁਰ ਕਰਕੇ ਉਸਾਰਨਾ ਹੈ। ਕਿਸ ਇਮਾਰਤ ਬਜ਼ਾਰ-ਖੂਹ ਖਿੜਕੀ ਝਰੋਖੇ ਮਿਨਾਰ ਦੀ ਕੀ ਅਹਿਮੀਅਤ ਹੈ ਕਿਹੜੀ ਚੀਜ਼ ਕਿਵੇਂ ਸੰਭਾਲਣੀ ਹੈ, ਇਹ ਤੱਥ ਨਿਰਧਾਰਤ ਕਰੇ।

ਸਿੱਖੀ ਪਹਿਚਾਣ ਨੂੰ ਉਜਾਗਰ ਕਰਨ ਲਈ ਅਸੀਂ ਮਹਾਨ ਗੁਰਸਿੱਖਾਂ, ਭਗਤਾਂ ਜਰਨੈਲਾਂ, ਜੁਝਾਰੂ ਜੱਥੇਦਾਰਾਂ ਨਾਲ ਸੰਬੰਧਿਤ ਅਸਥਾਨਾਂ ਨੂੰ ਯਾਦਗਾਰਾਂ ਵਜੋਂ, ਅਜਾਇਬ ਘਰਾਂ ਵਜੋਂ, ਕਲਾਮਈ ਗੈਲਰੀਆਂ ਵਜੋਂ, ਸਕੂਲਾਂ, ਕਾਲਜਾਂ ਵਜੋਂ ਸਥਾਪਤ ਕਰੀਏ। ਸਾਡੇ ਕੋਲ ਗੁਰੂ ਗੋਬਿੰਦ ਸਿੰਘ ਜੀ ਦੇ ਬਵੰਜਾ ਕਵੀਆਂ, ਭਾਈ ਨੰਦ ਲਾਲ, ਭਾਈ ਮਨੀ ਸਿੰਘ ਆਦਿ ਨਾਲ ਸੰਬੰਧਿਤ ਯਾਦਗਾਰਾਂ ਅਜਾਇਬ ਘਰਾਂ ਦੀ ਘਾਟ ਹੀ ਰਹੀ ਹੈ। ਸਾਡੇ ਕੋਲ ਅਜੇ ਤਕ ਇਕ ਵੀ ਚਿੱਤਰ ਨਹੀਂ ਜਿਸ ਵਿਚ ਗੁਰੂ ਗੋਬਿੰਦ ਸਿੰਘ ਆਪਣੇ ਬਵੰਜਾ ਕਵੀਆਂ ਨਾਲ ਬੈਠੇ ਹੋਣ। ਭਾਵ ਸਿੱਖੀ ਦੀ ਪਹਿਚਾਣ ਕਲਾ ਚਿੱਤਰਾਂ ਅਤੇ ਯਾਦਗਾਰਾਂ ਨਾਲ ਕਾਇਮ ਕਰਨ ਲਈ ਸਾਨੂੰ ਵਿਸ਼ਾਲ ਅਜਾਇਬ ਘਰ ਅਤੇ ਆਰਟ ਗੈਲਰੀਆਂ ਵਿਉਂਤਣ ਦੀ ਲੋੜ ਹੈ। ਗੁਰੂ ਨਾਨਕ ਸਾਹਿਬ ਤੋਂ ਬਾਦ ਲਗਭਗ ਪੰਜ ਸੌ ਸਾਲਾਂ ਵਿਚ ਬਹੁਤ ਕੁਝ ਖੁਰਦ ਬੁਰਦ ਹੋ ਚੁੱਕਾ ਹੈ ਪਰ ਬੜਾ ਕੁਛ ਸੰਗਤ ਨੇ ਅਤੇ ਖ਼ਾਸ ਪਰਿਵਾਰਾਂ ਨੇ ਸੰਭਾਲ ਕੇ ਰੱਖਿਆ ਹੋਇਆ ਹੈ। ਜੇ ਇਨ੍ਹਾਂ ਪਰਿਵਾਰਾਂ ਨੂੰ ਇਹ ਯਕੀਨ ਦੁਆ ਦਿੱਤਾ ਜਾਏ ਕਿ ਜੋ ਵਸਤਾਂ ਉਹ ਪੰਥ ਹਿੱਤ ਦਾਨ ਕਰਨਗੇ, ਉਸ ਤੋਂ ਕੋਈ ਵੀ ਸ਼ਖ਼ਸੀ ਫ਼ਾਇਦਾ ਨਹੀਂ ਲਿਆ ਜਾਵੇਗਾ ਤਾਂ ਕਈ ਪਰਿਵਾਰ ਵਡਮੁੱਲੀਆਂ ਵਸਤਾਂ ਧਾਰਮਿਕ ਤੋਸ਼ੇਖਾਨਿਆਂ ਅਤੇ ਅਜਾਇਬ ਘਰਾਂ ਲਈ ਦੇਣ ਲਈ ਤਿਆਰ ਹੋ ਜਾਣਗੇ। ਇਨ੍ਹਾਂ ਵਸਤਾਂ ਯਾਦਗਾਰਾਂ ਨੂੰ ਉਨ੍ਹਾਂ ਦੀ ਪ੍ਰਮਾਣਿਕਤਾ ਜਾਂਚ ਕੇ ਸੰਭਾਲਣ ਲਈ ਵੱਡਾ ਹੰਭਲਾ ਮਾਰਨ ਦੀ ਲੋੜ ਹੈ। ਇਨ੍ਹਾਂ ਯਾਦਗਾਰਾਂ/ਵਸਤਾਂ ਵਿਚ ਭਵਿੱਖ ਦੇ ਸੈਲਾਨੀਆਂ ਨੂੰ ਆਕਰਸ਼ਿਤ ਕਰਨ ਦੀਆਂ ਬੇਸ਼ੁਮਾਰ ਸੰਭਾਵਨਾਵਾਂ ਹਨ। ਇਨ੍ਹਾਂ ਯਾਦਗਾਰਾਂ, ਅਜਾਇਬ ਘਰਾਂ, ਆਰਟ ਗੈਲਰੀਆਂ ਅਤੇ ਧਾਰਮਿਕ ਕੰਪਲੈਕਸਾਂ ਨੂੰ ਇਕ ਸੋਚੀ ਸਮਝੀ ਟੂਰਇਜ਼ਮ ਪਲੈਨ ਮੁਤਾਬਕ ਵਿਕਸਿਤ ਕਰਨ ਦੀ ਲੋੜ ਹੈ। ਅਸੀਂ ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਦੇ ਨਾਂ ਉੱਤੇ ਇਕ ਅੰਤਰਰਾਸ਼ਟਰੀ ਪੱਧਰ ਦਾ ਕੰਪਲੈਕਸ ਵਿਉਂਤੀਏ, ਜਿੱਥੇ ਪੰਜਾਬ ਦੀਆਂ ਰਿਵਾਇਤੀ ਖੇਡਾਂ ਦੇ ਨਾਲ ਨਾਲ ਉਹ ਮੁਕਾਬਲੇ ਅੰਤਰਰਾਸ਼ਟਰੀ ਪੱਧਰ ਤੇ ਕਰਵਾਏ ਜਾਣ ਜੋ ਮੁਕਾਬਲੇ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਬੈਠ ਕੇ ਗੁਰੂ ਹਰਿਗੋਬਿੰਦ ਸਾਹਿਬ ਦੇਖਦੇ ਸਨ। ਇਸਦੇ ਨਾਲ ਨਾਲ ਅਸੀਂ ਅੱਜ ਦੇ ਯੁੱਗ ਵਿਚ ਹਰਮਨ ਪਿਆਰੀਆਂ ਖੇਡਾਂ ਜਿਵੇਂ ਹਾਕੀ, ਫੁੱਟਬਾਲ, ਗੌਲਫ, ਟੈਨਿਸ, ਮੁੱਕੇਬਾਜ਼ੀ, ਕ੍ਰਿਕਟ, ਸ਼ਤਰੰਜ ਦੇ ਵੀ ਅੰਤਰਰਾਸ਼ਟਰੀ ਪੱਧਰ ਦੇ ਮੁਕਾਬਲੇ ਕਰਵਾਉਣ ਲਈ ਸੋਚਣਾ ਸ਼ੁਰੂ ਕਰੀਏ। ਹਰ ਸਾਲ ਘਟੋ ਘੱਟ ਤਿੰਨ ਤੋਂ ਚਾਰ ਮੁਕਾਬਲੇ ਅੰਤਰਰਾਸ਼ਟਰੀ ਪੱਧਰ ਤੇ ਕਰਾਏ ਜਾਣ। ਕਦੀ ਦੌੜਾਂ ਦੇ ਕਦੀ ਤੈਰਾਕੀ ਦੇ, ਕਦੀ ਹਾਕੀ ਦੇ, ਕਦੀ ਕ੍ਰਿਕਟ ਦੇ, ਕਦੀ ਮੁੱਕੇਬਾਜ਼ੀ ਦੇ। ਵੱਖ ਵੱਖ ਸੰਸਥਾਵਾਂ ਜਿਵੇਂ-- ਯੂਨੀਵਰਸਿਟੀਆਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਪੰਜਾਬ ਐਂਡ ਸਿੰਧ ਬੈਂਕ, ਬੈਂਕ ਆਫ਼ ਪੰਜਾਬ, ਪੰਜਾਬ ਪੁਲੀਸ, ਰੇਲ ਕੋਚ ਫੈਕਟਰੀ, ਕਪੂਰਥਲਾ ਆਦਿ ਦੇ ਸਹਿਯੋਗ ਨਾਲ ਵੱਖ ਵੱਖ ਟੀਮਾਂ ਦੀ ਟ੍ਰੇਨਿੰਗ ਯਕੀਨੀ ਬਣਾਈ ਜਾਏ। ਖੇਡ

ਨੂੰ ਪ੍ਰਸਾਰਨ ਕਰਨ ਦੇ ਅਧਿਕਾਰ ਟੀ. ਵੀ. ਚੈਨਲਾਂ ਨੂੰ ਵੇਚੇ ਜਾਣ, ਟੀਮਾਂ ਦੀਆਂ ਵਰਦੀਆਂ ਤੇ ਛਪੇ ਲੋਗੋ, ਇਸ਼ਤਿਹਾਰ, ਵੱਖ ਵੱਖ ਦੇਸ਼ਾਂ ਦੇ ਕੋਚਾਂ, ਟੀਮਾਂ ਅਫ਼ਸਰਾਂ ਦੀ ਸ਼ਮੂਲੀਅਤ ਨੂੰ ਯਕੀਨੀ ਬਣਾਇਆ ਜਾਏ। ਉੱਚ ਪਾਏ ਦੇ ਖਿਡਾਰੀ ਤਿਆਰ ਕੀਤੇ ਜਾਣ। ਜਵਾਨੀ ਨੂੰ ਸ਼ਰਾਬ ਅਤੇ ਦੂਸਰੇ ਨਸ਼ਿਆਂ ਤੋਂ ਬਚਾਇਆ ਜਾਏ। ਉਨ੍ਹਾਂ ਨੂੰ ਖੇਡਾਂ ਵੱਲ ਅਤੇ ਕਸਰਤ ਕਰਕੇ ਸਰੀਰ ਬਣਾਉਣ ਲਈ ਪ੍ਰੇਰਨਾ ਦਿੱਤੀ ਜਾਏ। ਹਾਲ ਹੀ ਵਿਚ ਉਲੰਪਿਕ ਖੇਡਾਂ ਨੂੰ ਆਯੋਜਿਤ ਕਰਨ ਵਾਲੇ ਸ਼ਹਿਰਾਂ/ਦੇਸ਼ਾਂ ਨੇ ਸਾਬਤ ਕਰ ਵਿਖਾਇਆ ਹੈ ਕਿ ਖੇਡਾਂ ਨੂੰ ਠੀਕ ਢੰਗ ਨਾਲ ਸੰਗਠਿਤ ਕਰਕੇ ਨੁਕਸਾਨ ਉਠਾਉਣ ਦਾ ਅੰਦੇਸ਼ਾ ਮੂਲੋਂ ਹੀ ਘਟਾਇਆ ਜਾ ਸਕਦਾ ਹੈ। ਇਹ ਖੇਡਾਂ ਸਿੱਖ ਧਾਰਮਿਕ ਸੰਸਥਾਵਾਂ ਦੀ ਸਰਪ੍ਰਸਤੀ ਹੇਠ ਜਵਾਨੀ ਨੂੰ ਨਸ਼ਿਆਂ ਤੋਂ ਰੋਕਣ ਦੀ ਮੁਹਿੰਮ ਹੇਠ ਚਲਾ ਕੇ ਸਿੱਖੀ ਪਹਿਚਾਣ ਤਾਂ ਸਥਾਪਤ ਕੀਤੀ ਹੀ ਜਾ ਸਕਦੀ ਹੈ, ਵਿਦੇਸ਼ਾਂ ਦੀਆਂ ਟੀਮਾਂ ਦੇ ਆਉਣ ਜਾਣ ਨਾਲ ਪ੍ਰੈੱਸ, ਟੀ. ਵੀ. ਦੀ ਕਵਰੇਜ ਨਾਲ ਪੰਜਾਬ ਨੂੰ ਸੈਲਾਨੀ ਖਿੱਚ ਦਾ ਕੇਂਦਰ ਵੀ ਬਣਾਇਆ ਜਾ ਸਕਦਾ ਹੈ। ਜੇ ਜਵਾਨੀ ਸਰੀਰ ਕਮਾਉਣ ਅਤੇ ਖੇਡਾਂ ਵਿਚ ਕੁਝ ਕਰ ਵਿਖਾਉਣ ਦੇ ਰਾਹ ਪੈ ਜਾਵੇ ਤਾਂ ਨਸ਼ਿਆਂ ਦੀ ਸਮਗਲਿੰਗ ਆਪਣੇ ਆਪ ਮੁੱਕ ਜਾਵੇਗੀ।

ਸਿੱਖੀ ਪਹਿਚਾਣ ਦਾ ਇਕ ਹੋਰ ਅਹਿਮ ਪੱਖ ਸਾਡਾ ਧਾਰਮਿਕ ਗੁਰਮਤਿ ਸੰਗੀਤ ਹੈ। ਰਾਗ ਹਨ; ਸਾਡੇ ਰਵਾਇਤੀ ਸਾਜ਼ ਹਨ, ਸਾਜ਼ਿੰਦੇ ਹਨ, ਰਾਗੀ ਹਨ, ਕੀਰਤਨੀਏ ਹਨ। ਗੁਰਬਾਣੀ ਦੀ ਰਵਾਇਤ ਮੁਤਾਬਕ ਵੱਖ ਵੱਖ ਰਾਗਾਂ ਵਿਚ ਵੱਖ ਵੱਖ ਵੇਲੇ, ਸ਼ਬਦ ਗਾਇਨ ਦੀ ਪਰੰਪਰਾ ਹੈ। ਇਕ ਇਕ ਸ਼ਬਦ, ਕਈ ਕਈ ਰਾਗੀਆਂ ਨੇ ਵੱਖ ਵੱਖ ਢੰਗ ਨਾਲ ਵੱਖ ਵੱਖ ਸਾਜ਼ਾਂ ਨਾਲ ਗਾਇਆ ਹੈ। ਅਸੀਂ ਸਾਲ ਵਿਚ ਇਕ ਪੰਦਰਵਾੜਾ, ਦੀਵਾਲੀ ਦੁਸਹਿਰੇ ਦੇ ਦਿਨਾਂ ਦੇ ਆਸ ਪਾਸ (ਜਦੋਂ ਮੌਸਮ ਖੁਸ਼ਗੁਆਰ ਹੁੰਦਾ ਹੈ) ਨਿਯਤ ਕਰੀਏ ਜਦੋਂ ਅਸੀਂ ਅੰਤਰਰਾਸ਼ਟਰੀ ਪੱਧਰ ਦੇ ਸ਼ਬਦ ਗਾਇਨ ਮੁਕਾਬਲੇ ਆਯੋਜਿਤ ਕਰੀਏ। ਇਨ੍ਹਾਂ ਮੁਕਾਬਲਿਆਂ ਵਿਚ ਵੱਖ ਵੱਖ ਰਾਗਾਂ ਦੇ ਮੁਕਾਬਲੇ, ਵੱਖ ਵੱਖ ਸਾਜ਼ਾਂ ਨਾਲ ਸ਼ਬਦ ਗਾਇਨ ਮੁਕਾਬਲੇ, ਕਿਸੇ ਇਕ ਸ਼ਬਦ ਨੂੰ ਵੱਖ ਵੱਖ ਰਾਗਾਂ ਵਿਚ ਗਾਣ ਦੇ ਮੁਕਾਬਲੇ ਕਰਵਾਏ ਜਾਣ। ਇੰਜ ਕਿਸ ਰਾਗ ਨੂੰ ਰੰਗ ਚਿੱਤਰਾਂ ਦੀ ਪਕੜ ਵਿਚ ਲਿਆਉਣਾ ਹੈ, ਇਸ ਸੰਬੰਧੀ ਪੇਂਟਿੰਗ ਅਤੇ ਚਿੱਤਰਕਲਾ ਦੇ ਮੁਕਾਬਲੇ ਵੀ ਕਰਵਾਏ ਜਾਣ।

## (ਖ) ਸ਼ਖ਼ਸੀ ਅਤੇ ਪਰਿਵਾਰਕ ਪੱਧਰ ਉੱਤੇ ਕੀ ਕੀ ਕੀਤਾ ਜਾਵੇ

ਜਿਸ ਘਰ ਨੂੰ ਪਰਨਾਲਾ ਨਹੀਂ ਹੁੰਦਾ ਉਹ ਕੋਠਾ ਡਿੱਗ ਪੈਂਦਾ ਹੈ। ਪੰਥ ਦਾ ਮਹੱਲ ਉਸਾਰਨ ਲਈ ਲਗਦੀ ਵਾਹ ਹਰ ਮਾਈ ਭਾਈ ਆਪਣੀ ਕਿਰਤ ਕਮਾਈ ਵਿਚੋਂ ਦਸਵੰਧ ਜ਼ਰੂਰ ਗੁਰੂ ਪੰਥ ਦੇ ਲੇਖੇ ਲਾਏ। ਇਹ ਤਾਂ ਹੀ ਯਕੀਨੀ ਹੋਏਗਾ ਜੇਕਰ ਸੰਗਤ ਨੂੰ ਪਰਿਵਾਰਾਂ ਨੂੰ ਯਕੀਨ ਹੋ ਜਾਵੇ ਕਿ ਦਸਵੰਧ ਦੀ ਪੰਥ ਲਈ ਕੱਢੀ ਰਕਮ ਸਚਿਆਰੇ ਹੱਥਾਂ ਵਿਚ ਸੁਕਾਰਥੇ ਵਰਤੀ ਜਾ ਰਹੀ ਹੈ। ਜੇ ਇਹ ਹੋ ਜਾਵੇ ਤਾਂ ਸਿੱਖ ਧਰਮ ਵਿਚ ਮਾਇਆ ਦੀ ਕਦੀ ਵੀ ਕਮੀ ਨਹੀਂ ਰਹਿ ਸਕਦੀ ਹੈ। ਗੁਰੂ ਸਾਹਿਬ ਦਾ ਫ਼ੁਰਮਾਨ ਹੈ ਕਿ ਮੰਗਣ ਨਹੀਂ ਜਾਣਾ, ਜੇਕਰ ਧਰਮ ਕਾਰਜ ਲਈ ਮੰਗਣ ਨਹੀਂ ਜਾਣਾ ਤਾਂ ਮਾਇਆ ਉਸੇ ਸੂਰਤ ਵਿਚ ਭੱਜੀ ਆਏਗੀ ਜਦੋਂ ਜੱਥੇਦਾਰ ਸਿੱਖੀ ਅਸੂਲਾਂ ਦੇ ਧਾਰਨੀ ਹੋਣਗੇ।

ਅਸੀਂ ਨਿੱਤਨੇਮ ਨਾਲ ਗੁਰਦੁਆਰੇ ਜਾਈਏ, ਯਾਦ ਰੱਖੋ ਜਿੰਨਾ ਚਿਰ ਤੁਸੀਂ ਸ਼ਖ਼ਸੀ ਤੌਰ ਉੱਤੇ ਇਮਾਨਦਾਰ, ਇਨਸਾਫ਼ਪਸੰਦ ਸੰਗਤ ਅਤੇ ਗੁਰਸਿੱਖ ਧਾਰਮਿਕ ਕੰਮਾਂ ਵਿਚ ਵਧ ਚੜ੍ਹ ਕੇ ਹਿੱਸਾ ਨਹੀਂ ਲਵੋਗੇ। ਉਤਨਾ ਹੀ ਜ਼ਿਆਦਾ ਧਾਰਮਿਕ ਸੰਸਥਾਵਾਂ ਵਿਚ ਧੜੇਬੰਦੀ ਵਿਚ ਪੂਰੇ ਅਤੇ ਸਿੱਖੀ ਗਿਆਨ ਵਿਚ ਕੋਰੇ ਲੋਕ ਅੱਗੇ ਆਉਂਦੇ ਜਾਣਗੇ। ਇਨਸਾਫ਼ ਪਸੰਦ ਸੱਚੇ ਸੁਚੇ ਗੁਰਸਿੱਖਾਂ ਦਾ ਧਾਰਮਿਕ ਕਾਰਜਾਂ ਵਿਚ ਹਿੱਸਾ ਲੈਣਾ ਹੀ, ਮਤ ਪਤ ਦੇ ਹੀਣੇ ਲੋਕਾਂ ਨੂੰ, ਧਾਰਮਿਕ ਸੰਸਥਾਵਾਂ ਤੋਂ ਦੂਰ ਰੱਖੇਗਾ ਜੋ ਅਸੀਂ ਦਿਲਚਸਪੀ ਨਾਲ ਹਿੱਸਾ ਨਹੀਂ ਲਵਾਂਗੇ ਤਾਂ ਉਹ ਹਰ ਸੰਸਥਾ ਹਰ ਪੱਧਰ ਉੱਤੇ ਕਾਬਜ਼ ਹੁੰਦੇ ਜਾਣਗੇ।

ਜੇਕਰ ਅਸੀਂ ਘਰ ਵਿਚ ਨਿਤਨੇਮ ਨਾਲ ਪਾਠ ਕਰਾਂਗੇ ਆਪਣੀਆਂ ਔਲਾਦਾਂ ਨੂੰ ਨੇਮ ਨਾਲ ਸਿੱਖ ਸਭਿਆਚਾਰ ਦੀ ਤਾਲੀਮ ਦੇਵਾਂਗੇ, ਇਤਿਹਾਸਕ ਸਮਾਜਕ ਮਹੱਤਵ ਦੀਆਂ ਜੀਵਨੀਆਂ, ਕਿਤਾਬਾਂ ਕੈਸਿਟਾਂ ਬੱਚਿਆਂ ਨੂੰ ਲੈ ਕੇ ਦਿਆਂਗੇ, ਉਹਨਾਂ ਦੇ ਸ਼ੰਕਿਆਂ ਦੇ ਹੱਲ ਲੱਭ ਕੇ ਦਿਆਂਗੇ ਤਾਂ ਕੋਈ ਵਜਾਹ ਹੀ ਨਹੀਂ ਕਿ ਨਵੀਂ ਪੀੜ੍ਹੀ ਕੇਸਾਂ ਦੀ ਬੇਅਦਬੀ ਕਰਕੇ ਪਤਿਤ ਹੋ ਜਾਏ, ਨਸ਼ੇਬਾਜ਼ੀ, ਫੈਸ਼ਨਪ੍ਰਸਤੀ ਦੇ ਰਾਹ ਪੈ ਜਾਏ। ਨਵੀਂ ਪੀੜ੍ਹੀ ਉਥੇ ਹੀ ਗੁਰੂ ਘਰ ਤੋਂ ਬੇਮੁਖ ਹੋਈ ਹੈ ਜਿੱਥੇ ਮਾਂ-ਬਾਪ ਦਾ ਸੰਜਮਮਈ ਜੀਵਨ ਨਹੀਂ ਸੀ ਉਨ੍ਹਾਂ ਕੋਲ ਆਪਣੇ ਦੁਨਿਆਵੀ ਅਤੇ ਪਦਾਰਥਵਾਦੀ ਭਟਕਣ ਵਿਚ ਨਵੀਂ ਪਨੀਰੀ ਲਈ ਸਮਾਂ ਹੀ ਨਹੀਂ ਸੀ, ਫਿਰ ਲੱਚਰ ਫ਼ਿਲਮਾਂ ਅਤੇ ਵਿਦੇਸ਼ੀ ਸਾਹਿਤ ਨੇ ਉਨ੍ਹਾਂ ਨੂੰ ਬੇਮੁਖ ਕਰਨਾ ਹੀ ਸੀ। ਪਰਿਵਾਰ ਨੂੰ ਹੀ ਜ਼ਿੰਮੇਵਾਰੀ ਲੈਣੀ ਹੋਵੇਗੀ ਕਿ ਬੱਚਿਆਂ ਨੂੰ ਸਭਿਆਚਾਰਕ ਵਿਰਸੇ ਦੀ ਅਮੀਰੀ ਨਾਲ ਵਾਕਿਫ਼ ਕਰਾਇਆ ਜਾਏ, ਕਿੰਨੇ ਪਰਿਵਾਰਾਂ ਵਿਚ ਅੱਜ ਪੰਜਾਬੀ ਬੋਲੀ ਜਾਂਦੀ ਹੈ, ਕਿੰਨੇ ਪਰਿਵਾਰ ਧਾਰਮਿਕ ਰਸਾਲੇ ਲੇਖ ਪੜ੍ਹਦੇ ਹਨ। ਮਾਤਾ ਪਿਤਾ ਦਾ ਜੀਵਨ ਮਿਆਰ ਅਤੇ ਧਾਰਮਿਕ ਗਿਆਨ ਕਿੰਨਾ ਹੈ। ਇਨ੍ਹਾਂ ਤੱਥਾਂ ਹੀ ਭਵਿੱਖ ਦੀ ਪਨੀਰੀ ਦੀ ਨਕਸ਼ ਨੁਹਾਰ ਘੜਨੀ ਹੈ। ਬੱਚਿਆਂ ਨੂੰ ਸਦਾਚਾਰਕ ਸੇਧ ਦੇਣੀ ਸਾਡੀ ਸਮਾਜਕ ਜ਼ਿੰਮੇਵਾਰੀ ਹੈ। ਇਸ ਤੋਂ ਅਸੀਂ ਕਿਉਂ ਮੁਨਕਰ ਹੁੰਦੇ ਹਾਂ। ਸਾਨੂੰ ਪਰਿਵਾਰ ਦੇ ਮੁਖੀ ਵਜੋਂ, ਮਾਂ ਵਜੋਂ, ਵੱਡੇ ਵੀਰਾਂ ਭੈਣਾਂ ਵਜੋਂ, ਦਾਦੇ ਦਾਦੀਆਂ ਵਜੋਂ, ਸਿੱਖੀ ਦੇ ਰਾਹ ਤੇ ਚੱਲਣ ਲਈ, ਸੰਜਮ ਮਈ ਜੀਵਨ ਜੀਉਣ ਲਈ, ਧਾਰਮਿਕ ਸਾਹਿਤ ਦੀ ਜਾਣਕਾਰੀ ਲਈ ਕਥਾ-ਕੀਰਤਨ ਸ਼ਬਦ-ਗਾਇਨ ਆਦਿ ਬਾਰੇ ਪੰਜਾਬੀ ਜ਼ੁਬਾਨ ਦੀਆਂ ਕਿਤਾਬਾਂ ਰਸਾਲਿਆਂ ਬਾਰੇ ਆਪਣੇ ਆਪ ਨੂੰ ਮੁੜ ਤੋਂ ਸਮਰਪਿਤ ਕਰਨਾ ਹੋਵੇਗਾ। ਦੇਰ ਨਾਲ ਹੀ ਸਹੀ ਨਵੀਂ ਪਨੀਰੀ ਜ਼ਰੂਰ ਮੁੜ ਪਵੇਗੀ, ਜੇ ਅਸੀਂ ਆਪ ਕੁਛ ਨਹੀਂ ਕਰਦੇ, ਨਵੀਂ ਪਨੀਰੀ ਨੂੰ ਫਿਟਕਾਰਦੇ ਰਹਾਂਗੇ ਤਾਂ ਬਹੁਤੀ ਪ੍ਰਾਪਤੀ ਸੰਭਵ ਨਹੀਂ। ਸਾਨੂੰ ਕੰਪਿਊਟਰ, ਐਨੀਮੇਸ਼ਨ ਫਿਲਮਜ਼, ਆਡਿਓ ਵੀਡੀਓ ਕੈਸਟਾਂ ਰਾਹੀਂ, ਨਵੀਆਂ ਤਕਨੀਕਾਂ, ਨਵੇਂ ਪ੍ਰਚਾਰ ਮਾਧਿਅਮਾਂ ਰਾਹੀਂ ਨਵੀਂ ਪਨੀਰੀ ਦੀ ਧਾਰਮਿਕ ਸੋਚ ਬਦਲਣ ਲਈ ਪ੍ਰਚਾਰ ਦੇ ਉਹ ਢੰਗ ਜੋ ਨਵੀਂ ਪਨੀਰੀ ਪਸੰਦ ਕਰਦੀ ਹੈ, ਚੁਣਨੇ ਪੈਣਗੇ। ਨਵੀਂ ਪਨੀਰੀ ਵਿਚ ਜਗਿਆਸਾ ਜਗਾਉਣੀ ਪਵੇਗੀ ਇਕ ਵਾਰੀ ਜਾਗ ਲਗ ਗਈ ਤਾਂ ਨਵੀਂ ਪਨੀਰੀ ਸਾਡੇ ਨਾਲੋਂ ਉੱਚੀਆਂ ਪਰਵਾਜ਼ਾਂ ਨੂੰ ਆਪਣਾ ਟੀਚਾ ਮਿਥੇਗੀ।



ਇੱਕੀਵੀਂ ਸਦੀ ਵਿਚ ਨਵੇਂ ਪ੍ਰਚਾਰ ਮਾਧਿਅਮਾਂ, ਨਵੀਂ ਪ੍ਰਿੰਟਿੰਗ ਟੈਕਨਾਲੋਜੀ, ਨਵੀਆਂ

ਕੰਪਿਊਟਰ ਤਕਨੀਕਾਂ, ਨਵੀਆਂ ਵੈਬਸਾਈਟ, ਨਵੇਂ ਇੰਟਰਨੈੱਟ ਦੇ ਜਾਲ ਅਨੁਸਾਰ ਇਸ ਫਲਸਫ਼ੇ ਨੂੰ ਅਸੀਂ ਕਿਵੇਂ ਫੈਲਾਉਣਾ ਹੈ, ਵਿਸ਼ਵ ਪੱਧਰ ਉੱਤੇ ਕਿਵੇਂ ਉਜਾਗਰ ਕਰਨਾ ਹੈ, ਇਸ ਬਾਰੇ ਅਜੇ ਅਸੀਂ ਸੋਚਣਾ ਹੀ ਸ਼ੁਰੂ ਨਹੀਂ ਕੀਤਾ। ਜੇ ਅਸੀਂ ਸੋਚਣਾ ਹੀ ਸ਼ੁਰੂ ਨਹੀਂ ਕੀਤਾ ਤਾਂ ਚੁਣੌਤੀਆਂ ਦਾ ਮੁਕਾਬਲਾ ਕਿਵੇਂ ਕਰਾਂਗੇ? ਸੋਚਣਾ ਤਾਂ ਸ਼ੁਰੂ ਕਰਨਾ ਹੀ ਪਵੇਗਾ ਜਦੋਂ ਜਾਗੇ ਉਦੋਂ ਸਵੇਰਾ ਨਹੀਂ, ਹੁਣੇ ਜਾਗ ਕੇ, ਨਵੀਂ ਲੋਅ, ਨਵੇਂ ਸੂਰਜ ਨਾਲ ਅੱਖ ਮਿਲਾਉਣੀ ਹੋਵੇਗੀ। ਜੇ ਇੰਜ ਨਹੀਂ ਕਰਦੇ ਤਾਂ ਅਸੀਂ ਪੱਛੜ ਜਾਵਾਂਗੇ ਇਹੀ ਚੁਣੌਤੀ ਹੈ ਅਤੇ ਇਹੀ ਖ਼ਤਰਾ ਹੈ। ਜੇ ਸਾਡੇ ਬੱਚੇ ਟੀ.ਵੀ. ਦੇਖਦੇ ਹਨ, ਜੇ ਸਾਡੇ ਬੱਚੇ ਕੌਮਿਕ ਪੜ੍ਹਦੇ ਹਨ, ਅਸੀਂ ਉਨ੍ਹਾਂ ਨੂੰ ਅਜਿਹਾ ਕਰਨ ਤੋਂ ਰੋਕਦੇ ਹਾਂ ਤਾਂ ਇੰਜ ਕਰਨ ਉੱਤੇ ਉਹ ਹਿੰਦੂ ਧਰਮ ਕੀ ਹੈ ਇਸਲਾਮ ਕਿਵੇਂ ਫੈਲਿਆ ਇਨ੍ਹਾਂ ਤੱਥਾਂ ਨੂੰ ਸਮਝਣੋਂ ਹਟਾਏ ਜਾ ਸਕਦੇ ਹਨ। ਪਰ ਇੱਕੀਵੀਂ ਸਦੀ ਦੇ ਸ਼ੁਰੂ ਵਿਚ ਅਸੀਂ ਇਲੈਕਟਰੋਨਿਕ ਮਾਧਿਅਮਾਂ ਰਾਹੀਂ, ਐਨੀਮੇਸ਼ਨ ਫ਼ਿਲਮਾਂ ਰਾਹੀਂ ਬੰਦਾ ਸਿੰਘ ਬਹਾਦਰ ਉੱਤੇ ਸਚਿੱਤਰ ਘਟਨਾਕ੍ਰਮ, ਬਾਬਾ ਦੀਪ ਸਿੰਘ ਜੀ, ਭਾਈ ਮਨੀ ਸਿੰਘ, ਭਾਈ ਬਚਿੱਤਰ ਸਿੰਘ, ਸ਼ਾਮ ਸਿੰਘ ਅਟਾਰੀਵਾਲਾ, ਹਰੀ ਸਿੰਘ ਨਲੂਆ ਅਤੇ ਇਸ ਤਰ੍ਹਾਂ ਦੇ ਹੋਰ ਗੁਰੂ ਗ੍ਰੰਥ ਅਤੇ ਗੁਰੂ ਪੰਥ ਦੇ ਮਹਾਨ ਜੁਝਾਰੂ ਯੋਧਿਆਂ ਗੁਰਸਿੱਖਾਂ ਦੇ ਜੀਵਨ ਨੂੰ ਰੁਸ਼ਨਾ ਕੇ ਸਿੱਖ ਪਰਿਵਾਰਾਂ ਦੇ ਬੱਚਿਆਂ ਨੂੰ ਮਹਾਨ ਸਿੱਖ ਧਾਰਮਿਕ ਵਿਰਸੇ ਦੇ ਲੜ ਲਾ ਸਕਦੇ ਹਾਂ। ਸਾਨੂੰ ਬੱਚਿਆਂ ਨੂੰ ਰੋਕਣਾ ਨਹੀਂ, ਸਗੋਂ ਉਹਨਾਂ ਦੇ ਜੀਵਨ ਘਟਨਾ-ਕ੍ਰਮ ਨੂੰ ਢਾਲ ਕੇ ਨਵੀਆਂ ਲੀਹਾਂ ਉੱਤੇ ਪਾਉਣਾ ਪਵੇਗਾ ਅਤੇ ਇਹਦੇ ਲਈ ਨਵੇਂ ਪ੍ਰਚਾਰ ਮਾਧਿਅਮਾਂ ਮੁਤਾਬਕ ਪੇਸ਼ ਕੀਤਾ ਜਾ ਸਕੇ, ਸਿੱਖ ਵਿਰਸੇ ਨੂੰ ਇਕ ਨਵੇਂ ਅੰਦਾਜ਼ ਵਿਚ ਪੇਸ਼ ਕਰਨਾ ਹੋਵੇਗਾ, ਭਾਵ ਕਿਤਾਬੀ ਰੂਪ ਤੋਂ ਅੱਗੇ ਵਧ ਕੇ ਆਡਿਉ ਵੀਡੀਉ ਕੈਸਟਾਂ, ਧਾਰਮਿਕ ਸੀ. ਡੀਆਂ, ਵੈੱਬ ਸਾਈਟਾਂ ਦੀ ਰਚਨਾ ਕਰਨੀ ਹੋਵੇਗੀ ਅਤੇ ਇਹ ਸਿਰਫ਼ ਇਕ ਵਾਰੀ ਨਹੀਂ ਵਾਰ ਵਾਰ ਕਰਨਾ ਹੋਵੇਗਾ, ਵੱਖ ਵੱਖ ਦੇਸ਼ਾਂ ਦੇ ਸੰਦਰਭ ਵਿਚ ਵੱਖ ਬੋਲੀਆਂ ਦੇ ਸੰਦਰਭ ਵਿਚ ਵੱਖ ਵੱਖ ਉਮਰ ਦੇ ਬੱਚਿਆਂ ਅਤੇ ਬਜ਼ੁਰਗਾਂ ਲਈ ਕਰਨਾ ਹੋਵੇਗਾ। ਲੋੜ ਹੈ ਕਿ ਅਸੀਂ ਸ਼ਬਦ ਗੁਰੂ ਨੂੰ ਕੰਪਿਊਟਰ ਉੱਤੇ ਉਜਾਗਰ ਕਰੀਏ।



ਇਸ ਲੇਖ ਦੇ ਨਿਸ਼ਕਰਸ਼ ਵਜੋਂ ਅਸੀਂ ਰੇਖਾ-ਚਿੱਤਰ 4 ਮੁਤਾਬਕ ਪੰਜ ਪ੍ਰਮੁਖ ਕਾਰਜਾਂ ਦੀ ਨਿਸ਼ਾਨਦੇਹੀ ਕਰੀਏ।

ਸਭ ਤੋਂ ਪਹਿਲਾਂ ਹਰ ਤਰ੍ਹਾਂ ਦੀ ਧੜੇਬੰਦੀ ਭੁਲਾ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਰਹਿਨੁਮਾਈ ਥੱਲੇ ਇਕੱਠੇ ਹੋਣਾ ਹੋਵੇਗਾ। ਅਸੀਂ ਇਹ ਵੀ ਯਕੀਨੀ ਬਣਾਈਏ ਕਿ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਨਹੀਂ ਸਿੱਖ ਸੰਗਤ ਦੀ ਸਰਵੋਤਮ ਸ਼ਖ਼ਸੀਅਤ ਵਜੋਂ ਚੁਣੇ ਜਾਣ। ਇਹ ਚੋਣ ਧੜੇਬੰਦੀ ਤੋਂ ਉੱਪਰ ਉੱਠ ਕੇ ਸਮੂਹ ਸਿੱਖ ਸੰਗਤ ਕਰੇ। ਇਹ ਵੀ ਜ਼ਾਬਤਾ ਕਾਇਮ ਕਰੀਏ ਕਿ ਅਕਾਲ ਤਖ਼ਤ ਸਾਹਿਬ ਦੀ ਚੋਣ ਨੂੰ ਕੋਈ ਵੀ ਧਿਰ ਸਰਕਾਰੀ ਅਦਾਲਤਾਂ ਵਿਚ ਚੁਣੌਤੀ ਨਾ ਦੇ ਸਕੇ। ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ ਦੇ ਸਹਿਯੋਗ ਲਈ ਸਿੰਘ ਸਾਹਿਬਾਨ ਦੇ ਨਾਲ ਨਾਲ ਵੱਖ ਵੱਖ ਖੇਤਰਾਂ ਵਿਚ ਮੁਹਾਰਤ ਹਾਸਿਲ ਕਰਨ ਵਾਲੇ ਪਤਵੰਤੇ ਸੱਜਣ ਨਾਮਜ਼ਦ ਕੀਤੇ ਜਾਣ।






ਅਸੀਂ ਆਪਣਾ ਮਹਾਨ ਵਿਰਸਾ ਪਹਿਚਾਣੀਏ, ਇਤਿਹਾਸ, ਧਰਮ, ਸਭਿਆਚਾਰ ਬਾਰੇ ਜੋ ਵੀ ਕਿੰਤੂ ਅਤੇ ਸ਼ੰਕੇ ਹਨ, ਉਨ੍ਹਾਂ ਬਾਰੇ ਪ੍ਰੈੱਸ ਵਿਚ ਜਾਣ ਦੀ ਜਲਦਬਾਜ਼ੀ ਤੋਂ ਗੁਰੇਜ਼ ਕਰੀਏ। ਸ਼ੰਕੇ, ਗੁੰਝਲਾਂ ਅਤੇ ਕਿੰਤੂ ਸੁਲਝਾਣ ਲਈ ਵੱਖ ਵੱਖ ਖੇਤਰਾਂ ਦੇ ਵਿਦਵਾਨਾਂ ਦੇ ਪੈਨਲਾਂ ਨੂੰ ਵੱਖ ਵੱਖ ਕੰਮ ਸੌਂਪੀਏ। ਵਿਦਵਾਨਾਂ ਦੇ ਸੁਝਾਵਾਂ ਨੂੰ ਲਾਗੂ ਕਰਨ ਲਈ ਹਰ ਹੀਲੇ ਯਤਨ ਕਰੀਏ। ਜੇ ਅਸੀਂ ਵਿਦਵਾਨਾਂ ਦੇ ਸੁਝਾਵਾਂ ਦਾ ਸਤਿਕਾਰ ਨਹੀਂ ਕਰਦੇ ਤਾਂ ਧਰਮ ਉੱਚੀ ਸੁੱਚੀ ਰਾਏ ਨਾਲੋਂ ਕੱਟ ਕੇ ਪਿਛਾਂਹ ਖਿੱਚੂ ਤਾਕਤਾਂ ਦੀ ਰਹਿਨੁਮਾਈ ਹੇਠ ਚਲਾ ਜਾਏਗਾ।

ਸੰਸਾਰ ਪੱਧਰ ਉੱਤੇ ਮਾਹੌਲ ਦੀ ਸੰਭਾਲ ਬਾਰੇ, ਨਸ਼ਿਆਂ ਨੂੰ ਰੋਕਣ ਲਈ, ਰੰਗ ਜਾਤਪਾਤ ਨਸਲੀ ਵਿਤਕਰੇ ਦੇ ਖਿਲਾਫ਼, ਜ਼ੁਲਮ ਤੇ ਅਨਿਆਂ ਦੇ ਖਿਲਾਫ਼ ਜਿੰਨੀਆਂ ਵੀ ਲਹਿਰਾਂ ਸੰਗਠਿਤ ਹੋ ਰਹੀਆਂ ਹੋਣ ਅਸੀਂ ਗੁਰੂ ਸਾਹਿਬਾਨ ਦੇ ਜੀਵਨ ਮਨੋਰਥਾਂ ਅਤੇ ਫਲਸਫ਼ੇ ਦੀ ਰੋਸ਼ਨੀ ਵਿਚ ਇਨ੍ਹਾਂ ਲਹਿਰਾਂ ਵਿਚ ਵਧ ਚੜ੍ਹ ਕੇ ਹਿੱਸਾ ਲਈਏ। ਵੱਖ ਵੱਖ ਤਨਜੀਮਾਂ ਫ਼ਿਰਕਿਆਂ ਨਾਲ ਰਾਬਤਾ ਕਾਇਮ ਕਰੀਏ।

ਆਧੁਨਿਕ ਪ੍ਰਚਾਰ ਮਾਧਿਅਮਾਂ ਅਤੇ ਤਕਨੀਕਾਂ ਨੂੰ ਸਿੱਖੀ ਦੇ ਮੂਲ ਮਨੋਰਥਾਂ ਦੇ ਪ੍ਰਚਾਰ ਹਿਤ ਅਪਣਾ ਕੇ, ਪ੍ਰਚਾਰ ਲਈ ਨਵੀਆਂ ਤਕਨੀਕਾਂ ਅਤੇ ਮਾਧਿਅਮਾਂ ਦੀ ਵਰਤੋਂ ਯੋਗ ਨਵੀਂ ਸਾਹਿਤਕ ਧਾਰਮਿਕ ਪ੍ਰਚਾਰ ਸਾਮਗ੍ਰੀ ਜਿਵੇਂ— ਰੇਖਾ ਚਿੱਤਰ, ਲੜੀਆਂ, ਐਨੀਮੇਸ਼ਨ ਫ਼ਿਲਮਾਂ, ਕੈਸਿਟਾਂ, ਮਾਡਲ, ਮਲਟੀ ਮੀਡੀਆ ਸਾਮਗ੍ਰੀ ਤਿਆਰ ਕਰੀਏ। ਅੰਤਰਰਾਸ਼ਟਰੀ ਸੈਮੀਨਾਰਾਂ, ਕਾਨਫ਼ਰੰਸਾਂ, ਇਲਸਟਰੇਟਿਡ ਲੈਕਚਰ, ਵਰਕਸ਼ਾਪ ਅਤੇ ਟਰੇਨਿੰਗ ਕੋਰਸਿਸ, ਆਯੋਜਿਤ ਕਰੀਏ, ਮੁਕਾਬਲੇ ਕਰਵਾਈਏ।

ਸੰਸਾਰ ਦੇ ਪ੍ਰਮੁੱਖ ਦੇਸ਼ਾਂ ਅਤੇ ਭਾਰਤ ਦੇ ਵੱਖ ਵੱਖ ਸੂਬਿਆਂ ਦੀਆਂ ਰਾਜਧਾਨੀਆਂ ਵਿਚ ਸਿੱਖੀ ਵਿਕਾਸ ਕੇਂਦਰ, ਗੁਰਦੁਆਰਾ, ਮਿਊਜ਼ੀਅਮ, ਆਰਟਗੈਲਰੀ, ਸੂਚਨਾ ਕੇਂਦਰਾਂ, ਕਾਲਜ, ਹਸਪਤਾਲ, ਜੇ ਸੰਭਵ ਹੋਵੇ ਤਾਂ ਯੂਨੀਵਰਸਿਟੀ ਆਦਿ ਇਸ ਵਿਕਾਸ ਕੇਂਦਰ ਦੇ ਅੰਗ ਹੋਣ ਤੇ ਇਨ੍ਹਾਂ ਨੂੰ ਵਿਕਸਿਤ ਕਰੀਏ। ਸਮਾਜਕ ਅਤੇ ਧਾਰਮਿਕ ਸਹੂਲਤਾਂ ਦਾ ਜਾਲ ਵਿਛਾ ਦੇਈਏ।

ਇਹ ਸਭ ਕਰਦੇ ਹੋਏ ਨਿੱਤਨੇਮ ਨਾਲ ਗੁਰਦੁਆਰੇ ਜਾਈਏ ਅਤੇ ਧਾਰਮਿਕ ਕੰਮਾਂ ਦੇ ਵਿਕਾਸ ਲਈ ਸਮਾਂ ਵੀ ਕੱਢੀਏ ਤੇ ਦਸਵੰਧ ਵੀ।

# ਸਿੱਖ ਪਛਾਣ ਦਾ ਮੁੱਦਾ - ਕੁਝ ਅਹਿਮ ਨੁਕਤੇ

*ਨਵਤੇਜ ਸਿੰਘ*

21ਵੀਂ ਸਦੀ ਵਿਚ ਸਿੱਖਾਂ ਨੂੰ ਦਰਪੇਸ਼ ਚੁਣੌਤੀਆਂ ਵਿਚ ਸਿੱਖ ਪਛਾਣ ਦਾ ਮੁੱਦਾ ਇਕ ਗੰਭੀਰ ਮਸਲਾ ਹੈ। ਇਸ ਦਾ ਆਧਾਰ ਰਾਜਨੀਤਕ ਤੇ ਸਭਿਆਚਾਰਕ ਹੈ। ਇਹ ਚੁਣੌਤੀ ਸਿੱਖ ਪਛਾਣ ਨੂੰ ਬਾਹਰੋਂ ਤੇ ਅੰਦਰੋਂ ਦੋਹਾਂ ਹਾਲਤਾਂ ਵਿਚ ਮੌਜੂਦ ਹੈ। ਪਰ ਸੁਆਲ ਪੈਦਾ ਹੁੰਦਾ ਹੈ ਕਿ ਸਿੱਖ ਪਛਾਣ ਇਨ੍ਹਾਂ ਦੋਹਾਂ ਚੁਣੌਤੀਆਂ ਨੂੰ ਇਸ ਸਦੀ ਵਿਚ ਕਿਵੇਂ ਨਜਿੱਠੇਗੀ ਜਾਂ ਨਜਿੱਠ ਸਕਣ ਦੀ ਸਮਰਥਾ ਵੀ ਰੱਖਦੀ ਹੈ?

ਸਿੱਖ ਪਛਾਣ ਦਾ ਮਸਲਾ ਸਿੱਖ ਧਰਮ ਦੇ ਆਰੰਭ ਹੋਣ ਤੋਂ ਵਿਕਸਿਤ ਹੋਣ ਦੇ ਮੁੱਢਲੇ ਪੜਾਅ ਦੌਰਾਨ ਹੀ ਹੋਂਦ ਵਿਚ ਆ ਗਿਆ ਸੀ। ਸਿੱਖ ਸਾਹਿਤ ਵਿਚ ਅੰਦਰੂਨੀ ਤੇ ਬਾਹਰੀ ਵਿਰੋਧਾਂ ਬਾਰੇ ਕਾਫ਼ੀ ਜਾਣਕਾਰੀ ਉਪਲਬਧ ਹੈ। ਬੇਸ਼ਕ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਪਛਾਣ ਨੂੰ ਖਾਲਸਾ ਪਛਾਣ ਦੇ ਕੇ ਵਧੇਰੇ ਪਰਪੱਕ ਕੀਤਾ। ਫਿਰ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਲ ਸਮੇਂ ਸਿੱਖ ਪਛਾਣ ਵਿਚ ਗਿਣਨਾਤਮਕ ਵਾਧਾ ਰਾਜਸੀ ਸ਼ਕਤੀ ਅਧੀਨ ਹੋਇਆ ਪਰ ਜਲਦੀ ਹੀ ਅੰਗਰੇਜ਼ੀ ਰਾਜ-ਕਾਲ ਦੇ ਮੁਢਲੇ ਸਾਲਾਂ ਦੌਰਾਨ ਇਸ ਵਿਚ ਗਿਣਤੀ ਪੱਖੋਂ ਗਿਰਾਵਟ ਨਜ਼ਰ ਆਈ। ਇਸ ਬਦਲਦੇ ਸੰਦਰਭ ਨੇ ਚੇਤੰਨ ਸਿੱਖ ਸ਼ਕਤੀਆਂ ਨੂੰ ਇਸ ਪ੍ਰਤੀ ਜਾਗਰੂਕ ਕੀਤਾ ਅਤੇ ਇਉਂ ਨਾਮਧਾਰੀ ਲਹਿਰ ਤੋਂ ਬਾਅਦ ਸਿੰਘ ਸਭਾ ਲਹਿਰ ਹੋਂਦ ਵਿਚ ਆਈ।

ਇਸ ਸਮਾਜੀ-ਧਾਰਮਿਕ ਸ਼ਕਤੀ ਨੇ ਜਿੱਥੇ ਦੂਸਰੀਆਂ ਪਛਾਣਾਂ ਦੇ ਮੁਕਾਬਲੇ ਸਿੱਖ ਪਛਾਣ ਦੇ ਮੁੱਦੇ ਤੇ ਗਹਿਰੀ ਬਹਿਸ ਚਲਾਈ, ਉਥੇ ਆਪਣੀ ਪਛਾਣ ਵਿਚ ਮੌਜੂਦ ਊਣਤਾਈਆਂ ਵੱਲ ਵੀ ਉਚੇਚਾ ਧਿਆਨ ਦਿੱਤਾ। ਸਿੱਟੇ ਵਜੋਂ ਸਿੱਖ ਇਕ ਵੱਖਰੀ ਪਛਾਣ ਸਥਾਪਤ ਕਰਨ ਦੀ ਭਾਵਨਾ ਨੂੰ ਮਜਬੂਤੀ ਮਿਲੀ ਅਤੇ 'ਹਮ ਹਿੰਦੂ ਨਹੀਂ' ਦੇ ਸੰਕਲਪ ਨੂੰ ਇਸ ਪਰਿਪੇਖ ਵਿਚ ਵਧੇਰੇ ਸ਼ਕਤੀ ਪ੍ਰਾਪਤ ਹੋਈ। ਪਰ ਇਹ ਸੰਕਲਪ ਕੋਈ ਨਵਾਂ ਨਹੀਂ ਸੀ ਬਲਕਿ ਸਿੱਖ ਧਰਮ ਦੇ ਜਨਮ ਲੈਣ ਦੇ ਸਮੇਂ ਤੋਂ ਹੀ ਇਕ ਮੂਲ ਆਧਾਰ ਦੇ ਤੌਰ ਤੇ ਕੰਮ ਕਰ ਰਿਹਾ ਸੀ।

ਬਦਲੀਆਂ ਰਾਜਸੀ ਪ੍ਰਸਥਿਤੀਆਂ ਅਧੀਨ ਅੰਗਰੇਜ਼ ਸ਼ਾਸਨ ਧਾਰਮਿਕ ਘਟ ਗਿਣਤੀਆਂ ਪ੍ਰਤੀ ਨਰਮ ਰਵੱਈਆ ਰੱਖ ਰਿਹਾ ਸੀ। ਜਿੱਥੇ ਹਿੰਦੂ ਤੇ ਮੁਸਲਿਮ ਬਹੁ-ਗਿਣਤੀ ਕਾਰਨ ਇਕ ਖ਼ਾਸ ਭੂਗੋਲਿਕ ਪਿੱਠਭੂਮੀ ਵਿਚ ਆਪਣੀ ਹੋਂਦ ਦਾ ਅਹਿਸਾਸ ਕਰਵਾ ਰਹੇ ਸਨ ਉਥੇ

ਸਿੱਖਾਂ ਨੂੰ ਇਸ ਤਰ੍ਹਾਂ ਪੇਸ਼ ਕਰਨ ਵਿਚ ਦਿੱਕਤ ਆ ਰਹੀ ਸੀ। ਕਿਉਂਕਿ ਭੂਗੋਲਿਕ ਤੌਰ 'ਤੇ ਸਿੱਖ ਖਿੰਡੇ ਹੋਏ ਸਨ। ਬੇਸ਼ਕ ਅੰਗਰੇਜ਼ਾਂ ਤੋਂ ਪਹਿਲਾਂ ਸਿੱਖ ਇਕ ਵੱਡੀ ਰਾਜਨੀਤਕ ਸ਼ਕਤੀ ਰਹੇ ਸਨ। ਅੰਗਰੇਜ਼ੀ ਰਾਜ ਦਾ ਸਭ ਤੋਂ ਵਧ ਨੁਕਸਾਨ ਮੁਸਲਮਾਨਾਂ ਤੋਂ ਬਾਅਦ ਸਿੱਖਾਂ ਨੂੰ ਹੋਇਆ ਕਿਉਂਕਿ ਅੰਗਰੇਜ਼ੀ ਤਾਕਤ ਨੇ ਮੁੱਖ ਤੌਰ 'ਤੇ ਇਹਨਾਂ ਦੋਹਾਂ ਤੋਂ ਹੀ ਹਿੰਦੋਸਤਾਨ ਦਾ ਰਾਜ-ਭਾਗ ਖੋਹਿਆ ਸੀ।

ਇਸ ਦੌਰਾਨ ਸਿੱਖ ਰਾਜ ਦੇ ਪਤਨ ਬਾਰੇ ਕਈ ਤਰ੍ਹਾਂ ਦੇ ਵਿਚਾਰ ਵੀ ਮਿਲਦੇ ਰਹੇ ਜਿਹਨਾਂ ਵਿਚ ਰਾਜਸੀ ਤੇ ਸਭਿਆਚਾਰਕ ਕਾਰਨਾਂ ਦੀ ਭਰਮਾਰ ਹੈ। ਪੰਜਾਬ ਤੇ ਬੰਗਾਲ ਦੀ 1947 ਵਿਚ ਵੰਡ ਨੇ ਸਿੱਖਾਂ ਨੂੰ ਹੋਰ ਵੀ ਕਸੂਤੀ ਸਥਿਤੀ ਵਿਚ ਫਸਾ ਦਿੱਤਾ। ਅੰਗਰੇਜ਼ ਸ਼ਾਸਕ ਬੇਸ਼ਕ ਸਿੱਖ ਪਛਾਣ ਨੂੰ ਤਾਂ ਮੰਨਦੇ ਸਨ ਪਰ ਭੂਗੋਲਿਕ ਪ੍ਰਸਥਿਤੀਆਂ ਨੇ ਸਿੱਖਾਂ ਲਈ ਕੁਝ ਵੀ ਨਾ ਹੋਣ ਦਿੱਤਾ। ਅਖ਼ੀਰ ਹਾਲਤਾਂ ਪ੍ਰਤੀ ਬੇਬਸੀ 'ਤੇ ਸਮਝੌਤਾ। ਆਜ਼ਾਦੀ ਤੋਂ ਬਾਅਦ ਨਵੀਂ ਸਿੱਖ ਲੀਡਰਸ਼ਿਪ ਨੂੰ ਬਦਲੇ ਵਾਤਾਵਰਣ ਵਿਚ ਕੁਝ ਵੀ ਬਦਲਿਆ ਹੋਇਆ ਨਾ ਜਾਪਿਆ। ਨਤੀਜਾ ਪੰਜਾਬੀ ਸੂਬਾ ਅੰਦੋਲਨ, ਸਿੱਖ ਲੀਡਰਸ਼ਿਪ ਸਿੱਖ ਸਟੇਟ ਮੰਗਣ ਦੀ ਬਜਾਏ ਪੰਜਾਬੀ ਸੂਬਾ ਬਣਾਉਣ ਲਈ ਜਦੋ-ਜਹਿਦ ਕਰਨ ਲੱਗੀ। ਬੇਸ਼ਕ 1966 ਵਿਚ ਇਹ ਮੰਗ ਅੱਧ-ਪਚੱਧੀ ਮੰਨ ਲਈ ਗਈ ਪਰ ਫਿਰ ਵੀ ਆਧਾਰ ਰੂਪ ਵਿਚ, ਮੌਜੂਦ ਸਿੱਖ ਪਛਾਣ ਦੇ ਸੰਕਲਪ ਨੂੰ ਚੁਣੌਤੀਆਂ ਕਾਇਮ ਰਹੀਆਂ। ਨਤੀਜਾ ਖਾਲਿਸਤਾਨ ਲਹਿਰ, ਜਿਸ ਨਾਲ ਸਿੱਖ ਪਛਾਣ ਦਾ ਮੁੱਦਾ ਅੰਤਰਰਾਸ਼ਟਰੀ ਪੱਧਰ ਤੇ ਉਜਾਗਰ ਹੋਇਆ। ਇਕ ਵੇਰ ਫਿਰ ਪਛਾਣ ਦੇ ਸੰਕਲਪ ਬਾਰੇ ਬਹਿਸ ਛਿੜੀ ਪਰ ਜਿਵੇਂ ਆਸ ਸੀ ਨਿਕਲਿਆ ਕੁਝ ਨਹੀਂ। ਇਸ ਨਾਲ ਸਿੱਖਾਂ ਵਿਚ ਫਿਰ ਨਿਰਾਸ਼ਾ ਅਤੇ ਘਟੀਆਪਣ ਦਾ ਅਹਿਸਾਸ ਜ਼ਰੂਰ ਪੈਦਾ ਹੋਇਆ।



ਇੱਕੀਵੀਂ ਸਦੀ ਦੇ ਆਰੰਭ ਵਿਚ ਸਿੱਖ ਪਛਾਣ ਨਾਲ ਜੁੜੇ ਦੋ ਮੁੱਦੇ ਫਿਰ ਅਹਿਮ ਹਨ। ਪਹਿਲਾ ਰਾਜਸੀ ਤੇ ਦੂਜਾ ਸਭਿਆਚਾਰਕ। ਰਾਜਸੀ ਤੌਰ 'ਤੇ ਸਿੱਖ ਇਕ ਵੱਖਰੀ ਪਛਾਣ ਹੈ ਦੇ ਮੁੱਦੇ ਤੇ ਮੌਜੂਦਾ ਕੇਂਦਰੀ ਰਾਜਸੀ ਤਾਕਤ ਨੇ ਬਹਿਸ ਆਰੰਭ ਕਰਵਾਈ ਅਤੇ ਫਿਰ ਉਸ ਦੀ ਰਾਜਸੀ ਮਜਬੂਰੀ ਨੇ ਹੀ ਸਿੱਖ ਇਕ ਵੱਖਰੀ ਪਛਾਣ ਹੈ ਦੇ ਸੰਕਲਪ ਨੂੰ ਸਵੀਕਾਰ ਕੀਤਾ। ਅਸਲ ਵਿਚ ਇਸ ਦੇਸ਼ ਦੀ ਲੋਕਤੰਤਰੀ ਪ੍ਰਣਾਲੀ ਵਿਚ ਮੌਜੂਦ ਬਹੁਗਿਣਤੀ ਰਾਜਸੀ ਤਾਕਤਾਂ ਸਮੇਂ ਸਮੇਂ 'ਤੇ ਘੱਟ-ਗਿਣਤੀਆਂ ਦੀ ਹੋਂਦ ਦੇ ਸੁਆਲ ਨੂੰ ਖੜ੍ਹਾ ਕਰਕੇ ਵੋਟਾਂ ਭਰਮਾਉਣ ਤੇ ਹਥਿਆਉਣ ਦੇ ਜੰਤਰ ਵਜੋਂ ਵਰਤਦੇ ਹਨ। ਨਤੀਜਾ, ਘੱਟ ਗਿਣਤੀਆਂ ਦਾ ਨੁਕਸਾਨ, ਬੇਗਾਨਗੀ ਦਾ ਅਹਿਸਾਸ ਅਤੇ ਉਹਨਾਂ ਦੀ ਹੋਂਦ ਨੂੰ ਘਟੀਆ ਤਰੀਕੇ ਰਾਹੀਂ ਪਰਪੱਕ ਕਰਨਾ। ਭਾਵੇਂ ਵਕਤੀ ਤੌਰ 'ਤੇ ਸਿੱਖ ਪਛਾਣ ਨੂੰ ਉਸ ਸਮੇਂ ਸਵੀਕਾਰ ਕਰ ਲਿਆ ਗਿਆ ਹੈ ਪਰ ਇਸ ਪਛਾਣ ਨੂੰ ਰਾਜਨੀਤਕ ਤੌਰ 'ਤੇ ਕਾਇਮੀ ਲਈ ਚੁਣੌਤੀ ਹਮੇਸ਼ਾ ਬਰਕਰਾਰ ਰਹੇਗੀ ਕਿਉਂਕਿ ਇਹ ਇਸ ਮੁਲਕ ਦੀ ਲੋਕਤੰਤਰੀ ਪ੍ਰਣਾਲੀ ਦੀ ਤਰੁੱਟੀ ਦੀ ਇਕ ਪ੍ਰਮੁੱਖ ਵਿਸ਼ੇਸ਼ਤਾ ਹੈ।

ਦੂਜਾ, ਮੁੱਖ ਸੁਆਲ ਸਿੱਖ ਪਛਾਣ ਦੇ ਨਾਲ ਨਾਲ ਸਿੱਖ ਹਿਤਾਂ ਦਾ ਹੈ। ਬੇਸ਼ਕ ਇਹ

ਵੀ ਰਾਜਨੀਤਕ ਮੁੱਦਾ ਹੈ। ਸਿੱਖ ਪਛਾਣ ਦੀ ਕਾਇਮੀ ਲਈ ਸਿੱਖ ਆਰਥਿਕਤਾ ਦੀ ਮਜਬੂਤੀ ਤੇ ਵਿਕਾਸ ਇਸ ਦਾ ਮੂਲ ਆਧਾਰ ਹਨ। ਚੰਡੀਗੜ੍ਹ ਦਾ ਮਸਲਾ, ਪੰਜਾਬੀ ਬੋਲਦੇ ਇਲਾਕੇ, ਪਾਣੀ ਅਤੇ ਬਿਜਲੀ ਸਰੋਤਾਂ ਦੇ ਅਧਿਕਾਰ ਦੇ ਮਸਲੇ ਸਿੱਖ ਆਰਥਿਕਤਾ ਦੀ ਮਜਬੂਤੀ ਦੇ ਆਧਾਰ ਹਨ। ਪਰ ਇਨ੍ਹਾਂ ਮਸਲਿਆਂ ਵੱਲ ਗੰਭੀਰਤਾ ਤੇ ਈਮਾਨਦਾਰੀ ਦੀ ਪਹੁੰਚ ਦੀ ਘਾਟ ਕਾਰਨ ਇਨ੍ਹਾਂ ਨੂੰ ਹੱਲ ਕਰਨ ਦੀ ਥਾਂ ਉਲਝਾਇਆ ਗਿਆ ਹੈ। ਮੌਜੂਦਾ ਸਿੱਖ ਲੀਡਰਸ਼ਿਪ ਜਿਸ ਕੋਲ ਰਾਜਸੀ ਤਾਕਤ ਵੀ ਹੈ, ਵੱਡੀ ਰਾਜਸੀ ਤਾਕਤ ਸਾਹਵੇਂ ਇਹਨਾਂ ਮੁੱਦਿਆਂ ਬਾਰੇ ਗੱਲ ਕਰਨ ਤੋਂ ਵੀ ਤ੍ਰਭਕਦੀ ਹੈ। ਜਿਸ ਨਾਲ ਸੰਵੇਦਨਸ਼ੀਲ ਸਿੱਖ ਮਨਾਂ ਵਿਚ ਮੌਜੂਦਾ ਸਿੱਖ ਰਾਜਸੀ ਸ਼ਕਤੀ ਪ੍ਰਤੀ ਰੋਸ ਵੀ ਮੌਜੂਦ ਹੈ।

ਰਾਜਸੀ ਤੇ ਆਰਥਿਕ ਮਸਲਿਆਂ ਤੋਂ ਇਲਾਵਾ ਸਭਿਆਚਾਰਕ ਤੌਰ ਤੇ ਸਿੱਖ ਪਛਾਣ ਦੇ ਮਸਲੇ ਨੂੰ 21ਵੀਂ ਸਦੀ ਵਿਚ ਕਾਫ਼ੀ ਵੱਡੀ ਚੁਣੌਤੀ ਮੌਜੂਦ ਹੈ। ਇਹ ਸਿੱਖ ਪਛਾਣ ਦਾ ਅੰਦਰੂਨੀ ਤੇ ਬਾਹਰੀ ਮਸਲਾ ਵੀ ਹੈ। ਬਾਹਰੀ ਇਸ ਲਈ ਕਿ ਵਧ ਰਹੇ ਪਾਸਾਰ ਸਾਧਨਾਂ ਅਤੇ ਸਿੱਖ ਪਾਸਾਰ ਸਾਧਨਾਂ ਦੀ ਅਣਹੋਂਦ ਕਾਰਨ ਨਾ-ਕੇਵਲ ਗੁਰਮੁਖੀ ਭਾਸ਼ਾ ਬਲਕਿ ਸਿੱਖ ਸਭਿਆਚਾਰ ਵੀ ਵਡੇਰੇ ਸਭਿਆਚਾਰ ਦਾ ਹੀ ਇਕ ਅੰਗ ਜਾਪਣ ਲੱਗ ਪਿਆ ਹੈ। ਕਿਸੇ ਵੀ ਸਭਿਆਚਾਰ ਨੂੰ ਬਣਾਈ ਰੱਖਣ ਲਈ ਔਰਤਾਂ ਦੀ ਭੂਮਿਕਾ ਪ੍ਰਮੁੱਖ ਹੁੰਦੀ ਹੈ ਕਿਉਂਕਿ ਪਛਾਣ ਹਮੇਸ਼ਾ ਘਰ ਤੋਂ ਬਣਦੀ ਹੈ। ਇਸ ਸਮੇਂ ਸਿੱਖ ਔਰਤਾਂ ਵਧੇਰੇ ਕਰਕੇ ਵੱਡੇ ਸਭਿਆਚਾਰ ਦੀ ਜਕੜ ਵਿਚ ਨਾ-ਕੇਵਲ ਮਾਂ-ਬੋਲੀ ਨੂੰ ਨਕਾਰਦੀਆਂ ਹਨ ਬਲਕਿ ਰਹਿਣ-ਸਹਿਣ ਅਤੇ ਰੀਤੀ-ਰਿਵਾਜਾਂ ਨੂੰ ਵੀ ਤਿਲਾਂਜਲੀ ਦੇ ਰਹੀਆਂ ਹਨ। ਇਸ ਨੂੰ 'ਸਮੇਂ ਦੇ ਹਾਣ ਦਾ ਹੋਣਾ' ਆਖਿਆ ਜਾ ਰਿਹਾ ਹੈ ਜਿਸ ਦਾ ਅਰਥ ਸਮਝਣਾ ਕਾਫ਼ੀ ਮੁਸ਼ਕਲ ਹੈ। ਇਉਂ ਨਵੀਂ ਸਿੱਖ ਪਨੀਰੀ ਆਪਣੀ ਹੀ ਪਛਾਣ ਤੇ ਬੋਲੀ ਨਾਲ ਨਫ਼ਰਤ ਜਿਹੀ ਮਹਿਸੂਸ ਕਰਦੀ ਹੈ ਅਤੇ ਇਨ੍ਹਾਂ ਅੰਦਰ ਘਟੀਆਪਣ ਦਾ ਅਹਿਸਾਸ ਹਾਵੀ ਹੋ ਰਿਹਾ ਹੈ। ਜਿਸ ਨਾਲ ਸਿੱਖ ਪਛਾਣ ਦਾ ਮਸਲਾ ਇਕ ਗੰਭੀਰ ਸੰਕਟ ਦੀ ਸਥਿਤੀ ਵਿਚੋਂ ਗੁਜ਼ਰ ਰਿਹਾ ਹੈ।

ਬੇਸ਼ਕ ਇਹ ਚੁਣੌਤੀਆਂ ਕਾਫ਼ੀ ਗੰਭੀਰ ਹਨ ਪਰ ਇਸ ਦੇ ਨਾਲਹੀ ਕੁਝ ਇਕ ਸਿੱਖ ਸ਼ਕਤੀਆਂ ਨੂੰ ਛੱਡ ਕੇ ਇਨ੍ਹਾਂ ਗੰਭੀਰ ਮਸਲਿਆਂ ਪ੍ਰਤੀ ਦੜ੍ਹ ਵੱਟਣ ਵਾਲੀ ਨੀਤੀ ਹੀ ਅਪਣਾਈ ਜਾ ਰਹੀ ਹੈ। ਇਸ ਦੇ ਦੋ ਕਾਰਨ ਹੋ ਸਕਦੇ ਹਨ। ਪਹਿਲੇ, ਕਿ ਸਿੱਖ ਪਛਾਣ ਦਾ ਮਸਲਾ ਮੌਜੂਦਾ ਪ੍ਰਸਥਿਤੀਆਂ ਵਿਚ ਬਾਹਰੀ ਤੌਰ 'ਤੇ ਤਾਂ ਹੈ ਹੀ, ਅੰਦਰੂਨੀ ਤੌਰ 'ਤੇ ਵੀ ਗੰਭੀਰ ਹੈ ਅਤੇ ਇਸ ਦਿਸ਼ਾ ਵਿਚ ਬਹਿਸ ਜਾਂ ਹੱਲ ਲੱਭਣ ਨਾਲ ਇਸ ਦੀ ਪੇਚੀਦਗੀ ਵਿਚ ਵਾਧਾ ਹੁੰਦਾ ਨਜ਼ਰ ਆਉਂਦਾ ਹੈ। ਦੂਜੇ, ਵ੍ਯਕਤੀ ਰਾਜਸੀ ਜ਼ਰੂਰਤ, ਜਿਸ ਨਾਲ ਕੁਝ ਕੁ ਸਿੱਖਾਂ ਨੂੰ ਬੇਸ਼ਕ ਲਾਭ ਪਹੁੰਚਦਾ ਹੈ, ਸਿੱਖ ਪਛਾਣ ਦਾ ਸਮੁੱਚੇ ਰੂਪ ਵਿਚ ਘਾਣ ਹੀ ਹੋ ਰਿਹਾ ਹੋਵੇਗਾ, ਅਤੇ ਇਉਂ 21ਵੀਂ ਸਦੀ ਵਿਚ ਸਿੱਖ ਪਛਾਣ ਨਾਲ ਜੁੜੇ ਮੁੱਦੇ ਮੁਢਲੇ ਰੂਪ ਵਿਚ ਕਾਇਮ ਰਹਿਣ ਦੀ ਹੀ ਸੰਭਾਵਨਾ ਹੈ।

# ਸਿੱਖ ਕੌਮ ਨੂੰ ਦਰਪੇਸ਼ ਕੁਝ ਚੁਣੌਤੀਆਂ

*ਹਰਨਾਮ ਸਿੰਘ ਸ਼ਾਨ*

ਵੀਹਵੀਂ ਸਦੀ ਦੇ ਅੰਤਲੇ ਤੇ ਇੱਕੀਵੀਂ ਸਦੀ ਦੇ ਆਰੰਭਲੇ ਸਮੇਂ ਦੌਰਾਨ, ਸਿੱਖ ਕੌਮ ਆਪਣੇ ਸ਼ਾਨਦਾਰ ਤੇ ਮਾਣ ਕਰਨਯੋਗ ਇਤਿਹਾਸ ਦੇ ਇਕ ਅਜੀਬ ਤੇ ਫ਼ਿਕਰਮੰਦ ਪਰ ਉੱਜਲੇ ਤੇ ਹੋਣੀਆਂ ਭਰਪੂਰ ਦੌਰ ਵਿਚੋਂ ਲੰਘ ਰਹੀ ਜਾਪਦੀ ਹੈ। ਸਿੱਖ ਸਤਿਗੁਰਾਂ ਦੇ ਨਾਮ-ਲੇਵੇ ਹੁਣ ਦੁਨੀਆਂ ਦੇ ਲਗਪਗ ਸਾਰੇ ਦੇਸ਼ਾਂ ਅਤੇ ਹਿੰਦੁਸਤਾਨ ਦੇ ਸਭ ਪ੍ਰਾਂਤਾਂ ਵਿਚ ਕੇਵਲ ਵਸ ਹੀ ਨਹੀਂ ਰਹੇ ਸਗੋਂ ਕਈ ਥਾਂ ਤਾਂ ਬੜੀਆਂ ਮੱਲਾਂ ਵੀ ਮਾਰ ਰਹੇ ਹਨ ਅਤੇ ਉਨ੍ਹਾਂ ਦਾ ਧਰਮ ਦੁਨੀਆਂ ਦੇ ਛੇ ਮੁੱਖ ਧਰਮਾਂ ਵਿਚ ਗਿਣਿਆ ਜਾ ਰਿਹਾ ਹੈ।

ਪਰ ਇਸੇ ਦੁਨੀਆਂ ਦੇ ਜਿਸ ਹਿੱਸੇ ਵਿਚ ਇਹ ਅੱਜ ਤੋਂ ਪੰਜ ਸੌ ਵਰ੍ਹੇ ਪਹਿਲਾਂ ਉਗਮਿਆ ਤੇ ਪਰਵਾਨ ਚੜ੍ਹਿਆ ਸੀ, ਉਸ ਵਿਚ ਤਾਂ ਇਹ ਇਕ ਚਿੰਤਾਜਨਕ ਤੇ ਹਾਨੀਕਾਰਕ (ਰੱਬ ਨਾ ਕਰੇ) ਜਿਹੀ ਸਥਿਤੀ ਦਾ ਸ਼ਿਕਾਰ ਹੋ ਰਿਹਾ ਜਾਪਦਾ ਹੈ। ਇਸ ਦੇ ਸ਼ਰਧਾਲੂਆਂ ਨੂੰ ਨਿਰਾਸ਼ ਤੇ ਡਾਵਾਂਡੋਲ ਕਰਨ ਲਈ, ਉਨ੍ਹਾਂ ਦੇ ਮਨੋਬਲ ਤੇ ਬਾਹੂਬਲ ਨੂੰ ਖੀਣ ਕਰਨ ਲਈ, ਉਨ੍ਹਾਂ ਦੇ ਸੁੰਦਰ ਤੇ ਕੁਦਰਤੀ ਸਰੂਪ ਨੂੰ ਵਟਾਉਣ ਲਈ, ਉਨ੍ਹਾਂ ਦੀ ਅਨੂਠੀ ਤੇ ਅਦੁੱਤੀ ਸਪਿਰਿਟ ਨੂੰ ਨਿਰਉਤਸ਼ਾਹੁਣ ਲਈ, ਉਨ੍ਹਾਂ ਦੇ ਚਰਿੱਤਰ ਤੇ ਵਕਾਰ ਨੂੰ ਵਿਗਾੜਨ ਲਈ, ਉਨ੍ਹਾਂ ਦੇ ਸਿਧਾਂਤ ਤੇ ਮਰਿਆਦਾ ਵਿਚ ਰਲੇ ਪਾਉਣ ਲਈ ਅਤੇ ਕਈ ਪ੍ਰਕਾਰ ਦੇ ਸ਼ੱਕਾਂ, ਸ਼ਰੀਕਿਆਂ, ਭਰਮਾਂ ਤੇ ਭੁਲੇਖਿਆਂ ਆਦਿ ਰਾਹੀਂ ਉਨ੍ਹਾਂ ਦੇ ਨਵੇਂ ਅਤੇ ਨਿਆਰੇ ਪੰਥ ਦਾ ਸ਼ੀਰਾਜ਼ਾ ਬਖੇਰਨ ਲਈ ਇਕ ਅਜਿਹੀ ਮਾਰੂ ਤੇ ਗਿਣੇ-ਮਿਥੀ 'ਖੇਡ' ਖੇਡੀ ਜਾ ਰਹੀ ਜਾਪਦੀ ਹੈ, ਜੋ ਇਤਨੀ ਸੂਖ਼ਮ, ਗੁੱਝੀ ਤੇ ਚਤਰ ਹੈ ਕਿ ਜੇ ਉਸ ਨੂੰ ਵੇਲੇ ਸਿਰ ਠੱਲ੍ਹ ਨਾ ਪਾਈ ਗਈ ਤਾਂ ਉਹ ਇਸ ਦੀਆਂ ਨੀਹਾਂ ਤਕ ਨੂੰ ਹੱਥ ਪਾਉਣ ਦੀ ਸੰਭਾਵਨਾ ਤੇ ਸਮਰੱਥਾ ਵੀ ਰੱਖਦੀ ਹੈ। ਇਸ ਦੇ ਕਈ ਵਿਸ਼ੇਸ਼ ਗੁਣ ਤੇ ਵਿਲੱਖਣ ਖ਼ੂਬੀਆਂ ਹੀ ਘਾਤਕ ਈਰਖਾ ਤੇ ਅਕਾਰਨ ਵੈਰ-ਵਿਰੋਧ ਦਾ ਕਾਰਨ ਜਾਂ ਸੋਮਾ ਬਣ ਰਹੀਆਂ ਹਨ। ਇਸ ਦੀਆਂ ਕਈ ਪਾਵਨ ਸੰਸਥਾਵਾਂ ਤੇ ਪਰੰਪਰਾਵਾਂ ਹਾਸੇ-ਮਜ਼ਾਕ ਤੇ ਹੱਲੇ-ਗੁੱਲੇ ਦਾ ਨਿਸ਼ਾਨਾ ਬਣਨ ਲੱਗ ਪਈਆਂ ਹਨ। ਇਸ ਦੇ ਕਈ ਮੁਢਲੇ ਤੇ ਅਸਲੀ ਮੁੱਦੇ (basic & real issues) ਇਉਂ ਵਿਸਰਦੇ ਜਾਂ ਵਿਸਾਰੇ ਜਾ ਰਹੇ ਹਨ ਜਿਵੇਂ ਕਿ ਉਹ ਕਦੇ ਹੋਏ-ਉਗਮੇ ਹੀ ਨਹੀਂ ਸਨ। ਇਉਂ ਹੀ, ਕਈ 'ਅਣਹੋਏ ਮੁੱਦੇ' (non-issues) ਜੋ ਕਦੇ ਵੀ ਇਸ ਕਿਸਮ ਦੇ ਮੁੱਦੇ ਨਹੀਂ ਸਨ ਉਗਮੇ ਜਾਂ ਉਸਰੇ, ਅਕਾਰਨ ਹੀ 'ਭਖਦੇ ਮੁੱਦੇ' (burning issues) ਬਣਾਏ ਜਾ ਰਹੇ ਹਨ ਜਿਨ੍ਹਾਂ ਕਰਕੇ ਕੌਮ ਦਾ ਬਹੁਤ ਸਾਰਾ ਧੰਨ ਤੇ ਧਿਆਨ, ਸਮਾਂ ਤੇ ਸ਼ਕਤੀ ਅਜਾਈਂ ਜਾ ਰਹੀ ਹੈ।

ਇਸ ਦੀ ਜਵਾਨੀ ਨੂੰ ਤਾਂ ਮਾਨੋ ਘੁਣ (ਰੱਬ ਬਚਾਏ) ਲੱਗਦਾ ਜਾ ਰਿਹਾ ਹੈ। ਪਤਿਤਪੁਣਾ (apostasy) ਜਿਥੇ ਉਸਦਾ ਖ਼ਾਲਸ ਸਰੂਪ ਮਿਟਾ ਰਿਹਾ ਹੈ, ਨਸ਼ੇਖੋਰੀ (drug addiction) ਉਸ ਦੇ ਮਨ ਤੇ ਤਨ ਨੂੰ ਨਿਗੁਣਾ, ਨਿਸੱਤਾ ਤੇ ਨਿਰਬਲ ਬਣਾ ਰਹੀ ਹੈ। ਤੱਛਿਆ-ਮੁੱਛਿਆ, ਚੁਸਤ (smart) ਤੇ ਧਰਮ-ਨਿਰਪੇਖ (secular) ਆਦਿ ਹੋਣ, ਬਣਨ ਜਾਂ ਦੱਸਣ ਦਾ ਫੋਕਾ ਤੇ ਦਿਖਾਵਟੀ ਚਾਅ ਉਸ ਨੂੰ ਆਪਣੇ ਅਸਲ ਤੇ ਆਦਰਸ਼ਕ ਧਰਮ-ਕਰਮ, ਰਹੁ-ਰੀਤ ਅਤੇ ਸਾਹਿਤ-ਇਤਿਹਾਸ ਤੇ ਪਰੰਪਰਾ ਆਦਿ ਤੋਂ ਬੇਖ਼ਬਰੀ (unawareness) ਉਸ ਨੂੰ ਆਪਦੀ ਮੁੱਖ ਧਾਰਾ (main stream) ਤੋਂ ਵੀ ਨਿਖੇੜ ਰਹੀ ਹੈ।

ਉਸ ਤੋਂ ਛੁੱਟ, ਕਈ ਤਰ੍ਹਾਂ ਦਾ ਸ਼ਖਸੀ ਪਾਖੰਡ ਤੇ ਡੇਰਾਦਾਰੀ ਆਡੰਬਰ ਅਤੇ ਦੁਰਾਚਾਰ, ਵਿਭਚਾਰ ਤੇ ਭ੍ਰਿਸ਼ਟਾਚਾਰ ਵਰਗੀਆਂ ਪਤਨ ਦੀਆਂ ਸੂਚਕ ਅਤੇ ਢਹਿੰਦੀ ਕਲਾ ਦੀਆਂ ਪਰੇਰਕ ਬਲਾਵਾਂ ਵੀ ਸਾਰੀ ਕੌਮ ਦੇ ਬਿੰਬ (image) ਹੈਸੀਅਤ (status) ਅਤੇ ਗੌਰਵ (prestige) ਆਦਿ ਦੀ ਚਿੱਟੀ ਚਾਦਰ ਉੱਤੇ ਦਾਗ਼ ਲਾ ਰਹੀਆਂ ਹਨ।

ਸਭ ਤੋਂ ਵੱਧ ਇਹ ਕਿ ਇਸ ਧਰਮ ਤੇ ਕੌਮ ਦੇ ਬਹੁਤ ਸਾਰੇ ਅਨੁਯਾਈ ਇਸ ਦੇ ਮੂਲ ਸਿਧਾਂਤ, ਖ਼ਾਲਸਈ ਸਰੂਪ ਤੇ ਸਪਿਰਿਟ ਅਤੇ ਇਤਿਹਾਸ ਰਵਾਇਤ ਤੇ ਮਰਿਆਦਾ ਆਦਿ ਦੀ ਲੋੜੀਂਦੀ ਜਾਣਕਾਰੀ ਤੇ ਮਹੱਤਤਾ ਤੋਂ ਵੀ ਨਾਵਾਕਿਫ਼ ਹੁੰਦੇ ਜਾ ਰਹੇ ਹਨ। ਇਸੇ ਕਰਕੇ ਇਹ ਇਸ ਦੀ ਉਸ ਉੱਤਮ ਮਾਨਸਿਕ ਦਸ਼ਾ ਤੇ ਉਚਤਮ ਸਰੀਰਕ ਅਵਸਥਾ ਤੋਂ ਵੀ ਵਾਂਝੇ ਜਾ ਰਹੇ ਹਨ ਜਿਸ ਨੂੰ ਸਿੱਖ ਸੰਕੇਤਾਵਲੀ ਵਿਚ "ਚੜ੍ਹਦੀ ਕਲਾ" ਆਖਿਆ ਜਾਂਦਾ ਹੈ ਅਤੇ ਜਿਸ ਨੂੰ ਉਚਾਰਦਿਆਂ ਹੀ ਸਿੱਖ ਅਰਦਾਸ ਨੂੰ ਇਉਂ ਅੰਤਾਇਆ ਜਾਂਦਾ ਹੈ:

*ਨਾਨਕ ਨਾਮ ਚੜ੍ਹਦੀ ਕਲਾ,*

*ਤੇਰੇ ਭਾਣੇ ਸਰਬੱਤ ਦਾ ਭਲਾ॥*

ਸਾਡੀ ਜਾਚੇ, ਸਿੱਖ ਧਰਮ ਤੇ ਕੌਮ ਦੀ ਸਭ ਤੋਂ ਵਿਸ਼ੇਸ਼ ਤੇ ਵਡਮੁੱਲੀ ਸੰਪਤੀ (assets) ਵੀ ਇਹੋ ਅਨੂਠੀ ਦਸ਼ਾ ਤੇ ਅਦੁੱਤੀ ਅਵਸਥਾ ਅਤੇ ਇਸ ਨਾਲ ਨਿਯਤ ਉਹ ਗੁਰੂ-ਨਿਵਾਜੀ 'ਰਹਿਤ-ਬਹਿਤ' ਹੈ ਜਿਸ ਦੀ ਜਾਣਕਾਰੀ, ਪੈਰਵੀ ਤੇ ਬਰਕਰਾਰੀ ਇਨ੍ਹਾਂ ਦੀ ਹੋਂਦ (existence) ਤੇ ਪਛਾਣ (identity) ਦੀ ਮੁੱਢਲੀ ਲੋੜ (basic need) ਇਨ੍ਹਾਂ ਦੀ ਪਰਫੁੱਲਤਾ ਤੇ ਸਥਿਰਤਾ ਦੀ ਗਾਰੰਟੀ, ਇਨ੍ਹਾਂ ਨੂੰ ਦਰਪੇਸ਼ ਚੁਣੌਤੀਆਂ ਦਾ ਜਵਾਬ ਅਤੇ ਸਮੱਸਿਆਵਾਂ ਦਾ ਬੜਾ ਹੀ ਕਾਰਗਰ ਤੇ ਅਜ਼ਮਾਇਆ ਹੋਇਆ ਹੱਲ ਹੈ।

**(2)**

ਇਹ ਪਾਵਨ ਸਿਧਾਂਤ ਤੇ ਸਰੂਪ ਅਤੇ ਇਨ੍ਹਾਂ ਦੇ ਸਿੱਟੇ ਵਜੋਂ ਪਰਾਪਤ ਹੋਈ "ਚੜ੍ਹਦੀ ਕਲਾ" ਦੀ ਸਪਿਰਿਟ ਸਿੱਖ ਕੌਮ ਨੂੰ, ਖਾਸ ਤੌਰ 'ਤੇ ਅਤੇ ਸਮੂਹ ਮਨੁੱਖਤਾ ਨੂੰ, ਆਮ ਤੌਰ 'ਤੇ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੀ ਬਖ਼ਸ਼ੀ ਹੋਈ ਸਭ ਤੋਂ ਵੱਡੀ ਵਿਲੱਖਣ ਦਾਤ ਹੈ। ਇਹ ਉਹ ਅਨੂਠੀ ਸਪਿਰਿਟ ਹੈ ਜਿਸ ਨੂੰ ਧੁਰ ਸਿਖਰ 'ਤੇ ਪਹੁੰਚਾਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਸਾਰਾ ਸਰਬੰਸ ਵੀ ਨਿਛਾਵਰ ਕਰ ਦਿੱਤਾ ਸੀ ਅਤੇ ਜਿਸ ਦੇ ਉਹ ਆਪ, ਅੰਤਲੇ ਸੁਆਸਾਂ ਤਕ, ਇਕ ਸਾਕਾਰ ਤੇ ਸਾਖਿਆਤ ਮੁਜੱਸਮ (embodiment) ਸਨ। ਇਹ

ਉਹ ਅਦੁੱਤੀ ਭਾਵਨਾ ਹੈ ਜੋ ਉਨ੍ਹਾਂ ਨੇ ਆਪਣੇ ਪੰਜ ਪਿਆਰਿਆਂ, ਚਾਰ ਸਾਹਿਬਜ਼ਾਦਿਆਂ, ਚਾਲੀ ਮੁਕਤਿਆਂ ਅਤੇ ਸਭ ਗੁਰਸਿੱਖਾਂ ਤੇ ਸ਼ਹੀਦ-ਮੁਰੀਦਾਂ ਵਿਚ, ਆਪਣੇ ਜੀਉਂਦੇ ਜੀਅ ਆਪੇ ਸਮੋਅ ਦਿੱਤੀ ਸੀ। ਇਹ ਉਹ ਬੇਮਿਸਾਲ ਅਵਸਥਾ ਹੈ, ਜਿਸ ਦੇ ਚਮਤਕਾਰਾਂ ਦਾ ਗਵਾਹ ਕੇਵਲ ਸਿੱਖਾਂ ਦਾ ਆਪੇ ਲਿਖਿਆ ਇਤਿਹਾਸ ਹੀ ਨਹੀਂ, ਉਨ੍ਹਾਂ ਗ਼ੈਰਸਿੱਖਾਂ ਦੀਆਂ ਇਤਿਹਾਸਕ ਲਿਖਤਾਂ ਵੀ ਹਨ, ਜਿਨ੍ਹਾਂ ਨੂੰ ਇਨ੍ਹਾਂ ਵਿਚੋਂ ਕੁਝ ਨੂੰ ਸਮੇਂ ਸਮੇਂ ਅੱਖੀ ਵੇਖਣ ਤੇ ਬਿਆਨਣ ਦਾ ਅਵਸਰ ਵੀ ਪ੍ਰਾਪਤ ਹੁੰਦਾ ਰਿਹਾ ਹੈ।

ਇਹ ਅਨੂਠੀ ਤੇ ਅਦੁੱਤੀ ਸਪਿਰਿਟ ਬੜੇ ਬਿਖੜੇ ਤੇ ਘਾਤਕ ਹਾਲਾਤ ਵਿਚ ਵੀ, ਪਿਛਲੀਆਂ ਤਿੰਨ ਸਦੀਆਂ ਦੌਰਾਨ, ਕਿਸੇ-ਨਾ-ਕਿਸੇ ਰੂਪ ਵਿਚ, ਖ਼ੂਬ ਪ੍ਰਜੱਵਲਤ ਰਹੀ ਹੈ। ਇਸੇ ਲਈ ਇਹ ਇਸ ਨਵੀਂ, ਭਾਵ ਇੱਕੀਵੀਂ ਸਦੀ ਦੀ ਇਸ ਗੱਲ ਦੀ ਆਸ ਰੱਖਦੀ ਅਤੇ ਮੰਗ ਵੀ ਕਰਦੀ ਹੈ ਕਿ ਇਹ ਉਸ ਦੌਰਾਨ ਵੀ ਵਧੇਰੇ ਚਾਅ ਤੇ ਉਤਸ਼ਾਹ ਨਾਲ ਪ੍ਰਜੱਵਲਤ ਰਹਿੰਦਿਆਂ ਗੁਰੂ ਦੇ ਸਿੱਖਾਂ ਸਮੇਤ ਸਭਨਾਂ ਮਨੁੱਖੀ ਹਿਰਦਿਆਂ ਨੂੰ ਉਵੇਂ ਵੀ ਰੁਸ਼ਨਾਉਂਦੀ, ਉਤਸ਼ਾਹੁੰਦੀ ਤੇ ਹੁਲਸਾਉਂਦੀ ਰਹੇ। ਸੋ, ਇੱਕੀਵੀਂ ਸਦੀ ਵਿਚ ਸਿੱਖ ਕੌਮ ਦਾ ਇਕ ਮੁੱਖ ਕਰਤੱਵ, ਸਾਡੀ ਜਾਚੇ, ਇਸ ਸਪਿਰਿਟ ਨੂੰ ਨਾ ਕੇਵਲ ਆਪਣੀ ਕੌਮ ਵਿਚ ਹੀ ਭਰਵੇਂ ਤੌਰ ’ਤੇ ਸੰਰਚਨਾ ਤੇ ਧਾਰਨਾ ਹੈ, ਸਗੋਂ ਇਸ ਨੂੰ ਸਮੂਹ ਮਨੁੱਖ ਜਾਤੀ ਵਿਚ ਵੀ ਪ੍ਰਚਾਰਨ ਤੇ ਪ੍ਰਸਾਰਨ ਲਈ ਨਿੱਗਰ ਤੇ ਉਸਾਰੂ ਉੱਦਮ ਕਰਨ ਵਾਸਤੇ ਲੱਕ ਬੰਨ੍ਹ ਲੈਣਾ ਹੈ।



ਜਿਵੇਂ ਅਸੀਂ ਤੁਸੀਂ ਸਾਰੇ ਜਾਣਦੇ ਹਾਂ, ਵੀਹਵੀਂ ਸਦੀ ਦੀ ਅਸ਼ਾਂਤ ਤੇ ਘਾਤਕ ਸਥਿਤੀ, ਇਸ ਦੇ ਜੰਮਪਲਾਂ ਦੀ ਸੁਆਰਥੀ ਨੀਤੀ ਤੇ ਆਪ-ਮੁਹਾਰੀ ਰੁਚੀ ਅਤੇ ਸਭਿਆਚਾਰਕ ਤੇ ਸਦਾਚਾਰਕ ਕੀਮਤਾਂ ਵਿਚ ਆਏ ਹੋਏ ਪਤਨ ਨੇ ਮਨੁੱਖ ਦੇ ਹਰ ਕਿਰਿਆ-ਖੇਤਰ ਨੂੰ ਗੰਧਾਲ ਤੇ ਭ੍ਰਿਸ਼ਟਾਅ ਦਿੱਤਾ ਜਾਪਦਾ ਹੈ। ਨਵੇਂ ਅਤੇ ਅਸਚਰਜ ਵਿਗਿਆਨਕ ਚਮਤਕਾਰਾਂ ਰਾਹੀਂ ਪ੍ਰਾਪਤ ਹੋਏ ਸੁੱਖਾਂ ਤੇ ਸਹੂਲਤਾਂ ਦੇ ਬਾਵਜੂਦ, ਨਿਰਾਸ਼ ਤੇ ਨਾਖੁਸ਼, ਡਰਿਆ ਤੇ ਸਹਿਮਿਆ ਹੋਇਆ, ਆਮ ਮਨੁੱਖ ਨਿੱਘਰਦਾ ਤੇ ਢਹਿੰਦੀ ਕਲਾ ਵਿਚ ਵਿਚਰਦਾ ਪ੍ਰਤੀਤ ਹੋ ਰਿਹਾ ਹੈ। ਇੱਕੀਵੀਂ ਸਦੀ ਨੂੰ ਵੀਹਵੀਂ ਸਦੀ ਦੀ ਇਹ ਅਸ਼ਾਂਤੀ, ਭ੍ਰਿਸ਼ਟਤਾ, ਨਿਰਾਸ਼ਤਾ, ਢਹਿੰਦੀ ਕਲਾ ਅਤੇ ਆਚਰਣਕ ਤੇ ਸਭਿਆਚਾਰਕ ਪਤਨ ਮਾਨੋ ਵਿਰਸੇ ਵਿਚ ਹੀ ਮਿਲੇਗਾ। ਇਸ ਦੀਆਂ ਅਜਿਹੀਆਂ ਦੂਸ਼ਿਤ ਸੁਗਾਤਾਂ ਦੇ ਨਾਲ-ਨਾਲ, ਵੀਹਵੀਂ ਸਦੀ ਦੌਰਾਨ ਦੋ ਮਹਾਨ ਸੰਸਾਰ-ਯੁੱਧਾਂ ਨਾਲ ਸੰਬੰਧਿਤ ਭਿਆਨਕ ਘਟਨਾਵਾਂ, ਨੁਕਸਾਨਾਂ ਤੇ ਨਤੀਜਿਆਂ ਤੋਂ ਛੁੱਟ, ਤੀਜੇ ਵਿਰਾਟ ਯੁੱਧ ਲਈ ਹੋ ਰਹੀਆਂ ਤਿਆਰੀਆਂ ਤੇ ਤੌਖਲੇ ਅਤੇ ਸਰਬਨਾਸ਼ਕ ਬੰਬਾਂ ਦੀ ਹੋ ਰਹੀ ਪਰਖ ਤੇ ਡਰਾਵੇ ਆਦਿ ਵੀ ਇਸ ਭਿਆਨਕ ਵਿਰਸੇ ਵਿਚ ਸ਼ਾਮਿਲ ਹੋਣਗੇ।

ਜਦੋਂ ਪਿਛਲੀ ਭਾਵ ਵੀਹਵੀਂ ਸਦੀ ਮੁੱਕ ਗਈ ਹੈ ਅਤੇ ਅਜੋਕੀ, ਭਾਵ ਇੱਕੀਵੀਂ, ਸਦੀ ਆਪਣਾ ਸਿਰ ਚੁੱਕ ਰਹੀ ਹੈ ਤਾਂ ਉਨ੍ਹਾਂ ਦੇ ਸੁਮੇਲ ਉੱਤੇ ਮਨੁੱਖਤਾ ਦੇ ਵੇਖਣ ਵਾਲੀ ਅੱਖ ਨੂੰ ਇਕ ਅਜਿਹੀ ਆਸ-ਕਿਰਨ ਨਜ਼ਰ ਆਏਗੀ ਜੋ ਸਤ੍ਹਾਰਵੀਂ ਸਦੀ ਦੇ ਅਸਤ ਤੇ ਅਠ੍ਹਾਰਵੀਂ ਸਦੀ ਦੇ ਉਦੈ ਨਾਲ ਸੰਬੰਧਿਤ ਦਿਸਹੱਦੇ ਉੱਤੇ ਇਸ ਦੇ ਉਪਮਹਾਂਦੀਪ, ਹਿੰਦੁਸਤਾਨ ਤੇ ਉੱਤਰ-ਪੱਛਮੀ ਕੋਨੇ ਵਿਚ ਵਾਕਿਆ ਆਨੰਦਪੁਰ ਨਾਂ ਦੇ ਨਗਰ ਤੋਂ, ਅੱਜ ਤੋਂ ਤਿੰਨ

ਸਦੀਆਂ ਪਹਿਲਾਂ ਉੱਠਣੀ ਆਰੰਭ ਹੋਈ ਸੀ। ਉਦੋਂ, 1699 ਦੀ ਵਿਸਾਖੀ ਵਾਲੇ ਦਿਨ, ਮਨੁੱਖਤਾ ਦੇ ਇਕ ਮਹਾਨ ਉਸਰੱਈਏ ਅਤੇ ਇਸ ਦੇ ਹੱਕਾਂ-ਹਿੱਤਾਂ ਦੇ ਅਦੁੱਤੀ ਰੱਖਿਅਕ, ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਨੰਗੀ ਤੇ ਲਿਸ਼ਕਦੀ ਤਲਵਾਰ ਸੂਤ ਕੇ 'ਮਾਨਸ ਕੀ ਜਾਤ' ਦੀ ਭਲਾਈ ਲਈ ਜੋ ਐਲਾਨ ਤੇ ਇਕਰਾਰ ਕੀਤਾ ਸੀ, ਉਸ ਨੇ ਇਸ ਲਈ ਜਿਥੇ ਨਵੀਆਂ ਨਰੋਈਆਂ ਹੋਣੀਆਂ ਨੂੰ ਲਿਸ਼ਕਾਅ ਦਿੱਤਾ ਸੀ, ਉਥੇ ਇਕ ਅਜਿਹੀ ਸਪਿਰਿਟ ਤੇ ਸਰੂਪ ਨੂੰ ਵੀ ਜਨਮ ਦੇ ਦਿੱਤਾ ਸੀ ਅਤੇ ਇਕ ਅਜਿਹਾ ਆਚਰਨ ਤੇ ਅਨੁਸ਼ਾਸਨ ਵੀ ਸਿਖਾ ਦਿੱਤਾ ਸੀ ਜੋ ਕੇਵਲ ਉਸ ਸਮੇਂ ਤੇ ਸਥਿਤੀ ਦਾ ਹੀ ਨਹੀਂ, ਹਰ ਸਮੇਂ ਤੇ ਸਥਿਤੀ ਦਾ ਹੀ ਉਨੇ ਹੀ ਹਾਣ ਦਾ ਸੀ, ਹੈ ਅਤੇ ਹੁੰਦਾ ਰਹੇਗਾ।

**(3)**

ਉਸ ਨਿਆਰੇ ਸਰੂਪ ਤੇ ਸਪਿਰਿਟ ਦੇ ਜਨਮਦਾਤਾ ਅਤੇ ਉਸ ਉੱਤਮ ਆਚਰਨ ਤੇ ਅਨੁਸ਼ਾਸਨ ਦੇ ਸਿੱਖਿਆਦਾਤਾ ਗੁਰੂ ਗੋਬਿੰਦ ਸਿੰਘ, ਖ਼ੁਦ ਆਪ ਇਹ ਬਹੁਪੱਖੀ ਸ਼ਖ਼ਸੀਅਤ ਦੇ ਮਾਲਕ ਅਤੇ ਬਹੁਭਾਂਤੀ ਗੁਣਾਂ ਦੇ ਗੁਥਲੇ ਸਨ। ਮਨੁੱਖੀ ਜਾਮੇ ਵਿਚ ਕੁਦਰਤ ਦੀਆਂ ਜਿੰਨੀਆਂ ਤੇ ਜਿਹੜੀਆਂ ਅਪੂਰਬ ਬਖਸ਼ਿਸ਼ਾਂ ਉਨ੍ਹਾਂ ਨੂੰ ਪ੍ਰਾਪਤ ਹੋਈਆਂ ਸਨ, ਓਨੀਆਂ ਤੇ ਉਜਿਹੀਆਂ ਸ਼ਾਇਦ ਹੀ ਕਿਸੇ ਹੋਰ ਵਿਅਕਤੀ ਨੂੰ ਨਸੀਬ ਹੋਈਆਂ ਹੋਣ ਤੇ ਫਿਰ ਜਿਸ ਸਿਆਣਪ, ਪਰਸੁਆਰਥ ਤੇ ਖੁਲ੍ਹਦਿਲੀ ਨਾਲ ਉਨ੍ਹਾਂ ਨੇ ਇਨ੍ਹਾਂ ਬਖ਼ਸ਼ਿਸ਼ਾਂ ਨੂੰ ਆਮ ਮਨੁੱਖਾਂ ਵਿਚ ਵੰਡਿਆ ਅਤੇ ਉਨ੍ਹਾਂ ਲਈ ਹੀ ਵਰਤਿਆ ਸੀ, ਉਨ੍ਹਾਂ ਦਾ ਸੁਭਾਗ ਵੀ ਕਿਸੇ ਵਿਰਲੇ ਨੂੰ ਹੀ ਪ੍ਰਾਪਤ ਹੋਇਆ ਹੋਵੇਗਾ।

ਇਹ ਇਸ ਲਈ ਵੀ ਕਿ ਗੁਰੂ ਗੋਬਿੰਦ ਸਿੰਘ ਖ਼ੁਦ ਆਪ ਵੀ ਕੁਝ ਇਸੇ ਤਰ੍ਹਾਂ ਦੇ ਅਸ਼ਾਂਤ ਸਮੇਂ ਤੇ ਘਾਤਕ ਸਥਿਤੀ ਵਿਚ ਜੰਮੇ, ਪਲੇ ਤੇ ਪਰਵਾਨ ਚੜ੍ਹੇ ਸਨ ਅਤੇ ਉਹ ਇਸੇ ਨਾਲ ਦਹਾਕਿਆਂ-ਬੱਧੀ ਭਰਵੀਂ ਤੇ ਬਹੁਪੱਖੀ ਟੱਕਰ ਲੈਂਦਿਆਂ, 42 ਵਰ੍ਹਿਆਂ ਦੀ ਅਲਪ ਅਵਸਥਾ ਵਿਚ ਹੀ, ਧਰਮ, ਕੌਮ, ਦੇਸ਼ ਤੇ ਮਨੁੱਖਤਾ ਦੀ ਦਰਵੱਟੜੀ ਉੱਤੇ ਸਹਿਤ ਪਰਵਾਰ, ਨਿਛਾਵਰ ਵੀ ਹੋ ਗਏ ਸਨ।

ਇਸ ਸੰਖੇਪ ਜਿਹੀ ਜੀਵਨ ਯਾਤਰਾ ਦੌਰਾਨ, ਜਿੰਨੀਆਂ ਤੇ ਜਿਸ ਤਰ੍ਹਾਂ ਦੀਆਂ ਚੁਣੌਤੀਆਂ ਤੇ ਸਮੱਸਿਆਵਾਂ ਗੁਰੂ ਗੋਬਿੰਦ ਸਿੰਘ ਜੀ ਨੂੰ ਪੇਸ਼ ਆਈਆਂ ਸਨ, ਓਨੀਆਂ ਤੇ ਉਜਿਹੀਆਂ ਇੰਨੇ ਥੋੜ੍ਹੇ ਜਿਹੇ ਜੀਵਨ-ਕਾਲ ਵਿਚ ਸ਼ਾਇਦ ਹੀ ਕਿਸੇ ਹੋਰ ਮਨੁੱਖ ਦੇ ਹਿੱਸੇ ਆਈਆਂ ਹੋਣ। ਫਿਰ ਜਿਸ ਸਬਰ, ਸੁਚੱਜ ਤੇ ਸੂਰਬੀਰਤਾ ਨਾਲ ਉਨ੍ਹਾਂ ਨੇ, ਬੜੀ ਬੇਬਸ ਤੇ ਬੇਸਰੋਸਾਮਾਨ ਹਾਲਤ ਵਿਚ ਵੀ, ਇਨ੍ਹਾਂ ਸਾਰੀਆਂ ਦਾ ਡੱਟ ਕੇ ਮੁਕਾਬਲਾ ਕੀਤਾ ਸੀ ਅਤੇ ਉਨ੍ਹਾਂ ਉੱਤੇ "ਫਤਿਹ" ਹੀ ਪ੍ਰਾਪਤ ਹੀ ਕੀਤੀ ਸੀ, ਉਸ ਦਾ ਵੀ ਉਨ੍ਹਾਂ ਤੇ ਉਜਿਹਾ ਮਾਣ ਸ਼ਾਇਦ ਹੀ ਕਿਸੇ ਹੋਰ ਇਨਸਾਨ ਨੂੰ ਨਸੀਬ ਹੋਇਆ ਹੋਵੇ।

**(4)**

ਗੁਰੂ ਗੋਬਿੰਦ ਸਿੰਘ ਜੀ ਨੇ ਇਸ "ਫਤਿਹ" ਨੂੰ ਹਮੇਸ਼ਾ "ਵਾਹਿਗੁਰੂ ਜੀ ਦੀ ਫਤਿਹ" ਆਖਿਆ ਤੇ ਮੰਨਿਆ ਸੀ। ਸੰਨ 1688 ਨੂੰ ਭੰਗਾਣੀ ਵਿਖੇ ਹੋਈ ਪਹਿਲੀ ਲੜਾਈ ਜਿੱਤਣ ਤੋਂ ਬਾਅਦ,

ਇਹ ਉਨ੍ਹਾਂ ਆਪ ਹੀ ਦੱਸਿਆ ਤੇ ਲਿਖਿਆ ਸੀ:

*ਭਈ ਜੀਤ ਮੇਰੀ॥ ਕ੍ਰਿਪਾ ਕਾਲ ਕੇਰੀ॥*[2]

ਅਕਾਲ ਪੁਰਖ ਦੀ ਹੋਂਦ ਵਿਚ ਅਜਿਹਾ ਵਿਸ਼ਵਾਸ, ਉਸ ਦੀ ਅਪਾਰ ਸ਼ਕਤੀ ਤੇ ਸਹਾਇਤਾ ਉੱਤੇ ਅਜਿਹਾ ਭਰੋਸਾ ਅਤੇ ਉਸ ਦੀ ਮਿਹਰਾਂ ਦਾ ਅਜਿਹਾ ਸ਼ੁਕਰਾਨਾ ਹੀ ਉਨ੍ਹਾਂ ਦੀ ਹਰ ਕਥਨੀ ਤੇ ਕਰਨੀ ਦਾ ਇਕੋ ਇਕ ਪਰੇਰਨਾ-ਸਰੋਤ ਅਤੇ ਪ੍ਰਮੁੱਖ ਸੰਚਾਲਕ ਸ਼ਕਤੀ (motivating force) ਸੀ। ਇਸੇ ਸਦਕੇ, ਉਹ ਅਟੱਲ, ਨਿਸਚੇ, ਦਰਿੜ ਇਰਾਦੇ, ਨਿਰਭੈਤਾ ਤੇ 'ਚੜ੍ਹਦੀ ਕਲਾ' ਦੇ ਪੁੰਜ ਬਣ ਉੱਭਰੇ ਸਨ, ਇਸੇ ਸਦਕੇ ਉਹ ਸਿਖਰੀ, ਸਵੈ-ਮਾਨ, ਸਵੈ-ਵਿਸ਼ਵਾਸ ਤੇ ਸਵੈ-ਸਮਰਪਨ ਦੇ ਇਕ ਮਹਾਨ ਮੁਜੱਸਮਾ ਬਣ ਵਿਚਰੇ ਸਨ। ਅਜਿਹੀ ਅਨੂਪਮ ਸ਼ਖ਼ਸੀਅਤ ਦਾ ਜੀਵਨ-ਸੰਦਰਭ ਤੇ ਸੰਘਰਸ਼, ਉਸ ਦੀ ਅਨੂਠੀ ਸਪਿਰਿਟ ਤੇ ਸੰਦੇਸ਼, ਇਸੇ ਲਈ ਨਾ ਕੇਵਲ ਉਸ ਦੇ ਆਪਣੇ ਸਮੇਂ ਤੇ ਸਥਿਤੀ ਲਈ ਹੀ ਕਾਰਗਰ ਸਿੱਧ ਹੋਇਆ ਸੀ, ਸਗੋਂ ਆਉਂਦੀਆਂ ਸਦੀਆਂ ਲਈ ਵੀ ਇਕ ਕਾਮਯਾਬ ਗਾਡੀ-ਰਾਹੀ ਬਣ ਗਿਆ ਸੀ ਅਤੇ ਹਮੇਸ਼ਾ ਬਨਿਆ ਰਹੇਗਾ।

ਇਹ ਸੰਘਰਸ਼ ਤੇ ਸੰਕੇਤ ਹੁਣੇ ਬੀਤੀ, ਭਾਵ ਵੀਹਵੀਂ ਸਦੀ ਵਿਚ ਵੀ ਇਸ ਹੱਦ ਤਕ ਸਫ਼ਲ ਤੇ ਪ੍ਰਾਸੰਗਕ (relevant) ਸਾਬਤ ਹੋਇਆ ਹੈ ਕਿ ਇਕ ਪ੍ਰਮੁੱਖ ਨੇਤਾ, ਮਹਾਤਮਾ ਕਰਮ ਚੰਦ ਗਾਂਧੀ, ਨੇ ਉਸ ਨੂੰ ਉਦੋਕੇ ਰਾਸ਼ਟਰੀ ਸੰਗਰਾਮ ਲਈ ਆਦਰਸ਼ਕ ਤੇ ਪ੍ਰਭਾਵਸ਼ਾਲੀ ਮਾਡਲ ਮੰਨਦਿਆਂ ਦੱਸਿਆ ਸੀ: The activities of Guru Gobind Singh were more similar to, and had a closer resemblence with the present national struggle than the work of any other great Indian of the former times.[3] ਅਰਥਾਤ, "ਗੁਰੂ ਗੋਬਿੰਦ ਸਿੰਘ ਜੀ ਦੀਆਂ ਸਰਗਰਮੀਆਂ ਪਿਛਲੇ ਸਮਿਆਂ ਦੇ ਕਿਸੇ ਵੀ ਮਹਾਨ ਹਿੰਦੁਸਤਾਨੀ ਦੇ ਕੰਮ-ਕਾਜ ਨਾਲੋਂ ਵਰਤਮਾਨ ਰਾਸ਼ਟਰੀ ਸੰਘਰਸ਼ ਨਾਲ ਵਧੇਰੇ ਮਿਲਦੀਆਂ-ਜੁਲਦੀਆਂ ਸਨ ਅਤੇ ਇਸ ਦੇ ਵਧੇਰੇ ਸਮਰੂਪ ਸਨ। ਗੁਰੂ ਗੋਬਿੰਦ ਸਿੰਘ ਜੀ ਦੀ ਬੀਰ-ਗਾਥਾ, ਘਾਲ ਕਮਾਈ ਤੇ ਦਿੱਤ-ਦੇਣ ਨੂੰ ਜਾਨਣ ਤੇ ਸਨਮਾਨਣ ਵਾਲੇ ਸਿਆਣਿਆਂ ਦਾ ਨਿਸਚਾ ਹੈ ਕਿ ਉਨ੍ਹਾਂ ਦਾ ਸੰਘਰਸ਼ ਤੇ ਸੰਦੇਸ਼ ਇੱਕੀਵੀਂ ਸਦੀ ਦੇ ਕੇਵਲ ਹਿੰਦੁਸਤਾਨ ਵਿਚ ਵੀ ਰਹਿ ਬਹਿ ਰਹੇ ਮਨੁੱਖ ਲਈ ਹੀ ਨਹੀਂ, ਸਗੋਂ ਸਮੂਹ ਮਨੁੱਖ ਜਾਤੀ ਲਈ ਉਵੇਂ ਹੀ ਕਾਰਗਰ ਤੇ ਪ੍ਰਾਸੰਗਕ ਹੋਵੇਗਾ। ਇਸ ਦੀ ਸਹੀ ਜਾਣਕਾਰੀ ਅਤੇ ਇਸ ਉੱਤੇ ਨਿਸਚੇ ਤੇ ਇਮਾਨਦਾਰੀ ਨਾਲ ਕੀਤਾ ਗਿਆ ਅਮਲ ਤਾਂ ਉਸ ਨੂੰ ਦਰਪੇਸ਼ ਚੁਣੌਤੀਆਂ ਨਾਲ ਟੱਕਰ ਲੈਂਦਿਆਂ, ਚੜ੍ਹਦੀ ਕਲਾ ਵਿਚ ਵਿਚਰਨ, ਸੁੱਖ ਦਾ ਸਾਹ ਮਾਣਨ ਅਤੇ ਉਨ੍ਹਾਂ ਉੱਤੇ ਫ਼ਤਿਹ ਪ੍ਰਾਪਤ ਕਰਨ ਲਈ ਵੀ ਬੜਾ ਹੀ ਸਹਾਈ, ਪ੍ਰੇਰਨਾਜਨਕ ਤੇ ਗੁਣਕਾਰੀ ਸਿੱਧ ਹੋਵੇਗਾ।

ਇਹ ਇਸ ਕਰਕੇ ਵੀ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਉਕਤ ਸੰਦੇਸ਼ ਉਨ੍ਹਾਂ ਦੀ ਪਾਵਨ ਸਰਬ-ਪੱਖੀ ਸ਼ਖ਼ਸੀਅਤ ਤੇ ਸੰਘਰਸ਼ ਵਾਂਗ ਹੀ ਬਹੁਪੱਖੀ ਤੇ ਬੇਮਿਸਾਲ ਹੈ। ਉਹ ਆਪ ਜਿਥੇ ਸ਼ਾਂਤੀ ਤੇ ਸੱਚਾਈ ਅਤੇ ਨੇਕੀ ਤੇ ਭਗਤੀ ਦੀ ਸਾਖਿਆਤ ਮੂਰਤ ਸਨ, ਉਥੇ ਅਣਖ਼ ਤੇ

ਸ਼ਕਤੀ ਦੇ ਸੋਮੇ, ਕਥਨੀ ਤੇ ਕਰਨੀ ਦੇ ਸੂਰੇ ਅਤੇ ਕਲਮ ਤੇ ਤਲਵਾਰ ਦੇ ਧਨੀ ਵੀ ਸਨ। 'ਦੇਗ-ਤੇਗ-ਫ਼ਤਿਹ' ਉਨ੍ਹਾਂ ਦਾ ਨਾਅਰਾ ਅਤੇ 'ਸਤਿ ਸ੍ਰੀ ਅਕਾਲ' ਜੈਕਾਰਾ ਸੀ।

**(5)**

ਜਿਥੋਂ ਤਕ ਉਸ ਨਿਆਰੀ ਤੇ ਨਿਰਭੈ ਸਪਿਰਿਟ, ਭਾਵ 'ਚੜ੍ਹਦੀ ਕਲਾ' ਦਾ ਸੰਬੰਧ ਹੈ ਜੋ ਉਨ੍ਹਾਂ ਨੇ, ਡੋਰਥੀ ਦੇ ਉਪਰੋਕਤ ਕਥਨ ਅਨੁਸਾਰ, ਸਮਾਜ ਤੋਂ ਛੇਕੇ ਤੇ ਧਿੱਕਾਰੇ ਹੋਏ ਮਨੁੱਖਾਂ ਵਿਚ ਵੀ ਭਰ ਕੇ ਉਨ੍ਹਾਂ ਨੂੰ ਵਧੀਆ ਤੇ ਨਿਸਾਰ ਯੋਧੇ ਬਣਾ ਦਿੱਤਾ ਸੀ, ਉਸ ਦੇ ਤਾਂ ਉਹ ਆਪ ਸਾਕਾਰ ਰੂਪ ਸਨ।

ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਉਨ੍ਹਾਂ ਦਾ ਸਾਰਾ ਜੀਵਨ, ਉਨ੍ਹਾਂ ਦੀ ਹਰ ਗੱਲ, ਹਰ ਘਟਨਾ, ਹਰ ਕਿਰਿਆ ਤੇ ਹਰ ਕਰਤੱਵ ਹੀ ਉਸ ਉੱਤਮ ਤੇ ਉੱਚਤਮ ਦਰਜੇ ਦੀ 'ਚੜ੍ਹਦੀ ਕਲਾ' ਦੀ ਹੀ ਸਾਖਿਆਤ ਮੂਰਤ ਸੀ। ਇਸੇ ਲਈ ਇੱਕੀਵੀਂ ਸਦੀ ਦੀ ਮਨੁੱਖਤਾ ਨੂੰ ਆਮ ਤੌਰ 'ਤੇ ਅਤੇ ਸਿੱਖ ਕੌਮ ਨੂੰ, ਖ਼ਾਸ ਤੌਰ 'ਤੇ ਦਰਪੇਸ਼ ਉਕਤ ਚੁਣੌਤੀਆਂ ਨਾਲ ਟਾਕਰਾ ਕਰਨ ਲਈ ਅਤੇ ਅਜੋਕੀ ਨਿਰਾਸਤਾ ਤੇ ਢਹਿੰਦੀ ਕਲਾ ਵਾਲੀ ਸਪਿਰਿਟ ਤੋਂ ਖਹਿੜਾ ਛੁਡਾਉਣ ਲਈ, ਗੁਰੂ ਗੋਬਿੰਦ ਸਿੰਘ ਜੀ ਦੀ ਬਖ਼ਸ਼ੀ ਹੋਈ ਉਸ 'ਚੜ੍ਹਦੀ ਕਲਾ' ਵਾਲੀ ਸਪਿਰਿਟ ਨੂੰ ਵਿਚਾਰਨਾ ਤੇ ਧਾਰਨਾ, ਪ੍ਰਚਾਰਨਾ ਤੇ ਪ੍ਰਸਾਰਨਾ ਜ਼ਰੂਰੀ ਹੋਵੇਗਾ ਜੋ ਉਨ੍ਹਾਂ ਨੇ ਅੱਗੇ ਵਰਣਿਤ ਜੀਵਨ-ਸੰਘਰਸ਼ ਦੌਰਾਨ ਆਪਣੇ ਆਪ ਉੱਤੇ ਜੀਵਨ ਭਰ ਘਟਾਈ ਤੇ ਹੰਢਾਈ ਸੀ, ਅਤੇ ਜੋ ਉਨ੍ਹਾਂ ਦੇ ਉਸਾਰੂ, ਆਸ਼ਾਵਾਦੀ ਤੇ ਕਲਿਆਣਕਾਰੀ ਸੰਦੇਸ਼ ਦੀ ਮੁਖ ਸੁਰ ਹੈ।



**(6)**

ਇਤਿਹਾਸ ਇਸ ਤੱਥ ਦਾ ਵੀ ਗਵਾਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਸੰਨ 1666 ਵਿਚ ਉਦੋਂ ਹੋਇਆ ਸੀ ਜਦੋਂ ਉਨ੍ਹਾਂ ਦੀ ਪੂਜਯ ਜਨਨੀ, ਮਾਤਾ ਗੁਜਰੀ ਜੀ, ਆਪਣੇ ਘਰ-ਪਰਿਵਾਰ, ਆਨੰਦਪੁਰ ਸਾਹਿਬ ਤੋਂ ਸੈਂਕੜੇ ਮੀਲ ਦੂਰ ਪਟਨਾ ਵਿਖੇ ਬਿਰਾਜੇ ਹੋਏ ਸਨ, ਅਤੇ ਉਨ੍ਹਾਂ ਦੇ ਪਾਵਨ ਪਿਤਾ, ਗੁਰੂ ਤੇਗ਼ ਬਹਾਦਰ ਜੀ, ਉਨ੍ਹਾਂ ਤੋਂ ਵੀ ਹੋਰ ਸੈਂਕੜੇ ਮੀਲ ਪਰ੍ਹੇ, ਪੂਰਬੀ ਹਿੰਦ ਦੀ ਲੋਕ-ਉਧਾਰ ਯਾਤਰਾ ਦੇ ਸੰਬੰਧ, ਅਜੋਕੇ ਬੰਗਲਾ ਦੇਸ਼ ਵਿਚ ਵਿਚਰ ਰਹੇ ਸਨ।

ਇਸ ਸੁਭਾਗੇ ਪੁੱਤਰ ਨੂੰ ਆਪਣੇ ਗੁਰੂ ਪਿਤਾ ਦਾ ਮੂੰਹ ਮਸਾਂ ਕਿਤੇ ਪੰਜ ਵਰ੍ਹਿਆਂ ਬਾਅਦ ਵੇਖਣਾ ਨਸੀਬ ਹੋਇਆ ਸੀ ਤੇ ਉਹ ਵੀ ਉਨ੍ਹਾਂ ਦੀ ਆਪਣੀ ਇਸ ਦੱਸ ਅਨੁਸਾਰ ਬੜੇ ਥੋੜ੍ਹੇ ਜਿਹੇ ਸਮੇਂ ਲਈ:

*ਜਬ ਹਮ ਧਰਮ ਕਰਮ ਮੋ ਆਏ,*
*ਦੇਵ ਲੋਕ ਤਬ ਪਿਤਾ ਸਿਧਾਏ।*[4]

ਮਾਪਿਆਂ ਦੀ ਪਵਿੱਤਰ ਧਰਤੀ ਉੱਤੇ ਪੈਰ ਧਰਦਿਆਂ ਹੀ, ਸਮੇਂ ਦੀ ਪੁਕਾਰ ਨੇ ਬਾਲ ਵਰੇਸ ਵਿਚ ਵਿਚਰਦੇ ਪੁੱਤਰ ਨੂੰ ਆਪਣੇ ਪਿਤਾ ਦੀ ਬਲੀ ਦੇਣ ਲਈ ਕਿ ਬੜੀ ਅਲੌਕਿਕ ਵੰਗਾਰ

ਪਾਈ ਹੋਈ ਸੀ। ਇਹ ਉਹ ਸਮਾਂ ਸੀ ਜਦੋਂ ਮੁਗਲੀ ਤੁਅੱਸਬ ਤੇ ਔਰੰਗਜ਼ੇਬੀ ਜਬਰ ਹਿੰਦੂ ਧਰਮ ਤੇ ਭਾਰਤੀ ਸਭਿਅਤਾ ਨੂੰ ਮਲੀਆਮੇਟ ਕਰਨ 'ਤੇ ਤੁਲਿਆ ਹੋਇਆ ਸੀ। ਉਸ ਭਿਆਨਕ ਸੰਕਟ ਸਮੇਂ, ਆਪਣੇ ਧਰਮ ਕਰਮ ਦੀ ਰੱਖਿਆ ਅਤੇ ਸਭਿਅਤਾ-ਸਭਿਆਚਾਰ ਦੀ ਬਰਕਰਾਰੀ ਲਈ ਤਰਲੇ ਲੈਂਦੇ, ਅਤੇ ਕੋਈ ਟੇਕ-ਤਕੀਆ ਟੋਲਦੇ ਨਿਰਾਸ਼ ਹੋ ਚੁੱਕੇ ਬ੍ਰਾਹਮਣ ਆਗੂ ਆਖ਼ੀਰ ਆਨੰਦਪੁਰ ਸਾਹਿਬ ਵਿਖੇ ਗੁਰੂ ਤੇਗ ਬਹਾਦਰ ਜੀ ਦੇ ਦਰਬਾਰ ਹਾਜ਼ਰ ਹੋਏ ਸਨ। ਉਨ੍ਹਾਂ ਦੇ ਦੁੱਖਾਂ ਦਰਦਾਂ ਦੀ ਕਹਾਣੀ ਸੁਣ ਕੇ, ਪੀੜਤ ਤੇ ਚਿੰਤਾਤੁਰ ਪਿਤਾ ਨੇ ਆਪਣੇ ਲਾਡਲੇ ਦੀ ਉਤਸੁਕ ਪੁੱਛ ਦਾ ਜਵਾਬ ਦੇਂਦਿਆਂ ਬੜੇ ਹਿੱਤ ਤੇ ਹੌਂਸਲੇ ਨਾਲ ਫ਼ਰਮਾਇਆ ਸੀ:

*ਧਰਮ-ਕਰਮ ਤੇ ਅੰਤਹਕਰਣ ਦੀ ਆਜ਼ਾਦੀ,*
*ਸਭਿਅਤਾ ਤੇ ਸਭਿਆਚਾਰ ਦੀ ਕਾਇਮੀ,*
*ਅਤੇ ਕੌਮੀ ਤੇ ਮਨੁੱਖੀ ਅਣਖ਼ ਦੀ ਬਰਕਰਾਰੀ,*
*ਇਕ ਪਵਿੱਤਰ ਤੇ ਪਰਉਪਕਾਰੀ ਆਤਮਾ ਦੀ ਬਲੀ ਮੰਗਦੀ ਹੈ।*

ਨੌਂ ਵਰ੍ਹਿਆਂ ਦੇ ਬਾਲ, ਗੋਬਿੰਦ ਦਾਸ ਨੇ ਆਖ਼ਰਾਂ ਦੇ ਹਠ ਤੇ ਚੜ੍ਹਦੀ ਕਲਾ ਦਾ ਸਬੂਤ ਦੇਂਦਿਆਂ, ਉਸੇ ਦਮ ਨਿਝੱਕ ਹੋ ਕੇ ਬੜੇ ਮਾਣ ਤੇ ਭਰੋਸੇ ਨਾਲ ਆਖਿਆ ਸੀ:
ਇਸ ਵੇਲੇ, ਅਜਿਹੇ ਘੋਰ ਸੰਕਟ ਸਮੇਂ ਆਪ ਜੀ ਤੋਂ ਵਧੇਰੇ ਪਵਿੱਤਰ ਤੇ ਪਰਉਪਕਾਰੀ ਮਨੁੱਖ ਹੋਰ ਕੌਣ ਹੈ? ਜੇ ਦੇਸ਼-ਕੌਮ ਤੇ ਧਰਮ-ਕਰਮ ਦੀ ਆਜ਼ਾਦੀ ਆਪ ਜੀ ਦੀ ਕੁਰਬਾਨੀ ਨਾਲ ਹੀ ਬਰਕਰਾਰ ਰਹਿ ਸਕਦੀ ਹੈ ਤਾਂ ਫਿਰ...।"



ਜਿਸ ਮਹਾਨ ਗੁਰੂ-ਪਿਤਾ ਨੂੰ ਦੇਸ਼-ਕੌਮ, ਧਰਮ-ਕਰਮ ਤੇ ਮਨੁੱਖਤਾ ਦੀ ਬੇਬਸੀ ਤੇ ਢਹਿੰਦੀ ਕਲਾ ਨੂੰ ਵੇਖ ਕੇ ਕਦੇ ਇਹ ਅਹਿਸਾਸ ਹੋਇਆ ਸੀ:

*ਬਲ ਛੁਟਕਿਓ ਬੰਧਨ ਪਰੇ, ਕਛੂ ਨ ਹੋਤ ਉਪਾਇ॥*[6]

ਉਨ੍ਹਾਂ ਨੂੰ ਆਪਣੇ ਹੋਣਹਾਰ ਬੱਚੇ ਦੇ ਮੂੰਹੋਂ ਅਜਿਹੇ ਨਿਰਭੈ ਤੇ ਉਡਾਰੂ ਵਾਕ ਸੁਣਦਿਆਂ ਹੀ, ਦੇਸ਼-ਕੌਮ ਤੇ ਧਰਮ-ਕਰਮ ਦੀ ਕਿਸਮਤ ਬਦਲਦੀ ਅਤੇ ਚੜ੍ਹਦੀ ਕਲਾ ਧਾਰਦੀ ਨਜ਼ਰ ਆ ਗਈ ਸੀ। ਤਦੇ ਤਾਂ ਉਨ੍ਹਾਂ ਨੇ ਵੀ ਇਹ ਬੜੇ ਦ੍ਰਿੜ੍ਹ ਵਿਸ਼ਵਾਸ ਨਾਲ ਆਖ ਦਿੱਤਾ ਸੀ:

*ਬਲੁ ਹੋਆ ਬੰਧਨ ਛੁਟੇ, ਸਭੁ ਕਿਛੁ ਹੋਤ ਉਪਾਇ॥*[6]

ਬਸ, ਫਿਰ ਕਿਹੜੀ ਸੋਚ ਤੇ ਕਾਹਦੀ ਢਿੱਲ ਸੀ? ਮਨੁੱਖਤਾ ਦੇ ਇਤਿਹਾਸ ਵਿਚ ਸ਼ਾਇਦ ਪਹਿਲੀ ਵਾਰ 'ਮਕਤੂਲ' ਆਪ ਆਪਣੇ 'ਕਾਤਲ' ਵੱਲ ਕਤਲ ਹੋਣ ਲਈ ਉਸਦੀ 'ਕਤਲਗਾਹ' ਵੱਲ ਤੁਰ ਪਿਆ ਸੀ। ਉਨ੍ਹਾਂ ਨੂੰ ਇਸ ਗੱਲ ਦਾ ਨਿਸਚਾ ਹੋ ਗਿਆ ਸੀ ਕਿ ਜੇ ਉਹ ਦਿੱਲੀ ਪਹੁੰਚ ਕੇ, ਔਰੰਗਜ਼ੇਬ ਦੇ ਜਬਰ ਦਾ ਸ਼ਿਕਾਰ ਹੋ ਗਏ ਤਾਂ ਬਾਲ-ਗੋਬਿੰਦ ਜੀ ਦੀ ਮੌਜੂਦਗੀ ਇਸ ਗੱਲ ਦੀ ਗਾਰੰਟੀ ਹੈ ਕਿ ਭਾਰਤ ਵਿਚ ਹੁਣ ਧਰਮ ਤੇ ਧਰਮੀਆਂ ਦੀ ਹੀ ਜੈ ਹੋਵੇਗੀ ਅਤੇ ਇਸ ਦੀ ਗ਼ੁਲਾਮੀ ਦੀਆਂ ਜੰਜੀਰਾਂ ਉਨ੍ਹਾਂ ਦੀ ਹਿੰਮਤ ਤੇ 'ਚੜ੍ਹਦੀ

ਕਲਾ' ਭਰਪੂਰ ਅਗਵਾਈ ਹੇਠ ਛੇਤੀ ਹੀ ਟੁੱਟ ਜਾਣਗੀਆਂ। ਤਦੇ ਤਾਂ ਉਨ੍ਹਾਂ ਨੇ ਇਹ ਵੀ ਬੜੇ ਮਾਣ ਨਾਲ ਫ਼ੁਰਮਾਅ ਦਿੱਤੀ ਸੀ:

*ਨਾਮੁ ਰਹਿਓ, ਸਾਧੁ ਰਹਿਓ, ਰਹਿਓ ਗੁਰੁ ਗੋਬਿੰਦੁ॥*[7]

ਤੇ ਜੇ ਗੁਰੂ-ਪਿਤਾ ਨੇ ਆਪਣੇ ਨਿੱਕੇ ਜਿਹੇ ਹੋਣਹਾਰ ਸਪੁੱਤਰ ਦੀ 'ਚੜ੍ਹਦੀ ਕਲਾ' ਬਾਰੇ ਅਜਿਹੇ ਭਵਿੱਖਮੁਖੀ ਵਾਕ ਕਹਿ ਕੇ, ਆਉਂਦੇ ਸਮੇਂ ਤੇ ਸਥਿਤੀ ਦੀ ਅਗਵਾਈ ਕਰ ਦਿੱਤੀ ਸੀ, ਤਾਂ ਉਨ੍ਹਾਂ ਦੇ ਹੀ ਨੂਰਾਨੀ ਸਾਹਿਬਜ਼ਾਦੇ ਨੇ ਉਨ੍ਹਾਂ ਦੇ ਹਿਰਦੇ-ਵੇਧਕ 'ਬਲੀਦਾਨ' ਨੂੰ ਕਲਿਯੁਗ ਦਾ ਇਕ ਭਾਰੀ ਤੇ ਬੇਮਿਸਾਲ ਕਾਰਨਾਮਾ ਮੰਨਦਿਆਂ, ਉਸ ਦੀ ਇਕ ਅਜਿਹੀ 'ਦਾਸਤਾਨ' ਲਿਖ ਦਿੱਤੀ ਸੀ ਜੋ ਮਾਨਵ ਇਤਿਹਾਸ ਦੀ ਇਕ ਸੁਨਹਿਰੀ, ਯਾਦਗਾਰੀ ਤੇ ਉਤਸ਼ਾਹਜਨਕ ਲਿਖਤ ਹੈ। ਇਹ ਕਿਸੇ ਅਨਾਥ ਬਾਲਕ ਦੀਆਂ ਦੁੱਖ ਰੋਣੀਆਂ ਜਾਂ ਉਸਦੀ ਵਿਧਵਾ ਮਾਂ ਦੀਆਂ ਅਲਾਹੁਣੀਆਂ ਦਾ ਬਿਆਨ ਹੋਣ ਦੀ ਥਾਂ, ਇਕ 'ਮਰਦ ਅਗੰਮੜੇ' ਦੇ ਹਠ, ਸਿਦਕ, ਦਲੇਰੀ ਤੇ ਚੜ੍ਹਦੀ ਕਲਾ ਦਾ ਹੀ ਡਟਵਾਂ ਐਲਾਨ ਹੈ:

*ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥*
*ਕੀਨੋ ਬਡੋ ਕਲੂ ਮਹਿ ਸਾਕਾ॥*
*ਧਰਮ ਹੇਤ ਸਾਕਾ ਜਿਨਿ ਕੀਆ,*
*ਸੀਸ ਦੀਆ ਪਰੁ ਸਿਰਰੁ ਨ ਦੀਆ॥*
*ਠੀਕਰਿ ਫੋਰਿ ਦਿਲੀਸਿ ਸਿਰਿ, ਪ੍ਰਭਪੁਰ ਕੀਆ ਪਯਾਨ,*
*ਤੇਗ ਬਹਾਦਰ ਸੀ ਕ੍ਰਿਆ ਕਰੀ ਨਾ ਕਿਨਹੂੰ ਆਨ॥*[8]



ਉਹ 'ਧਰਮ ਹੇਤ ਸਾਕਾ' 11 ਨਵੰਬਰ 1675 ਈ. ਨੂੰ ਉਨ੍ਹਾਂ ਦੇ ਕਤਲ ਦਾ ਹੁਕਮ ਦੇਣ ਵਾਲੇ ਮੁਗਲ ਸ਼ਹਿਨਸ਼ਾਹ, ਔਰੰਗਜ਼ੇਬ ਦੀ ਰਾਜਧਾਨੀ ਦਿੱਲੀ ਵਿਖੇ ਵਾਪਰਿਆ ਸੀ। ਉਸ ਨੇ ਮਗਰੋਂ ਤਾਂ ਭਾਵੇਂ ਸਦੀਆਂ ਤੋਂ ਠੰਢੇ ਪੈ ਚੁੱਕੇ ਖ਼ੂਨ ਨੂੰ ਗਰਮਾਅ ਦਿੱਤਾ ਸੀ ਅਤੇ ਇਕ ਅਜਿਹੀ ਹਨ੍ਹੇਰੀ ਝੁਲਾ ਦਿੱਤੀ ਸੀ ਜਿਸ ਮੁਗਲ ਰਾਜ ਦੀਆਂ ਜੜ੍ਹਾਂ ਤਕ ਉਖੇੜ ਦਿੱਤੀਆਂ ਸਨ, ਪਰ ਉਦੋਂ ਜਦੋਂ ਇਹ ਵਾਪਰਿਆ ਸੀ ਤਾਂ ਚਾਰੇ ਪਾਸੇ ਗੰਭੀਰ ਜਿਹੀ ਦਹਿਸ਼ਤ ਫੈਲ ਗਈ ਸੀ, ਮੁਰਦਿਹਾਣ ਜਿਹੀ ਛਾ ਗਈ ਸੀ ਜੋ ਕਾਫ਼ੀ ਹੱਦ ਤਕ ਸੁਭਾਵਿਕ ਵੀ ਸੀ। ਨੌਵੇਂ ਪਾਤਸ਼ਾਹ ਦੇ ਜੀਉਂਦੇ-ਜੀਅ, ਉਨ੍ਹਾਂ ਦੇ ਅੱਖਾਂ ਸਾਹਵੇਂ, ਉਨ੍ਹਾਂ ਦੇ ਤਿੰਨ ਪ੍ਰਮੁੱਖ ਸਿਦਕੀ ਸਾਥੀਆਂ ਨੂੰ ਜਿਸ ਬੇਦਰਦੀ ਨਾਲ 'ਕਤਲ' ਕੀਤਾ ਗਿਆ ਸੀ ਅਤੇ ਜੋ ਕੁਝ...ਸਤਿਗੁਰੂ ਜੀ ਦੇ ਆਪਣੇ ਸਿਰ ਦਿਨ-ਦਿਹਾੜੇ, ਸਰੇ ਬਜ਼ਾਰ, ਚਾਂਦਨੀ ਚੌਂਕ ਵਿਚ ਵਾਪਰਿਆ ਸੀ, ਉਸ ਨੇ ਸਦੀਆਂ ਦੀ ਗ਼ੁਲਾਮੀ ਤੇ ਮੁਥਾਜੀ ਦੇ ਭਾਰ ਹੇਠ ਦੱਬੇ ਹੋਏ ਦੇਸ਼-ਵਾਸੀਆਂ ਨੂੰ ਠਠੰਬਰਾ ਦਿੱਤਾ ਸੀ, ਸਾਹ-ਸਤਹੀਣ ਕਰ ਦਿੱਤਾ ਸੀ।

**(7)**

ਐਨ ਅਜਿਹੇ ਬਿਖੜੇ, ਦੁਖਾਵੇਂ ਤੇ ਸਾਹ-ਸਤਹੀਣ ਹਾਲਾਤ ਵਿਚ ਲਗਪਗ ਨੌਂ ਵਰ੍ਹੇ ਦੇ ਬਾਲ ਗੋਬਿੰਦ ਜੀ ਨੂੰ ਗੁਰੂ ਨਾਨਕ ਸਾਹਿਬ ਜੀ ਦੀ ਪਾਵਨ ਗੱਦੀ ਅਤੇ ਉਸਦੀ ਮਹਾਨ

ਜ਼ਿੰਮੇਵਾਰੀ ਸੰਭਾਲਣੀ ਪਈ ਸੀ। ਉਨ੍ਹਾਂ ਦੀ ਉਮਰ ਉਦੋਂ ਬਾਲਾਂ ਜਿੰਨੀ ਨਿੱਕੀ ਪਰ ਜ਼ਿੰਮੇਵਾਰੀ ਪਹਾੜਾਂ ਜਿੰਨੀ ਵੱਡੀ ਸੀ। ਮੁਸੀਬਤਾਂ ਚਾਰੇ ਪਾਸੇ ਮੂੰਹ ਅੱਡੀ ਖੜ੍ਹੀਆਂ ਸਨ ਅਤੇ ਮੁਸ਼ਕਿਲਾਂ ਸਾਰੇ ਰਾਹ ਰੋਕੇ ਬੈਠੀਆਂ ਸਨ।

ਸਿਰ ਪਿਓ ਨਹੀਂ, ਕੋਈ ਭੈਣ ਨਹੀਂ, ਕੋਈ ਭਰਾ ਨਹੀਂ। ਜਿਥੋਂ ਤਕ ਸ਼ਰੀਕੇ ਦਾ ਸੰਬੰਧ ਸੀ, ਉਹ ਤਾਂ ਪਹਿਲਾਂ ਹੀ ਖਾਣ ਨੂੰ ਪੈਂਦਾ ਸੀ। ਜਿਨ੍ਹਾਂ 'ਮੀਣਿਆਂ' ਤੇ 'ਧੀਰਮੱਲੀਆਂ' ਨੇ ਉਨ੍ਹਾਂ ਦੇ ਪਿਤਾ ਜੀ ਦੀ ਗੁਰ-ਗੱਦੀ ਪ੍ਰਾਪਤੀ ਦੀ ਸੋਅ ਸੁਣਦਿਆਂ ਹੀ, 'ਬਾਬੇ ਬਕਾਲੇ' ਦੀ ਸੇਧ ਤੇ ਸੰਕੇਤ ਨੂੰ ਮੁੱਖ ਰੱਖਦਿਆਂ, ਉਨ੍ਹਾਂ ਦਾ ਹੱਕ ਮਾਰਨ ਲਈ, 'ਬਾਈ ਮੰਜੀਆਂ ਲਾ ਕੇ ਗੁਰੂ-ਡੰਮ ਦਾ ਮੱਕੜੀ ਜਾਲ ਵੀ ਤਣ ਦਿੱਤਾ ਸੀ, ਉਹ ਹੁਣ ਉਨ੍ਹਾਂ ਦੇ ਨਿਆਣੇ ਤੇ ਇਕੱਲੇ ਪੁੱਤਰ ਦੇ ਗੁਰੂ ਬਣ ਜਾਣ ਨਾਲ ਕਿੰਨੇ ਕੁ ਰਾਜ਼ੀ ਜਾਂ ਸੰਤੁਸ਼ਟ ਹੋਏ ਹੋਣੇ ਸਨ?

ਜਿਸ ਸ਼ਰੀਕੇ ਨੇ ਕੇਵਲ ਗਿਆਰਾਂ ਵਰ੍ਹੇ ਪਹਿਲਾਂ, ਮਸੰਦਾਂ ਨਾਲ ਰਲ ਕੇ ਇਸ ਮੁਬਾਰਕ ਬਾਲ ਦੇ ਗੁਰੂ ਪਿਤਾ ਉੱਤੇ ਹੱਲਾ ਕਰਵਾਇਆ ਸੀ, ਗੋਲੀ ਚਲਵਾਈ ਸੀ ਤੇ ਮਾਲ-ਮੱਤਾ ਵੀ ਲੁੱਟ-ਲੁਟਵਾ ਲਿਆ ਸੀ, ਉਹ ਹੁਣ ਉਨ੍ਹਾਂ ਦੇ ਚਲਾਣੇ ਮਗਰੋਂ, ਉਸ ਦੇ ਜਾਂ ਉਸ ਦੀ ਵਿਧਵਾ ਮਾਂ ਦੇ ਕਿੰਨੇ ਕੁ ਹਿਤੈਸ਼ੀ ਜਾਂ ਹਮਦਰਦ ਬਣ ਗਏ ਹੋਣਗੇ? ਉਨ੍ਹਾਂ ਦੇ ਲੋਭ, ਈਰਖਾ ਤੇ ਬਦਲੇ ਦੀ ਅੱਗ ਇਸ 'ਨਿਆਣੇ' ਤੇ 'ਅਨਾਥ ਬਾਲ' ਨੂੰ ਗੁਰ-ਗੱਦੀ (ਜਿਸ ਨੂੰ ਕਿ ਉਹ ਆਪਣਾ ਖ਼ਾਨਦਾਨੀ ਹੱਕ ਸਮਝ ਰਹੇ ਸਨ) ਦਾ ਮਾਲਕ ਜਾਂ ਵਾਰਿਸ ਬਣਿਆ ਦੇਖ ਕੇ ਤਾਂ ਸਗੋਂ ਹੋਰ ਭੜਕੀ ਹੀ ਹੋਣੀ ਹੈ।



ਤੇ ਜੇ ਉਮਰ ਛੋਟੀ, ਸਮਾਂ ਬਿਖੜਾ, ਸਿੱਖੀ ਭੈਭੀਤ ਤੇ ਸ਼ਰੀਕਾ ਵਿਰੋਧੀ ਸੀ, ਤਾਂ ਸਮਾਜ ਕਿੰਨਾ ਕੁ ਸੁਖਾਵਾਂ, ਸੁਹਿਰਦ ਤੇ ਹਮਦਰਦ ਸੀ? ਬੁੱਢ-ਪੁਰਾਣੇ ਬੰਧਨਾਂ ਤੇ ਵਿਅਰਥ ਰੀਤਾਂ-ਰਸਮਾਂ ਨਾਲ ਜਕੜੇ ਹੋਏ ਲੋਕ, ਸਦੀਆਂ ਦੀ ਰਾਜਨੀਤਕ ਤੇ ਮਾਨਸਿਕ ਗ਼ੁਲਾਮੀ ਕਾਰਨ ਖਾਣ, ਕਾਇਰ ਤੇ ਪਿਛਾਂਹ-ਖਿੱਚੂ ਬਣ ਚੁੱਕੇ ਸਨ। ਜਾਤ-ਪਾਤ ਦੀ ਤਮੀਜ਼, ਊਚ-ਨੀਚ ਦੇ ਵਿਤਕਰੇ ਤੇ ਸੰਪਰਦਾਇਕ ਮੱਤ-ਭੇਦ ਨੇ ਦੇਸ਼ ਦੇ ਸਮਾਜਕ ਜੀਵਨ ਨੂੰ ਨਿਰਜਿੰਦ ਕੀਤਾ ਹੋਇਆ ਸੀ। ਜਾਤ-ਅਭਿਮਾਨ ਤੇ ਇਸ ਦੀ ਮਨਾਪਲੀ ਇਥੋਂ ਤਕ ਵਧ ਚੁੱਕੀ ਸੀ ਕਿ ਆਪ ਦੀ ਗੱਦੀ-ਨਸ਼ੀਨੀ ਤੋਂ ਸਾਲ ਕੁ ਪਹਿਲਾਂ, ਸੰਨ 1674 ਵਿਚ, ਛਤਰਪਤੀ ਸ਼ਿਵਾ ਜੀ ਨੂੰ ਆਪਣੀ ਤਾਜ਼ਪੋਸ਼ੀ ਸਮੇਂ ਅਜਿਹੀ ਖੇਚਲ ਤੇ ਨਮੋਸ਼ੀ ਵੇਖਣੀ ਪਈ ਸੀ ਕਿ ਜਿਸ ਦਾ ਬਿਆਨ ਪੜ੍ਹ ਸੁਣ ਕੇ ਅਕਲ ਹੈਰਾਨ ਤੇ ਸ਼ਰਮਸਾਰ ਹੋ ਜਾਂਦੀ ਹੈ। ਉਨ੍ਹਾਂ ਨੂੰ "ਨੀਚੋਂ ਊਚ ਕਰਨ ਲਈ" ਦੇਸ਼ ਭਰ ਦੇ ਗਿਆਰਾਂ ਹਜ਼ਾਰ ਪੰਡਿਤ, ਬਾਲ-ਬੱਚੇ ਸਮੇਤ, ਪੂਨੇ ਵਿਖੇ, ਚਾਰ ਮਹੀਨੇ ਉਨ੍ਹਾਂ ਦੇ ਮਹਿਮਾਨ ਬਣੇ ਰਹੇ ਸਨ ਤੇ ਅਖ਼ੀਰ ਲੱਖਾਂ ਰੁਪਏ ਖ਼ਰਚ ਕੇ ਉਹ ਉਹਨਾਂ ਦੀ ਮਿਹਰਬਾਨੀ ਸਦਕੇ, ਮਸਾਂ ਕਿਤੇ 'ਕਸ਼ੱਤਰੀ' ਅਖਵਾਉਣ ਤੇ ਰਾਜ-ਤਿਲਕ ਲੁਆਉਣ ਦਾ 'ਹੱਕ' ਪ੍ਰਾਪਤ ਕਰ ਸਕੇ ਸਨ।

ਗੁਰੂ ਗੋਬਿੰਦ ਸਿੰਘ ਵੀ ਤਾਂ ਉਸੇ ਸਮਾਜਕ ਢਾਂਚੇ ਤੇ ਚੁਗਿਰਦੇ ਦੇ ਜੰਮ-ਪਲ ਸਨ। ਜਦੋਂ ਉਨ੍ਹਾਂ ਧਰਮ ਤੇ ਸਮਾਜ ਦੇ ਅਜਿਹੇ ਅਖੌਤੀ ਠੇਕੇਦਾਰਾਂ ਨੂੰ ਆਪਣੇ ਕੌਮੀ, ਉਸਾਰੂ ਤੇ ਪਰਉਪਕਾਰੀ ਪ੍ਰੋਗਰਾਮ ਵਿਚ ਸ਼ਾਮਲ ਹੋਣ ਲਈ ਸੱਦਾ ਦਿੱਤਾ ਸੀ ਤਾਂ ਉਨ੍ਹਾਂ ਨੇ ਨੱਕ

ਚੜ੍ਹਾਂਉਂਦਿਆਂ ਤੇ ਇਨਕਾਰ ਕਰਦਿਆਂ ਸਾਫ਼ ਆਖ ਦਿੱਤਾ ਸੀ: "ਜਿਸ ਪ੍ਰੋਗਰਾਮ ਦੇ ਅਧੀਨ ਸਾਨੂੰ ਨੀਚਾਂ ਤੇ ਅਛੂਤਾਂ ਨਾਲ ਇਕੋ ਪੰਗਤ ਵਿਚ ਬਹਿਣਾ, ਖਾਣਾ ਤੇ ਇਕੋ ਸੰਗਤ ਵਿਚ ਧਰਮ-ਕਰਮ ਕਰਨਾ ਲਾਜ਼ਮੀ ਹੈ, ਉਸ ਵਿਚ ਸ਼ਾਮਲ ਹੋਣਾ ਤਾਂ ਕਿਤੇ ਰਿਹਾ, ਉਸ ਬਾਰੇ ਤਾਂ ਅਸੀਂ ਕੁਝ ਸੁਣਨ-ਸੋਚਣ ਲਈ ਵੀ ਤਿਆਰ ਨਹੀਂ।" ਇਸੇ ਅਭਿਮਾਨ-ਪੂਰਤ ਤਾਅਨੇ ਦਾ ਜਵਾਬ ਦੇਂਦਿਆਂ, ਨੀਚਾਂ ਨੂੰ ਊਚ ਕਰਨ ਵਾਲੇ ਦਸਮੇਸ਼ ਪਿਤਾ ਨੇ ਮਾਨੋਂ ਹਿੱਕ ਥਾਪੜ ਕੇ ਆਖਿਆ ਸੀ, "ਜਦੋਂ ਤਕ ਮੈਂ ਇਨ੍ਹਾਂ ਅਖੌਤੀ ਨੀਚਾਂ ਤੇ ਨਿਰਧਨਾਂ ਨੂੰ ਸਰਦਾਰ ਨਹੀਂ ਬਣਾ ਦਿਆਂਗਾ, ਉਦੋਂ ਤਕ ਮੈਂ ਆਪਣਾ ਨਾਂ 'ਗੋਬਿੰਦ ਸਿੰਘ' ਧਰਾਉਣ ਦਾ ਵੀ ਹੱਕਦਾਰ ਨਹੀਂ ਹੋਵਾਂਗਾ":

*ਜਿਨ ਕੀ ਜਾਤਿ ਔਰ ਕੁਲ ਮਾਹੀ,*
*ਸਰਦਾਰੀ ਨਹਿ ਭਈ ਕਦਾਹੀਂ॥*
*ਇਨ ਹੀ ਕੋ 'ਸਰਦਾਰ' ਬਨਾਵੋ,*
*ਤਬੈ 'ਗੋਬਿੰਦ ਸਿੰਘ' ਨਾਮ ਕਹਾਵੋ॥*[8]

ਦਸਵੇਂ ਪਾਤਸ਼ਾਹ ਦੀ ਅਜਿਹੀ ਖੁਲ੍ਹੀ ਵੰਗਾਰ, ਜਾਤ-ਵਰਨ ਤੇ ਮੂਰਤੀ ਪੂਜਾ ਤੇ ਵਿਰੋਧ ਅਤੇ ਸੰਗਤ-ਪੰਗਤ ਦੀ ਇਨਕਲਾਬੀ ਨੀਤੀ ਨੇ, ਉਨ੍ਹਾਂ ਨੂੰ ਧਰਮ ਤੇ ਸਮਾਜ ਦੇ ਅਜਿਹੇ ਇਜਾਰੇਦਾਰਾਂ ਦੀ ਈਰਖਾ, ਵੈਰ ਭਾਵ ਤੇ ਫ਼ਤਵਿਆਂ ਦਾ ਨਿਰਸੰਦੇਹ ਨਿਸ਼ਾਨਾ ਹੀ ਬਣਾ ਦਿੱਤਾ ਹੋਵੇਗਾ। ਉਨ੍ਹਾਂ ਤੋਂ ਘੱਟੋ-ਘੱਟ ਪਿਆਰ ਸਤਿਕਾਰ ਅਤੇ ਮਦਦ-ਮਿਲਵਰਤਨ ਦੀ ਆਸ ਰੱਖਣੀ ਤਾਂ ਹਵਾ ਨਾਲ ਗੱਲਾਂ ਕਰਨ ਵਾਲੀ ਹੀ ਗੱਲ ਸੀ।



ਅਤੇ ਜੇ ਧਰਮ ਤੇ ਸਮਾਜ ਦੇ ਠੇਕੇਦਾਰ ਪਿਛੇ ਪੈ ਗਏ ਸਨ, ਤਾਂ ਗੁਆਂਢ ਵੱਸਦੇ ਦੇਸੀ ਰਜਵਾੜੇ ਵੀ ਕਿਹੜੇ ਪਿਛੇ ਰਹੇ ਸਨ? ਉਹ ਤਾਂ ਮੁੱਢੋਂ ਹੀ ਡਰਾਕਲ, ਸੁਆਰਥੀ ਤੇ ਈਰਖਾਲੂ ਸਨ। ਨਾਲੇ ਉਹ ਠੀਕ ਅਰਥਾਂ ਵਿਚ ਸਰਕਾਰੀ ਪਿੱਠੂ ਤੇ ਲੋਕ-ਦੁਸ਼ਮਣ ਵੀ ਬਣੇ ਹੋਏ ਸਨ। ਗੁਰੂ ਗੋਬਿੰਦ ਜੀ ਨੇ ਜਦੋਂ ਉਨ੍ਹਾਂ ਨੂੰ ਵੀ ਆਪਣੇ ਪ੍ਰੋਗਰਾਮ ਵਿਚ ਸ਼ਾਮਲ ਹੋਣ ਤੇ ਰਲ-ਮਿਲ ਕੇ ਦੇਸ਼ ਕੌਮ ਦੀ ਗ਼ੁਲਾਮੀ ਦੀਆਂ ਜੰਜੀਰਾਂ ਤੋੜਨ ਦਾ ਸੱਦਾ ਦਿੱਤਾ ਸੀ, ਤਾਂ ਉਨ੍ਹਾਂ ਨੇ ਵੀ ਪੈਂਦੀ ਸੱਟੇ ਇਹ ਕਹਿ ਕੇ ਟਾਲ ਦਿੱਤਾ ਸੀ ਅਤੇ ਹੌਸਲਾ ਢਾਹੁਣ ਦਾ ਭਰਵਾਂ ਜਤਨ ਵੀ ਕਰ ਦਿੱਤਾ: "ਜਿਨ੍ਹਾਂ ਮੁਗਲ ਹਾਕਮਾਂ ਨਾਲ ਟੱਕਰ ਲੈਣ ਦੀ ਤੁਸੀਂ ਸੋਚ ਰਹੇ ਹੋ, ਉਹ ਤਾਂ ਬਾਜ਼ਾਂ ਵਾਂਗ ਤਕੜੇ ਤੇ ਸਤਾਣੇ ਹਨ ਅਤੇ ਅਸੀਂ ਹਿੰਦੁਸਤਾਨੀ ਉਨ੍ਹਾਂ ਦੇ ਟਾਕਰੇ ਤੇ ਚਿੜੀਆਂ ਵਾਂਗ ਨਿਸੱਤੇ ਤੇ ਨਿਤਾਣੇ ਹਾਂ।" ਗੁਰੂ ਗੋਬਿੰਦ ਸਿੰਘ ਜੀ ਨੇ ਤਦੇ ਤਾਂ ਉਨ੍ਹਾਂ ਨੂੰ ਵੀ ਲਲਕਾਰ ਕੇ ਆਖਿਆ ਸੀ: "ਮੈਂ ਤਾਂ 'ਗੋਬਿੰਦ ਸਿੰਘ' ਅਖਵਾਉਣ ਦਾ ਹੱਕਦਾਰ ਹੀ ਉਦੋਂ ਹੋਵਾਂਗਾ ਜਦੋਂ ਇਨ੍ਹਾਂ ਨਿਮਾਣੀਆਂ ਤੇ ਨਿਤਾਣੀਆਂ 'ਚਿੜੀਆਂ' ਵਿਚ ਅਜਿਹੀ ਹਿੰਮਤ, ਜੁੱਅਰਤ ਤੇ 'ਚੜ੍ਹਦੀ ਕਲਾ' ਭਰ ਦਿਆਂਗਾ ਕਿ ਉਹ ਬਾਜ਼ਾਂ ਨਾਲ ਟਕਰਾਉਣ ਤਾਂ ਕੀ, ਉਨ੍ਹਾਂ ਨੂੰ ਹਰਾਉਣ ਤੇ ਦਬੋਚਣ ਦੇ ਵੀ ਸਮਰੱਥ ਹੋ ਜਾਣਗੀਆਂ":

*ਚਿੜੀਅਨ ਸੇ ਜਬ ਬਾਜ਼ ਤੁੜਾਊਂ,*
*ਤਬ 'ਗੋਬਿੰਦ ਸਿੰਘ' ਨਾਮ ਕਹਾਊਂ॥*[9]

ਅਜਿਹੀ ਲਲਕਾਰ ਤੇ ਇਕਰਾਰ ਤੋਂ ਉਤਸ਼ਾਹਿਤ ਹੋ ਕੇ, ਉਹ ਉਸ 'ਸੱਚੇ ਤੇ ਸੂਰਬੀਰ ਪਾਤਸ਼ਾਹ' ਦੇ ਮੋਢੇ ਨਾਲ ਮੋਢਾ ਲਾਉਣਾ ਤਾਂ ਕਿਤੇ ਰਿਹਾ, ਸਗੋਂ ਉਨ੍ਹਾਂ ਦੇ ਵਿਰੁੱਧ ਸਮੇਂ ਦੇ 'ਕੂੜੇ ਤੇ ਨਿਰਦਈ ਬਾਦਸ਼ਾਹ' ਨਾਲ ਗੰਢ-ਤੁਪ ਵੀ ਕਰਨ ਲੱਗ ਪਏ ਸਨ। ਮੁੱਛ ਫੁੱਟਦੇ ਦਸਮੇਸ਼ ਪਿਤਾ ਨੇ ਉਸ ਪ੍ਰੋਗਰਾਮ ਦੀ ਪੈਰਵੀ ਤੇ ਪੂਰਤੀ ਲਈ ਜਦੋਂ ਇਕੱਲਿਆਂ ਹੀ ਲੱਕ ਬੰਨ੍ਹ ਲਿਆ ਸੀ ਤਾਂ ਉਨ੍ਹਾਂ ਦੀ 'ਚੜ੍ਹਦੀ ਕਲਾ' ਸ਼ਾਹ ਠਾਠ-ਬਾਠ ਤੇ ਸੈਨਕ ਤਿਆਰੀ ਨੇ ਜਿਥੇ ਉਨ੍ਹਾਂ ਕਾਇਰਾਂ ਨੂੰ ਚਿੰਤਾਤੁਰ ਕਰ ਦਿੱਤਾ ਸੀ, ਉਥੇ ਈਰਖਾ ਤੇ ਵੈਰ ਦੇ ਲਾਂਬੂ ਵੀ ਲਾ ਦਿੱਤੇ ਸਨ। ਇਸ ਦਾ ਇਕ ਮਾਰੂ ਨਤੀਜਾ ਇਹ ਨਿਕਲਿਆ ਸੀ ਕਿ ਉਹ ਤਾਂ ਦਸਮੇਸ਼ ਜੀ ਦੀ ਜਾਨ ਦੇ ਵੀ ਵੈਰੀ ਬਣ ਗਏ ਸਨ ਅਤੇ ਉਨ੍ਹਾਂ ਦੇ ਪ੍ਰੋਗਰਾਮ ਦੀ ਪੂਰਤੀ ਵਿਚ ਸਭ ਤੋਂ ਪਹਿਲੀ ਤੇ ਵੱਡੀ ਰੁਕਾਵਟ ਵੀ ਉਹੋ ਹੀ ਸਿੱਧ ਹੋਏ ਸਨ। ਇਸੇ ਲਈ ਗੁਰੂਦੇਵ ਆਪਣੀ ਚੜ੍ਹਦੀ ਜਵਾਨੀ ਵਿਚ, ਸਭ ਤੋਂ ਪਹਿਲਾਂ ਉਨ੍ਹਾਂ ਨਾਲ ਹੀ ਲੋਹਾ ਲੈਣ ਅਤੇ ਕਈ ਝੜਪਾਂ ਤੇ ਲੜਾਈਆਂ ਵਿਚ ਜੂਝਣ ਲਈ ਮਜਬੂਰ ਹੋ ਗਏ ਸਨ।

ਜੇ ਦੇਸੀ ਰਜਵਾੜੇ ਖ਼ੂਨ ਦੇ ਪਿਆਸੇ ਬਣ ਚੁੱਕੇ ਸਨ ਤਾਂ ਬਦੇਸ਼ੀ ਸਰਕਾਰ ਕਿੰਨੀ ਕੁ ਮਿੱਤਰ, ਹਮਦਰਦ ਤੇ ਸਹਿ-ਹੋਂਦ (co-existence) ਦੀ ਕਾਇਲ ਸੀ? ਮੁਗਲਾਂ ਦੀ ਰਾਜਨੀਤਕ ਤਾਕਤ ਤੇ ਧਾਰਮਿਕ ਤੁਅੱਸਬ ਉਦੋਂ ਤਾਂ ਆਪਣੀ ਸਿਖਰ ਉੱਤੇ ਪਹੁੰਚ ਚੁੱਕਾ ਸੀ। 'ਬਾਬੇ ਕਿਆਂ' ਤੇ 'ਬਾਬਰ ਕਿਆਂ' ਦੇ ਰਾਜ ਭਾਗ ਹਿੰਦੁਸਤਾਨ ਵਿਚ ਇਕੋ ਸਮੇਂ ਆਰੰਭ ਹੋਏ ਸਨ। ਜਿਉਂ ਜਿਉਂ ਸਮਾਂ ਬੀਤਦਾ ਗਿਆ ਸੀ, 'ਬਾਬੇ ਕੇ' ਆਤਮਕ ਤੌਰ 'ਤੇ ਅਤੇ 'ਬਾਬਰ ਕੇ' ਸੰਸਾਰਕ ਤੌਰ 'ਤੇ ਸ਼ਕਤੀਸ਼ਾਲੀ ਤੇ ਪ੍ਰਭਾਵਸ਼ਾਲੀ ਹੁੰਦੇ ਗਏ ਸਨ। ਫਿਰ ਇਕ ਅਜਿਹਾ ਸਮਾਂ ਵੀ ਆ ਗਿਆ ਸੀ ਜਦੋਂ 'ਬਾਬਰ ਕਿਆਂ' ਨੇ 'ਬਾਬੇ ਕਿਆਂ' ਦੀ ਵਧ ਰਹੀ ਸ਼ਕਤੀ, ਪ੍ਰਭੁਤਾ ਤੇ ਸਮਰੱਥਾ ਨੂੰ ਕੁਚਲਣ ਅਤੇ ਜਹਾਂਗੀਰ ਦੇ ਲਫ਼ਜ਼ਾਂ ਵਿਚ ਉਨ੍ਹਾਂ ਦੀ 'ਦੁਕਾਨੇ ਬਾਤਲ (ਕੜੀ ਦੁਕਾਨ) ਭਾਵ ਸਿੱਖ ਧਰਮ ਨੂੰ ਵੀ ਬੰਦ, ਭਾਵ ਖ਼ਤਮ ਕਰ ਦੇਣ ਦਾ ਪੱਕਾ ਫ਼ੈਸਲਾ ਕਰ ਲਿਆ ਸੀ।

ਇਸ ਨਿਰਦਈ ਫ਼ੈਸਲੇ ਨੇ ਫਿਰ ਇਕ ਅਜਿਹੀ ਭਿਆਨਕ ਸ਼ਕਲ ਅਖ਼ਤਿਆਰ ਕਰ ਲਈ ਸੀ ਕਿ ਬਾਬਰ ਦੇ ਪੜਪੋਤੇ, ਜਹਾਂਗੀਰ (1569-1627) ਨੇ ਗੁਰੂ ਗੋਬਿੰਦ ਸਿੰਘ ਜੀ ਦੇ ਪੜਦਾਦੇ, ਗੁਰੂ ਅਰਜਨ ਦੇਵ ਜੀ (1563-1606) ਨੂੰ ਅਸਹਿ ਤੇ ਅਕਹਿ ਕਸ਼ਟ ਦੁਆ ਕੇ ਸ਼ਹੀਦ ਕਰਵਾ ਦਿੱਤਾ ਸੀ। ਫਿਰ ਉਨ੍ਹਾਂ ਦੇ ਦਾਦੇ, ਗੁਰੂ ਹਰਿਗੋਬਿੰਦ ਸਾਹਿਬ (1595-1644) ਨੂੰ ਜਹਾਂਗੀਰ ਦੇ ਪੁੱਤਰ, ਸ਼ਾਹ ਜਹਾਨ (1592-1658) ਨਾਲ ਜੂਝਣਾ ਪਿਆ ਸੀ। ਹੋਰ ਤੋਂ ਹੋਰ, ਉਨ੍ਹਾਂ ਦੇ ਆਪਣੇ ਪਿਤਾ, ਗੁਰੂ ਤੇਗ ਬਹਾਦਰ ਜੀ (1621-1675) ਨੂੰ ਸ਼ਾਹ ਜਹਾਨ ਦੇ ਪੁੱਤਰ, ਔਰੰਗਜ਼ੇਬ (1618-1707) ਨੇ ਉੱਪਰ ਦੱਸੇ ਅਨੁਸਾਰ ਤਹਿ-ਤੇਗ ਵੀ ਕਰਵਾ ਦਿੱਤਾ ਸੀ।

ਸੋ ਜਿਹੜਾ ਹਾਕਮ ਖ਼ਾਨਦਾਨ ਤੇ ਉਸਦੀ ਅਜਿਹੀ ਹਕੂਮਤ ਗੁਰੂ ਗੋਬਿੰਦ ਸਿੰਘ ਦੇ ਪਾਵਨ ਪਿਤਾ, ਦਾਦੇ ਤੇ ਪੜਦਾਦੇ ਨਾਲ ਵੀ ਕਈ ਪੀੜ੍ਹੀਆਂ ਤੋਂ ਨਿਰੰਤਰ ਅਜਿਹਾ ਅਨਿਆਈ ਤੇ ਨਿਰਦਈ ਸਲੂਕ ਕਰਦਾ ਰਿਹਾ ਸੀ, ਉਸ ਨੇ ਇਸ ਨਿੱਕੇ ਜਿਹੇ ਸੰਸਾਰਕ ਸ਼ਬਦਾਂ ਵਿਚ 'ਅਨਾਥ' ਬਾਲਕ ਗੁਰੂ ਨਾਲ ਵੀ ਕਿੰਨੀ ਕੁ ਮਿਹਰ, ਲਾਭ ਜਾਂ ਲਿਹਾਜ਼ ਕਰਨਾ ਸੀ।

ਤੇ ਉਹ ਹਾਕਮ ਖ਼ਾਨਦਾਨ ਵੀ ਤਾਂ ਕੋਈ ਸੁਦੇਸ਼ੀ ਤੇ ਸੁਹਿਰਦ ਘਰਾਣਾ ਨਹੀਂ ਸੀ। ਉਸ ਦੀ ਹਕੂਮਤ ਵੀ ਕੋਈ ਅੱਜ ਵਾਂਗ ਆਮ ਵਿਚੋਂ ਉੱਠਿਆ ਜਾ ਬਣਿਆ ਹੋਇਆ ਸਾਂਝਾ ਤੇ ਸੁਤੰਤਰ ਲੋਕ-ਰਾਜ ਨਹੀਂ ਸੀ। ਉਹ ਤਾਂ ਬਦੇਸ਼ੋਂ ਆਇਆ ਇਕ ਅਜਿਹਾ ਇਕ ਪੁਰਖਾ ਤੇ ਅਨਿਆਈ ਰਾਜ ਸੀ ਜਿਸ ਵਿਚ ਕਿਸੇ ਸ਼ਹਿਰੀ ਨੂੰ ਕਿਸੇ ਤਰ੍ਹਾਂ ਦੀ ਕੋਈ ਵੀ 'ਖੁਲ੍ਹ' ਤੇ 'ਸ਼ੋਭਾ' ਪ੍ਰਾਪਤ ਨਹੀਂ ਸੀ।

ਫਿਰ ਮੰਦੇ ਭਾਗੀਂ, ਉਸ ਰਾਜ ਦੀ ਵਾਗ-ਡੋਰ ਵੀ ਉਦੋਂ ਇਕ ਅਜਿਹੇ ਰਾਜੇ ਦੇ ਹੱਥ ਵਿਚ ਸੀ ਜਿਸ ਵਰਗਾ ਤੁਅੱਸਬੀ ਤੇ ਨਿਰਦਈ ਬਾਦਸ਼ਾਹ ਹਿੰਦੁਸਤਾਨ ਨੇ ਸ਼ਾਇਦ ਹੀ ਕਦੇ ਸੁਣਿਆ ਜਾਂ ਦੇਖਿਆ ਹੋਵੇ। ਉਹ ਇੰਨਾ ਫ਼ਰੇਬੀ, ਬੇਦਰਦ ਤੇ ਜਨੂੰਨੀ ਵੀ ਸੀ ਕਿ ਗੁਰੂ ਗੋਬਿੰਦ ਸਿੰਘ ਨੂੰ ਬਾਅਦ ਵਿਚ ਉਸੇ ਨੂੰ ਸੰਬੋਧਨ ਕਰਦਿਆਂ ਭੇਜੀ ਇਕ ਚਿੱਠੀ ਵਿਚ ਇਥੋਂ ਤਕ ਲਿਖਣਾ ਪਿਆ ਸੀ:

"ਤੈਨੂੰ ਆਪਣੇ ਮਕਰ ਤੇ ਫ਼ਰੇਬ ਉੱਤੇ ਅਤੇ ਮੈਨੂੰ ਆਪਣੇ ਸਿਦਕ ਤੇ ਨੇਕ ਨੀਤੀ ਉੱਤੇ ਨਿਸਚਾ ਹੈ। ਤੈਨੂੰ ਤਾਂ ਤੇਰਾ ਨਾਂ ਔਰੰਗਜ਼ੇਬ ਹੀ ਨਹੀਂ ਢੁਕਦਾ ਕਿਉਂਕਿ ਇਸ ਦਾ ਭਾਵ ਤਾਂ 'ਤਖ਼ਤ ਨੂੰ ਸਜਾਵਟ' ਦੇਣ ਵਾਲੇ ਅਜਿਹੇ ਬੰਦੇ ਤੋਂ ਹੈ ਜਿਸ ਨੂੰ ਧੋਖਾ ਫ਼ਰੇਬ ਕਰਨਾ ਸ਼ੋਭਦਾ ਹੀ ਨਹੀਂ...ਤੂੰ ਤਾਂ ਭੈੜੀਆਂ ਕਰਤੂਤਾਂ ਨਾਲ ਆਪਣੇ ਪਿਓ ਦੀ ਮਿੱਟੀ ਨੂੰ ਆਪਣੇ ਭਰਾਵਾਂ ਦੇ ਖ਼ੂਨ ਨਾਲ ਗੁੰਨ੍ਹ ਕੇ, ਆਪਣੇ ਰਾਜ ਭਾਗ ਦੇ ਕੱਚੇ ਮਹਿਲ ਦੀ ਉਸਾਰੀ ਕੀਤੀ ਹੋਈ ਹੈ..."।[10]



ਜਿਸ ਬਾਦਸ਼ਾਹ ਨੇ ਕੇਵਲ ਗੁਰੂ ਗੋਬਿੰਦ ਸਿੰਘ ਦੇ ਪਿਤਾ ਦੀ ਹੀ ਨਹੀਂ, ਸਗੋਂ ਖ਼ੁਦ ਆਪਣੇ ਪਿਓ ਤੇ ਭਰਾਵਾਂ ਦੇ ਵੀ ਖ਼ੂਨ ਦੀ ਹੋਲੀ ਖੇਡੀ ਹੋਈ ਹੋਵੇ, ਜਿਸ ਨੇ ਸਰਮਦ ਜਿਹੇ ਰੱਬ ਦੇ ਪਿਆਰੇ ਸੂਫ਼ੀ ਦਰਵੇਸ਼ ਨੂੰ ਨਾਹੱਕ ਮਰਵਾ ਦਿੱਤਾ ਹੋਵੇ ਅਤੇ ਜਿਸ ਨਾਲ ਜ਼ਿੰਦਗੀ ਮੌਤ ਤੀ ਬਾਜ਼ੀ ਲਾ ਦੇਣ ਤੋਂ ਬਾਅਦ, ਗੁਰੂ ਗੋਬਿੰਦ ਸਿੰਘ ਨੇ ਆਪ ਉਸਦੇ ਸੁਭਾਅ ਤੇ ਕਰਤੂਤਾਂ ਨੂੰ ਇਉਂ ਉਲੀਕਿਆ ਹੋਵੇ, ਉਸ ਦੀ ਜ਼ਾਤ, ਹਕੂਮਤ ਤੇ ਖ਼ਾਨਦਾਨ ਦਾ ਬਾਲ ਗੁਰੂ ਜੀ ਦੀ ਗੱਦੀ ਤੇ ਜਾਨ ਦਾ ਵੈਰੀ ਜਾਂ ਵਿਰੋਧੀ ਹੋਣਾ ਸੁਭਾਵਿਕ ਹੀ ਸੀ।

**(8)**

ਕਿਸੇ ਵੱਡੇ, ਸਿਆਣੇ ਤੇ ਸਰਦੇ-ਪੁੱਜਦੇ ਬੰਦੇ ਦੇ ਸਿਰ ਉੱਤੇ ਇਨ੍ਹਾਂ ਵਿਚੋਂ ਜੇ ਕੋਈ ਇਕ ਵੀ ਮੁਸ਼ਕਿਲ ਜਾਂ ਮੁਸੀਬਤ ਕਦੇ ਵੀ ਆ ਬਣੇ ਤਾਂ ਉਹ ਘਬਰਾਅ ਕੇ ਦਿਲ ਢਾਹ ਬੈਠਦਾ ਹੈ ਪਰ ਬਾਲ-ਗੋਬਿੰਦ ਜੀ ਦੇ ਸਾਹਮਣੇ ਤਾਂ ਇਕ ਨਹੀਂ, ਅਨੇਕ ਮੁਸ਼ਕਲਾਂ ਤੇ ਮੁਸੀਬਤਾਂ ਮਾਨੋਂ ਹਾਠਾਂ ਬੰਨ੍ਹ ਕੇ ਪੈਰ-ਪੈਰ ਉੱਤੇ ਆ ਖੜ੍ਹੀਆਂ ਸਨ।

ਫਿਰ ਉਨ੍ਹਾਂ ਨੂੰ ਠੱਲ੍ਹਣ ਲਈ, ਉਨ੍ਹਾਂ ਨਾਲ ਜੂਝਣ ਲਈ, ਉਦੋਂ ਆਪ ਪਾਸ, ਸੰਸਾਰਕ ਸ਼ਬਦਾਵਲੀ ਵਿਚ ਨਾ ਉਮਰ ਸੀ, ਨਾ ਤਜਰਬਾ, ਨਾ ਸਾਥੀ ਸਨ, ਨਾ ਸਾਧਨ, ਨਾ ਸੈਨਾ ਸੀ, ਨਾ ਸ਼ਸਤਰ, ਨਾ ਕਿਲ੍ਹਾ ਸੀ, ਨਾ ਛਾਉਣੀ, ਨਾ ਰਾਜ ਸੀ, ਨਾ ਭਾਗ, ਨਾ ਸਾਜ਼ ਸੀ, ਨਾ ਬਾਜ਼। ਇਕ ਕੱਲ-ਮੁਕੱਲੇ ਬਾਲ ਨੂੰ ਸਮੇਂ ਦੀਆਂ ਸਭ ਵਿਰੋਧੀ ਸ਼ਕਤੀਆਂ ਨਾਲ ਚਾਰੇ ਪਾਸਿਉਂ ਇਉਂ ਘਿਰਿਆ ਹੋਇਆ ਵੇਖ ਕੇ, ਹੈਰਾਨ ਪ੍ਰੇਸ਼ਾਨ ਹੋਈ ਅਕਲ ਪੁੱਛਦੀ ਹੈ:

ਉਹ ਇਨ੍ਹਾਂ ਨੂੰ ਵੇਖਦਿਆਂ ਸਾਰ, ਘਬਰਾਅ ਕਿਉਂ ਨਾ ਗਏ? ਇਨ੍ਹਾਂ ਦੀ 'ਚੜਤਲ' ਨੂੰ ਮਹਿਸੂਸ ਕਰਦਿਆਂ ਹੀ, ਉਨ੍ਹਾਂ ਨੇ ਉਦੋਂ ਹੀ ਈਨ ਕਿਉਂ ਨਾ ਮੰਨ ਲਈ? ਇਨ੍ਹਾਂ ਦੇ ਅਮੁੱਕ ਭਾਰ ਹੇਠ ਉਦੋਂ ਹੀ ਉਹ ਲਿਫ਼ ਕਿਉਂ ਨਾ ਗਏ?

ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨ ਕਥਾ ਅਤੇ ਬੀਰ ਗਾਥਾ ਦੇ ਅਗਲੇ 32 ਵਰ੍ਹਿਆਂ ਦਾ ਬੇਮਿਸਾਲ ਬਿਰਤਾਂਤ ਇਸ ਗੱਲ ਦਾ ਗਵਾਹ ਹੈ ਕਿ ਉਹ ਜ਼ਰਾ ਵੀ ਨਾ ਲਿਫ਼ੇ, ਭੋਰਾ ਵੀ ਨਾ ਡੋਲੇ, ਰੱਤੀ ਭਰ ਵੀ ਨਾ ਘਾਬਰੇ। ਉਨ੍ਹਾਂ ਨੇ ਕਿਸੇ ਦੀ ਵੀ ਕੋਈ ਈਨ ਨਹੀਂ ਮੰਨੀ, ਕਿਸੇ ਦੀ ਵੀ ਮਿੰਨਤ ਨਹੀਂ ਕੀਤੀ, ਕਦੇ ਵੀ ਦਿਲ ਨਹੀਂ ਹਾਰਿਆ ਸੀ ਸਗੋਂ ਇਸ ਦੇ ਐਨ ਉਲਟ, ਏਨੀ ਬੇਬਸੀ ਤੇ ਬੇਸਰੋਸਾਮਾਨੀ ਦੇ ਬਾਵਜੂਦ, ਉਹ ਸਮੇਂ ਤੇ ਸ਼ਰੀਕੇ, ਰਾਜ ਤੇ ਸਮਾਜ ਮਾਨੋ ਸਭ ਅਧਰਮੀ ਤੇ ਅਨਿਆਈ ਸ਼ਕਤੀਆਂ ਨਾਲ ਖੁਲ੍ਹੇ ਹੱਥੀਂ ਟੱਕਰ ਲੈਣ ਲਈ ਡੱਟ ਗਏ ਸਨ। ਫਿਰ ਲਿਫ਼ਣਾ ਤਾਂ ਕੀ ਸੀ, ਸਿੱਧੇ ਸ਼ਤੀਰ ਤਣੇ ਰਹੇ ਅਤੇ ਆਖ਼ਰੀ ਦਮ ਤਕ 'ਚੜ੍ਹਦੀ ਕਲਾ' ਵਿਚ ਵਿਚਰਦੇ ਰਹੇ ਸਨ।

ਮਨੁੱਖੀ ਇਤਿਹਾਸ ਦੀ ਇਹ ਕਹਾਣੀ ਜਿੰਨੀ ਨਿਰਾਲੀ ਤੇ ਦਰਦਨਾਕ ਹੈ, ਉਨੀ ਹੀ ਹੁਲਾਰਾਜਨਕ ਅਤੇ ਮਾਣਨਯੋਗ ਵੀ ਹੈ। ਇਸ ਦੀ ਹਰ ਘਟਨਾ ਨੂੰ ਪੜ੍ਹਿਆਂ ਬੁੱਧੀ ਚਾਕ੍ਰਿਤ ਰਹਿ ਜਾਂਦੀ ਹੈ। ਇਸ ਦੀ ਹਰ ਸਥਿਤੀ ਨੂੰ ਸੋਚਿਆਂ, ਸੋਚ ਜੁਆਬ ਦੇ ਜਾਂਦੀ ਹੈ, ਇਸ ਦੀ ਹਰ ਪ੍ਰਾਪਤੀ ਨੂੰ ਸੁਣਿਆਂ, ਜੀਭ ਇਉਂ ਗੁਣਗੁਣਾਉਣ ਲੱਗ ਪੈਂਦੀ ਹੈ:



ਐਸੀ ਲਾਲ ਤੁਝ ਬਿਨ ਕਉਨੁ ਕਰੈ?[11]

ਫਿਰ ਇਸੇ ਦੇ ਦੈਵੀ ਨਾਇਕ ਦੀ ਹੋਰ ਸੋਚ ਇਨਕਲਾਬ ਦੀ ਸੂਚਕ, ਉਸ ਦੀ ਹਰ ਤੱਕਣੀ ਪ੍ਰੇਰਨਾ ਦਾ ਸੋਮਾ, ਉਸ ਦੀ ਹਰ ਕਥਨੀ ਤੇ ਕਰਨੀ 'ਚੜ੍ਹਦੀ ਕਲਾ' ਦੀ ਲਖਾਇਕ ਅਤੇ ਹਰ ਕਰਤਬ 'ਸੰਤ-ਸਿਪਾਹਿਤਾ' ਦਾ ਪੁੰਜ ਜਾਪਣ ਲੱਗ ਪੈਂਦਾ ਹੈ।

**(9)**

ਗੁਰੂ ਗੋਬਿੰਦ ਸਿੰਘ ਨੇ 30 ਮਾਰਚ, 1699 ਈ. ਨੂੰ ਸਿਰਜੇ ਤੇ ਸਜਾਏ ਆਪਣੇ 'ਖ਼ਾਲਸੇ' ਵਿਚ ਵੀ ਇਹੋ ਸਪਿਰਿਟ ਬੜੇ ਭਰਵੇਂ ਤੇ ਅਨੂਠੇ ਰੂਪ ਵਿਚ ਫੂਕ ਦਿੱਤੀ ਸੀ। ਇਸੇ ਸਪਿਰਿਟ ਨੇ ਪਿਛਲੀਆਂ ਤਿੰਨ ਸਦੀਆਂ ਵਿਚ ਅਜਿਹੇ ਚਮਤਕਾਰ ਵਿਖਾਏ ਹਨ ਜੋ ਆਪਣੀ ਮਿਸਾਲ ਆਪ ਹੀ ਹਨ।

ਪਹਿਲਾਂ ਤਾਂ ਇਸ ਨੇ ਉਸੇ ਭਾਵ ਅਠ੍ਹਾਰਵੀਂ ਸਦੀ ਵਿਚ ਹੀ ਜ਼ਾਲਮ ਤੇ ਜਾਬਰ ਮੁਗ਼ਲ ਰਾਜ ਨੂੰ ਉੱਤਰੀ ਹਿੰਦ ਵਿਚੋਂ ਜੜ੍ਹੋਂ ਹੀ ਉਖੇੜ ਕੇ, ਦਸਮੇਸ਼ ਪਿਤਾ ਦੇ ਔਰੰਗਜ਼ੇਬ ਨੂੰ ਲਿਖਤੀ ਰੂਪ ਵਿਚ ਭੇਜੇ ਇਸ ਅਲਟੀਮੇਟਮ ਨੂੰ ਵੀ ਸੱਚਾ ਕਰ ਵਿਖਾ ਦਿੱਤਾ ਸੀ:

به سوگند تو اعتبارے نماند
مرا جز به شمشیر کارے نماند

چناں آتش زیر نعلت دهیم
ز پنجاب آبت نه خوردن دهیم

میا پر میداں به تیغ و تبر
مکن خلق خلاق زیر و زبر

ਅਰਥਾਤ, "ਮੈਨੂੰ ਤੇਰੀਆਂ ਸੌਂਹਾਂ" ਸੁਗੰਧਾਂ ਉੱਤੇ ਕੋਈ ਇਤਬਾਰ ਨਹੀਂ ਰਿਹਾ। ਇਸ ਲਈ ਹੁਣ ਤਲਵਾਰ ਉੱਤੇ ਹੱਥ ਰੱਖਣ ਤੋਂ ਸਿਵਾ ਮੇਰੇ ਲਈ ਹੋਰ ਕੋਈ ਚਾਰਾ ਨਹੀਂ। ਸੋ, ਤੂੰ ਵੀ ਆਪਣੀ ਤਲਵਾਰ ਸੂਤ ਕੇ ਮੈਦਾਨ ਵਿਚ ਆ ਜਾ, ਮੇਰੇ ਨਾਲ ਖ਼ੁਦ ਆਪ ਲੜ ਕੇ ਜਿੱਤ-ਹਾਰ ਦਾ ਫ਼ੈਸਲਾ ਕਰ ਲੈ, ਅਤੇ ਇਉਂ ਰੱਬ ਦੇ ਨਿਰਦੋਸ਼ ਬੰਦਿਆਂ ਨੂੰ ਮਾਰਨਾ-ਮਰਵਾਉਣਾ ਛੱਡ ਦੇ। (ਜੇ ਇਹ ਗੱਲ ਤੈਨੂੰ ਮਨਜ਼ੂਰ ਨਈਂ ਤਾਂ ਮੈਂ ਐਲਾਨੀਆਂ ਆਖਦਾ ਹਾਂ ਕਿ) ਤੇਰੇ ਘੋੜੇ ਦੇ ਨਾਅਲਾਂ ਹੇਠ ਅਜਿਹੀ ਅੱਗ ਬਾਲ ਦਿਆਂਗਾ (ਭਾਵ ਇਕ ਅਜਿਹਾ ਇਨਕਲਾਬ ਬਰਪਾਅ ਕਰ ਦਿਆਂਗਾ) ਕਿ ਪੰਜਾਬ ਵਿਚੋਂ ਤੈਨੂੰ ਪਾਣੀ ਤਕ ਵੀ ਪੀਣ ਨਹੀਂ ਦਿੱਤਾ ਜਾਏਗਾ।"12 ਅਤੇ ਇਹ ਇਕ ਹਕੀਕਤ ਹੈ ਕਿ ਮੁਗਲ ਰਾਜ ਤਾਂ ਕੀ, ਉਸ ਉਪਰੰਤ ਛੇਤੀ ਹੀ ਮੁਗ਼ਲ ਖ਼ਾਨਦਾਨ ਦਾ ਭੋਗ ਵੀ ਹਮੇਸ਼ਾਂ ਲਈ ਪੈ ਗਿਆ ਸੀ। ਫਿਰ ਉਸੇ ਪੰਜਾਬ ਵਿਚ, ਉਸੇ ਸਦੀ ਦੌਰਾਨ, ਦਸਮੇਸ਼ ਦੇ ਖ਼ਾਲਸੇ ਨੇ ਖ਼ੁਦ ਆਪਣਾ ਰਾਜ-ਭਾਗ ਕਾਇਮ ਕਰ ਕੇ, 'ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ' ਦੇ ਨਾਂ 'ਤੇ ਇਕ ਮੁਹਰ ਤੇ ਸਿੱਕਾ ਵੀ ਜਾਰੀ ਕਰ ਵਿਖਾਇਆ ਸੀ:

*ਦੇਗੋ ਤੇਗੋ ਫ਼ਤਿਹ ਬੇਦਰੰਗ,*
*ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ॥*

ਉਸ ਤੋਂ ਅਗਲੀ ਭਾਵ ਉਨ੍ਹੀਵੀਂ ਸਦੀ ਵਿਚ ਜਦੋਂ ਇਕ ਹੋਰ ਬਦੇਸ਼ੀ ਕੌਮ, ਭਾਵ ਅੰਗਰੇਜ਼ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਸਿੰਘਾਂ ਨਾਲ ਆਪੇ ਆ ਟੱਕਰ ਲਈ ਸੀ ਤਾਂ ਉਨ੍ਹਾਂ ਦੇ ਉਸੇ ਸੰਦੇਸ਼ ਤੇ ਉਨ੍ਹਾਂ ਵੱਲੋਂ ਹੀ ਬ਼ਖ਼ਸ਼ੀ ਹੋਈ ਉਕਤ 'ਚੜ੍ਹਦੀ ਕਲਾ' ਵਾਲੀ ਸਪਿਰਿਟ ਸਦਕੇ, ਉਨ੍ਹਾਂ ਦੇ ਸਾਜੇ ਨਿਵਾਜੇ ਖ਼ਾਲਸੇ ਨੇ ਉਨ੍ਹਾਂ ਦਾ ਜੋ ਬੁਰਾ ਤੇ ਸਬਕ-ਸਿਖਾਵਾਂ ਹਾਲ ਕੀਤਾ ਸੀ, ਉਹ ਇਕ ਸਮਕਾਲੀ, ਸੱਯਦ ਸ਼ਾਹ ਮੁਹੰਮਦ ਦੇ ਸ਼ਬਦਾਂ ਵਿਚ ਕੁਝ ਇਸ ਤਰ੍ਹਾਂ ਦਾ ਸੀ:

*ਆਈਆਂ ਪਲਟਨਾਂ ਬੀੜ ਕੇ ਤੋਪਖ਼ਾਨੇ,*
*ਅੱਗੋਂ ਸਿੰਘਾਂ ਨੇ ਪਾਸੜੇ ਤੋੜ ਸੁੱਟੇ...*
*ਸ਼ਾਹ ਮੁਹੰਮਦਾ ਸਿੰਘ ਨੇ ਗੋਰਿਆਂ ਦੇ*
*ਵਾਂਗ ਨਿੰਬੂਆਂ ਲਹੂ ਨਿਚੋੜ ਸੁੱਟੇ।*[13]

ਮਗਰੋਂ ਉਸੇ ਲੜਾਈ ਵਿਚ ਸ਼ਾਮਲ ਰਹੇ ਅਤੇ ਪੰਜਾਬ ਉੱਤੇ ਕਾਬਜ਼ ਹੋ ਗਏ। ਇਕ ਅੰਗਰੇਜ਼ ਫ਼ੌਜੀ ਅਫ਼ਸਰ, ਕੈਪਟਨ ਜੇ. ਡੀ. ਕਨਿੰਘਮ ਨੇ ਉਸ ਤੋਂ ਛੇਤੀ ਪਿੱਛੋਂ, ਸੰਨ 1849 ਵਿਚ ਛਾਪੇ ਇਤਿਹਾਸ ਵਿਚ ਇਸੇ ਸਪਿਰਿਟ ਦਾ ਜ਼ਿਕਰ ਕਰਦਿਆਂ ਦੁਨੀਆ ਨੂੰ ਖੁਲ੍ਹੇਬੰਦ ਦੱਸਿਆ ਸੀ:

> A living spirit possesses the whole Sikh people, and the impress of (Guru) Gobind (Singh) has not only elevated and altered the constitution of their minds but has also operated materially and given amplitude to their physical frames. The

features and external form of the whole people have been modified. In religious faith and worldly aspirations, they are wholly different from other Indians, and they are bound together by a community of inward sentiment and of outward object unknown elsewhere.[14]

ਅਰਥਾਤ, "ਸਮੂਹ ਸਿੱਖ ਕੌਮ ਵਿਚ ਇਕ ਸਜੀਵ ਜਿਹੀ ਸਪਿਰਿਟ (ਰੂਹ) ਸਿੰਜਰੀ ਹੋਈ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਛਾਪ ਨੇ ਉਨ੍ਹਾਂ ਦੇ ਮਨਾਂ ਦੀ ਕੇਵਲ ਬਣਤਰ ਨੂੰ ਹੀ ਨਹੀਂ ਵਟਾਇਆ ਤੇ ਉੱਚਿਆਇਆ, ਸਗੋਂ ਉਨ੍ਹਾਂ ਨੂੰ ਬੜੇ ਸਥੂਲ ਤੌਰ 'ਤੇ ਉਭਾਰਿਆ ਵੀ ਹੈ, ਅਤੇ ਉਨ੍ਹਾਂ ਦੇ ਸਰੀਰਕ ਢਾਂਚੇ ਨੂੰ ਸ਼ਕਤੀ, ਵਿਸਤਾਰ ਤੇ ਵਡਿੱਤਣ ਵੀ ਬਖ਼ਸ਼ ਦਿੱਤੀ ਹੈ। ਅਸਲ ਵਿਚ, ਸਮੁੱਚੀ ਕੌਮ ਦਾ ਚਿਹਰਾ-ਮੁਹਰਾ ਤੇ ਰੰਗ ਰੂਪ ਹੀ ਬਦਲਾਅ ਦਿੱਤਾ ਹੈ।...ਧਾਰਮਿਕ ਨਿਸਚੇ ਤੇ ਸੰਸਾਰਕ ਉੱਚ-ਭਾਵਨਾਵਾਂ ਵਿਚ ਉਹ ਬਾਕੀ ਸਾਰੇ ਹਿੰਦੁਸਤਾਨੀਆਂ ਤੋਂ ਸੰਪੂਰਨ ਤੌਰ 'ਤੇ ਭਿੰਨ, ਭਾਵ ਵੱਖਰੇ ਤੇ ਵਿਕੋਲਿਤਰੇ ਹਨ। ਉਹ ਇਕ ਅਜਿਹੇ ਅੰਤਰਮੁਖੀ ਜਜ਼ਬੇ ਅਤੇ ਬਾਹਰਮੁਖੀ ਮੰਤਵ ਤੇ ਸਰੂਪ ਦੀ ਸਾਂਝ ਨਾਲ ਬੱਝੇ ਹੋਏ ਹਨ ਜੋ ਹੋਰ ਕਿਤੇ ਵੀ ਨਜ਼ਰ ਨਹੀਂ ਆਉਂਦੀ।[14] ਕਨਿੰਘਮ ਨੇ ਖ਼ਾਲਸੇ ਦੇ ਵਿਲੱਖਣ ਸਰੂਪ ਤੇ ਅਨੂਠੀ ਸਪਿਰਿਟ ਨੂੰ ਅੱਖੀਂ ਵੇਖ ਵਰਤ ਕੇ, ਉਸ ਨੂੰ ਇਸ ਦੀ ਪ੍ਰਾਪਤੀ ਤੋਂ ਡੇਢ ਸੌ ਵਰ੍ਹੇ ਬਾਅਦ, ਇਹ ਕੁਝ ਲਿਖਿਆ ਸੀ। ਅੱਜ ਉਸ ਤੋਂ ਲੱਗਪਗ ਡੇਢ ਸੌ ਵਰ੍ਹਿਆਂ ਬਾਅਦ, ਉਸ ਦਾ ਇਹ ਬਿਆਨ ਦੇਸ਼-ਬਦੇਸ਼ ਵੱਸਦੇ ਹਜ਼ਾਰਾਂ ਸਿਦਕੀ ਗੁਰਸਿੱਖਾਂ ਵਿਚ ਸਿੰਜਰੇ ਹੋਏ ਉਸ ਸਰੂਪ, ਸਪਿਰਿਟ ਤੇ ਸ਼ਕਤੀ ਦੀ ਸ਼ਾਹਦੀ ਉਵੇਂ ਹੀ ਭਰ ਰਿਹਾ ਹੈ।

ਹੁਣੇ ਬੀਤੀ ਵੀਹਵੀਂ ਸਦੀ ਦੀ ਸਥਿਤੀ ਨੂੰ ਮੁੱਖ ਰੱਖਦਿਆਂ, ਇੱਕੀਵੀਂ ਸਦੀ ਦੇ ਮਨੁੱਖ ਸਿੱਖ ਜਾਂ ਗ਼ੈਰ ਸਿੱਖ ਦਾ ਤਨ ਤਾਂ ਭਾਵੇਂ ਗੁਰੂ ਗੋਬਿੰਦ ਸਿੰਘ ਜੀ ਦੇ ਬਖ਼ਸ਼ੇ ਹੋਏ ਪੂਰਨ ਸਰੂਪ ਨੂੰ ਧਾਰੇ ਬਿਨਾਂ ਗੁਜ਼ਾਰਾ ਕਰ ਸਕੇ, ਪਰ ਉਸ ਦਾ ਮਨ ਤਾਂ, ਮੇਰੀ ਜਾਚੇ ਉਨ੍ਹਾਂ ਦੀ ਦੱਸੀ ਬਖ਼ਸ਼ੀ ਹੋਈ ਉਕਤ ਸਪਿਰਿਟ ਨੂੰ ਜਾਣੇ ਤੇ ਅਪਣਾਏ ਬਿਨਾਂ ਘੱਟ ਤੋਂ ਘੱਟ ਮਾਨਸਿਕ ਤੌਰ 'ਤੇ ਸੁਖੀ, ਸ਼ਾਂਤ ਤੇ ਸੰਤੋਖੀ ਹਰਗਿਜ਼ ਨਹੀਂ ਰਹਿ ਸਕੇਗਾ। ਅਜੋਕੀ ਅਸ਼ਾਂਤੀ, ਨਿਰਾਸ਼ਤਾ ਤੇ ਭ੍ਰਿਸ਼ਟਤਾ ਕਾਰਨ ਪੈਦਾ ਹੋਈ ਉਸਦੀ ਢਹਿੰਦੀ ਕਲਾ, ਉਪਰੋਕਤ ਸਪਿਰਿਟ ਨੂੰ ਅੰਦਰ ਵਸਾਏ ਤੇ ਰਚਾਏ ਜਾਣ ਨਾਲ ਹੀ 'ਚੜ੍ਹਦੀ ਕਲਾ' ਵਿਚ ਬਦਲ ਸਕੇਗੀ ਅਤੇ ਉਹ ਉਸੇ ਰਾਹੀਂ ਆਪਣੇ ਦਰਪੇਸ਼ ਚੁਣੌਤੀਆਂ ਨਾਲ ਟੱਕਰ ਲੈਣ ਤੇ ਉਨ੍ਹਾਂ ਉੱਤੇ ਉਜਿਹੀ ਫ਼ਤਹਿ ਪ੍ਰਾਪਤ ਕਰਨ ਦੇ ਯੋਗ ਹੋ ਸਕੇਗਾ ਜੋ ਗੁਰੂ ਗੋਬਿੰਦ ਸਿੰਘ ਜੀ ਨੂੰ ਹਰ ਤਰ੍ਹਾਂ ਦੇ ਮਸਲਿਆਂ, ਮੁਸ਼ਕਲਾਂ ਤੇ ਮੁਸੀਬਤਾਂ ਨਾਲ ਘਿਰੇ ਹੋਇਆ ਵੀ ਨਸੀਬ ਹੋਈ ਸੀ, ਅਤੇ ਜੋ ਉਨ੍ਹਾਂ ਦੀ ਹੁਣ ਤਕ ਮੌਜੂਦ ਉਨ੍ਹਾਂ ਦੋ ਚਿੱਠੀਆਂ ਦੇ ਇਕ ਇਕ ਸ਼ਿਅਰ ਤੋਂ ਵਿਦਿਤ ਹੈ ਜੋ ਉਨ੍ਹਾਂ ਨੇ ਆਪਣੇ ਸਮੇਂ ਦੀ ਸਭ ਤੋਂ ਵੱਡੀ ਸਲਤਨੱਤ ਦੇ ਮਾਲਕ, ਔਰੰਗਜ਼ੇਬ ਆਲਮਗੀਰ ਨੂੰ ਲਿਖ ਭੇਜੀਆਂ ਸਨ ਅਤੇ ਜਿਨ੍ਹਾਂ ਦੇ ਨਾਂ ਹੀ ਉਨ੍ਹਾਂ 'ਫ਼ਤਹਿਨਾਮਾ' ਤੇ 'ਜ਼ਫਰਨਾਮਾ' (ਭਾਵ ਜਿੱਤ ਦੀਆਂ ਚਿੱਠੀਆਂ-Epistles of Victory) ਰੱਖੇ ਸਨ। ਇਸ ਲਈ ਇੱਕੀਵੀਂ ਸਦੀ

ਵਿਚ ਦਾਖ਼ਲ ਹੋ ਰਹੀ ਸਿੱਖ ਕੌਮ ਨੂੰ ਦਰਪੇਸ਼ ਚੁਣੌਤੀਆਂ ਸੰਬੰਧੀ ਇਸ ਦਾ ਇਕ ਮੁੱਖ ਕਰਤੱਵ ਉਕਤ ਖ਼ਾਲਸਾਈ ਵਿਰਸੇ ਤੋਂ ਪ੍ਰਾਪਤ ਇਸ ਨਿਆਰੀ ਸਪਿਰਿਟ ਨੂੰ ਖ਼ੁਦ ਆਪ ਨਵੇਂ ਨਰੋਏ ਚਾਅ ਤੇ ਉਤਸ਼ਾਹ ਸਹਿਤ ਗ੍ਰਹਿਣ ਤੇ ਦ੍ਰਿੜ੍ਹ ਕਰਨਾ ਹੈ। ਨਾਲ ਹੀ ਇਸ ਦੀ ਸੋਅ, ਸੋਭਾ ਤੇ ਲਾਭ ਅਤੇ ਇਸ ਨਾਲ ਹਾਰਦਿਕ ਸਾਂਝ ਇਸ ਧਰਤੀ ਦੇ ਉਨ੍ਹਾਂ ਮਨੁੱਖਾਂ ਨਾਲ ਵੀ ਪਾਉਣੀ ਹੈ ਜੋ ਅਜੇ ਤਕ ਇਸ ਤੋਂ ਬੇਖ਼ਬਰ ਹਨ।

**(10)**

ਗੁਰੂ ਗੋਬਿੰਦ ਸਿੰਘ ਦੇ ਇਸ ਬਹੁਪੱਖੀ ਸੰਦੇਸ਼ ਤੇ ਉਪਦੇਸ਼ ਦੇ ਫਲਸਰੂਪ ਪ੍ਰਾਪਤ ਹੋਏ ਇਸ ਵਿਲੱਖਣ ਸਰੂਪ ਤੇ ਅਨੂਠੀ ਸਪਿਰਿਟ ਦਾ ਮੁੱਖ ਅੰਗ ਉਹ ਧਾਰਮਿਕ, ਸਮਾਜਕ, ਆਚਰਨਕ ਤੇ ਅਨੁਸ਼ਾਸਨਕ ਕੋਡ (Code of Conduct and Discipline) ਹੈ ਜਿਸ ਉੱਤੇ ਗੁਰੂ ਗੋਬਿੰਦ ਸਿੰਘ ਜੀ ਨੇ ਖ਼ੁਦ ਆਪ, ਆਖ਼ਰੀ ਦਮ ਤਕ ਪਹਿਰਾ ਦਿੱਤਾ ਸੀ ਅਤੇ ਜੋ ਉਨ੍ਹਾਂ ਦੇ ਲੱਖਾਂ ਸਿਦਕੀ ਸਿੱਖਾਂ ਦੀ ਮਹਾਂ ਬਿਖੜੇ ਸਮੇਂ ਵਿਚ ਵੀ (ਅਤੇ ਅੱਜ ਤਕ ਵੀ) ਅਮਲੀ ਜ਼ਿੰਦਗੀ ਦਾ ਅਨਿੱਖੜ ਅੰਗ ਬਣ ਰਹੀ ਹੈ।

ਜਿਥੋਂ ਤਕ ਇਸ ਦੇ ਧਾਰਮਕ ਪੱਖ ਦਾ ਸੰਬੰਧ ਹੈ, ਉਸ ਦੀ ਨੀਂਹ ਤੇ ਟੇਕ ਗੁਰੂ ਗੋਬਿੰਦ ਸਿੰਘ ਜੀ ਨੇ ਇਕੋ ਪਰਮਾਤਮਾ[15] ਅਤੇ ਉਸ ਦੀ ਸਰਬਕਾਲੀ, ਸਰਬ-ਵਿਆਪਕ ਤੇ ਸਰਬਸ਼ਕਤੀਮਾਨ ਹਸਤੀ ਵਿਚ ਅਟੱਲ ਵਿਸ਼ਵਾਸ ਉੱਤੇ ਹੀ ਰੱਖੀ ਸੀ। ਉਸੇ ਅੱਗੇ ਉਨ੍ਹਾਂ ਨੇ ਬੜੇ ਪਿਆਰ, ਸਤਿਕਾਰ ਤੇ ਦਾਈਏ ਨਾਲ ਬੇਨਤੀ ਕਰਦਿਆਂ ਆਖਿਆ ਸੀ: "ਰੱਬ ਜੀ ਆਪਣਾ ਪਾਵਨ ਹੱਥ ਦੇ ਕੇ ਮੇਰੀ ਰੱਖਿਆ ਕਰੋ, ਮੇਰੇ ਮਨ ਦੀ ਮੁਰਾਦ ਪੂਰੀ ਕਰੋ, ਮੇਰਾ ਚਿਤ ਆਪ ਦੇ ਚਰਨਾਂ ਨਾਲ ਹਮੇਸ਼ਾ ਜੁੜਿਆ ਰਹੇ ਅਤੇ ਆਪ ਜੀ ਮੈਨੂੰ ਸਦਾ ਆਪਣਾ ਜਾਣ ਕੇ ਮੇਰੀ ਪਾਲਣਾ ਕਰੋ, ਮੇਰੇ ਸਭ ਵੈਰੀਆਂ ਦਾ ਨਾਸ਼ ਕਰੋ ਅਤੇ ਮੇਰੇ ਸਿਰ ਉੱਤੇ ਆਪਣਾ ਹੱਥ ਰੱਖ ਕੇ ਮੈਨੂੰ ਇਨ੍ਹਾਂ ਦੇ ਵੈਰ-ਵਿਰੋਧ ਤੋਂ ਬਚਾ ਲਵੋ।"

*ਹਮਰੀ ਕਰੋ ਹਾਥ ਦੇ ਰੱਛਾ, ਪੂਰਨ ਹੋਇ ਚਿਤ ਕੀ ਇੱਛਾ॥*
*ਤਵ ਚਰਨਨ ਮਨ ਰਹੇ ਹਮਾਰਾ, ਅਪਨਾ ਜਾਨਿ ਕਰੋ ਪ੍ਰਤਿਪਾਰਾ॥*
*ਹਮਰੇ ਦੁਸ਼ਟ ਸਭੇ ਤੁਮ ਘਾਵਹੁ, ਆਪ ਹਾਥ ਦੇ ਮੁਹਿ ਬਚਾਵਹੁ॥*[16]

ਜਦੋਂ ਉਹ ਉਨ੍ਹਾਂ ਨਾਲ ਟੱਕਰ ਲੈਣ ਲਈ ਧਰਮ-ਯੁੱਧ ਦੀ ਰਣ-ਭੂਮੀ ਵਿਚ ਨਿਤਰਨ ਲੱਗੇ ਸਨ, ਤਦੋਂ ਵੀ ਉਨ੍ਹਾਂ ਨੇ ਉਸੇ ਅਕਾਲਪੁਰਖ ਨੂੰ ਹੀ ਸੰਬੋਧਨ ਕਰਦਿਆਂ ਇਹ ਅਰਜ਼ ਕੀਤੀ ਸੀ, "ਪ੍ਰਭੂ ਜੀ, ਜਦੋਂ ਮੈਂ ਉਨ੍ਹਾਂ ਵੈਰੀਆਂ ਨਾਲ ਜੂਝਣ ਲਈ ਜਾਵਾਂ ਤਾਂ ਮੈਂ ਉਨ੍ਹਾਂ ਤੋਂ ਜ਼ਰਾ ਵੀ ਨਾ ਡਰਾਂ ਅਤੇ ਆਪਣੀ ਜਿੱਤ ਉੱਤੇ ਪੂਰਨ ਵਿਸ਼ਵਾਸ ਰੱਖਾਂ...ਤੇ ਜਦੋਂ ਉਮਰ ਦੀ ਮਿਆਣ ਮੁੱਕਣ 'ਤੇ ਆ ਜਾਵੇ ਤਾਂ ਮੈਂ ਧਰਮ ਯੁੱਧ ਵਿਚ ਜੂਝਦਿਆਂ ਹੀ ਆਪਣਾ ਆਪ ਨਿਛਾਵਰ ਕਰ ਦਿਆਂ":

*ਨ ਡਰੋਂ ਅਰਿ ਸੋ ਜਬ ਜਾਇ ਲਰੋਂ, ਨਿਸਚੈ ਕਰਿ ਅਪਨੀ ਜੀਤ ਕਰੋ॥*
*ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਨ ਮੈਂ ਤਬ ਜੂਝ ਮਰੋ॥*[17]

ਅਤੇ ਜਦੋਂ ਕਦੇ ਵੀ ਕੋਈ ਜਿੱਤ ਨਸੀਬ ਹੋਈ ਸੀ ਤਾਂ ਉਸ ਦਾ ਭੱਲ ਜਾਂ ਵਡਿਆਈ (credit) ਵੀ ਗੁਰੂ ਗੋਬਿੰਦ ਸਿੰਘ ਜੀ ਨੇ ਉਸੇ ਅਕਾਲਪੁਰਖ ਨੂੰ ਹੀ ਦੇਂਦਿਆਂ ਅਤੇ ਉਨ੍ਹਾਂ ਦੀ ਉਸ ਕਿਰਪਾਲਤਾ ਦਾ ਹੀ ਧੰਨਵਾਦ ਕਰਦਿਆਂ, ਉਪਰ ਦੱਸੇ ਅਨੁਸਾਰ ਬੜੇ ਸਪੱਸ਼ਟ ਲਫ਼ਜ਼ਾਂ ਵਿਚ ਆਖਿਆ ਤੇ ਲਿਖਿਆ ਸੀ:

*ਭਈ ਜੀਤ ਮੇਰੀ॥ ਕ੍ਰਿਪਾ ਕਾਲ ਕੇਰੀ॥*[18]

ਜਿਵੇਂ ਕਿ ਇਹ ਗੱਲ ਆਮ ਵਿਦਿਤ ਹੈ, ਵੀਹਵੀਂ ਸਦੀ ਦੇ ਮਨੁੱਖ ਨੂੰ ਪਦਾਰਥਵਾਦੀ, ਸਾਮਵਾਦੀ ਤੇ ਧਰਮ-ਨਿਰਪੇਖਵਾਦੀ ਸਿਧਾਂਤਾਂ, ਅਧਾਰਮਕ ਤੇ ਅਕ੍ਰਿਤਘਣ ਤਕ ਰੁਚੀਆਂ ਅਤੇ ਵੱਧ ਤੋਂ ਵੱਧ ਮਾਇਆ ਦੀ ਪ੍ਰਾਪਤੀ ਲਈ ਹੋ ਰਹੀ ਦੌੜ-ਭੱਜ ਨੇ ਅਜਿਹਾ ਘੇਰਾ ਰੱਖਿਆ ਹੈ ਕਿ ਬਹੁਤ ਸਾਰੇ ਮਨੁੱਖਾਂ ਨੂੰ ਰੱਬ ਭੁੱਲਿਆ ਹੀ ਰਿਹਾ ਹੈ। ਕਈਆਂ ਦੇ ਦਿਲਾਂ ਉੱਤੇ ਤਾਂ ਉਸ ਦੀ ਹਸਤੀ ਦਾ ਵਿਸ਼ਵਾਸ ਹੀ ਉੱਠਦਾ, ਘਟਦਾ ਜਾਂ ਮੁੱਕਦਾ ਜਾ ਰਿਹਾ ਹੈ। ਉਨ੍ਹਾਂ ਵਿਚੋਂ ਵੀ ਕਈਆਂ ਨੇ ਤਾਂ ਉਸ ਨੂੰ, ਗੁਰੂ ਗੋਬਿੰਦ ਸਿੰਘ ਜੀ ਵਾਂਗ, ਉਜਿਹੀਆਂ ਬੇਨਤੀਆਂ ਕਰਨ, ਉਸ ਦੀਆਂ ਮਿਹਰਾਂ ਉੱਤੇ ਉਹੋ ਜਿਹਾ ਨਿਸਚਾ ਧਾਰਨ ਅਤੇ ਉਸ ਦੀਆਂ ਬਖ਼ਸ਼ਿਸ਼ਾਂ ਦਾ ਉਵੇਂ ਹੀ ਧੰਨਵਾਦ ਕਰਨ ਦੀ ਥਾਂ, ਉਸ ਨੂੰ ਨਿੰਦਣਾ, ਭੰਡਣਾ ਤੇ ਉਸ ਦੀ ਜ਼ਾਤ ਵਿਚ ਅਵਿਸ਼ਵਾਸ ਪੈਦਾ ਕਰਨਾ ਤੇ ਕਰਾਣਾ ਆਪਣੇ ਜੀਵਨ ਦਾ ਮਿਸ਼ਨ ਬਣਾਏ ਰੱਖਿਆ ਹੈ। ਇਸ ਲਈ ਮਨੁੱਖਤਾ ਦਾ ਅਜਿਹਾ ਹਿੱਸਾ ਜਾਂ ਵਰਗ ਬਹੁਤ ਹੱਦ ਤਕ ਡਾਵਾਂਡੋਲ ਹੀ ਰਿਹਾ ਹੈ ਅਤੇ ਘਾਤਕ ਖਿੱਚੋਤਾਣ ਤੇ ਖ਼ੂਨ-ਖ਼ਰਾਬੇ ਦਾ ਸ਼ਿਕਾਰ ਵੀ ਬਣਿਆ ਰਿਹਾ ਹੈ।



ਸੋ, ਇੱਕੀਵੀਂ ਸਦੀ ਦੇ ਮਨੁੱਖ ਲਈ, ਆਮ ਤੌਰ 'ਤੇ ਅਤੇ ਗੁਰੂ ਨਾਨਕ ਦੇ ਨਾਮਲੇਵਿਆਂ ਲਈ ਖ਼ਾਸ ਤੌਰ 'ਤੇ ਗੁਰੂ ਗੋਬਿੰਦ ਸਿੰਘ ਜੀ ਦੇ ਉਪਰ ਵਰਣਿਤ ਸੰਘਰਸ਼ ਅਤੇ ਉਸ ਵਿਚ ਫ਼ਤਹਿ ਪਾਉਣ ਲਈ ਧਾਰਿਆ ਨਿਸਚਾ ਤੇ ਉਸ ਦੀ ਅੰਤਮ ਸੁਆਸਾਂ ਤਕ ਕਾਇਮੀ, ਆਪਣੇ ਆਪ ਵਿਚ ਹੀ ਸੁਨਿਹਰੀ ਤੇ ਸਦੀਵੀ ਸੰਦੇਸ਼ ਹੈ। ਇਸੇ ਸੰਦੇਸ਼ ਵਿਚ ਉਪਰੋਕਤ ਪਦਾਰਥਵਾਦੀਆਂ, ਫੋਕਟ ਧਰਮੀਆਂ, ਮਾਇਆਧਾਰੀਆਂ ਤੇ ਪਾਖੰਡੀਆਂ ਤੇ ਮੂਰਖਾਂ ਨੂੰ ਇਹੋ ਜਿਹੀਆਂ ਤਾੜਨਾਵਾਂ ਤੇ ਚੇਤਾਵਨੀਆਂ ਵੀ ਸ਼ਾਮਲ ਹਨ ਜੋ ਇੱਕੀਵੀਂ ਸਦੀ ਦੇ ਮਨੁੱਖ ਅਤੇ ਖ਼ਾਸ ਕਰਕੇ ਗੁਰਸਿੱਖ ਲਈ ਉਨ੍ਹਾਂ ਤੋਂ ਸੁਚੇਤ ਰਹਿਣ ਲਈ ਗਾਡੀ-ਰਾਹ ਵੀ ਸਿੱਧ ਹੋ ਸਕਦੀਆਂ ਹਨ:

*ਆਪਢ ਭੀਤਰ ਤੇਲ ਕੁ ਡਾਰ ਸੁ, ਲੋਗਨਿ ਨੀਰ ਬਹਾਇ ਦਿਖਾਵੈ॥*
*ਜੋ ਧਨਵਾਨ ਲਖੇ ਨਿਜ ਸੇਵਕ, ਤਾਹੀ ਪਰੋਸ ਪ੍ਰਸਾਦਿ ਜਿਮਾਵੈ॥*
*ਜੋ ਧਨਹੀਨ ਲਖੈ ਤਿਹ ਦੇਦ ਨ, ਮਾਂਗਨ ਜਾਤ ਮੁਖੋਂ ਨ ਦਿਖਾਵੈ॥*
*ਲੂਟਤ ਹੈ ਪਸੁ ਲੋਗਨ ਕੋ, ਕਬਹੂੰ ਨ ਗੁਨ ਪ੍ਰਮੇਸਰ ਕੇ ਗਾਵੈ॥*[19]

ਇੱਕੀਵੀਂ ਸਦੀ ਵਿਚ ਪਰਵੇਸ਼ ਕਰ ਚੁੱਕੇ ਗੁਰੂ ਗੋਬਿੰਦ ਸਿੰਘ ਦੇ ਸਾਜੇ-ਨਿਵਾਜੇ ਖ਼ਾਲਸੇ ਦਾ ਇਕ ਇਹ ਵੀ ਅਤੀ ਜ਼ਰੂਰੀ ਫ਼ਰਜ਼ ਜਾਂ ਕਰਤੱਵ ਹੈ ਕਿ ਉਹ ਆਪਣੇ ਦਰਪੇਸ਼ ਚੁਣੌਤੀਆਂ ਨਾਲ ਸਿੱਝਣ ਤੇ ਜੂਝਣ ਲਈ ਆਪਣੇ ਸਾਜਨਹਾਰ ਦੇ ਅਜਿਹੇ ਨਿਸਚੇ ਤੇ ਇਰਾਦੇ ਨੂੰ ਆਪਣੇ ਆਪ ਵਿਚ ਦਰਿੜ੍ਹ ਕਰੇ ਅਤੇ ਇਸ ਤੋਂ ਵਿਰਵੇ ਲੋਕਾਂ ਨੂੰ ਵੀ ਇਸ ਦੀ ਲਾਗ

ਲਾ-ਲੁਆ ਕੇ ਅਕਾਲਪੁਰਖ ਦਾ ਵਿਸ਼ਵਾਸੀ ਬਣਾਉਣ ਲਈ ਆਪਣੀ ਸਮਝ ਤੇ ਸਮਰੱਥਾ ਅਨੁਸਾਰ ਲੋੜੀਂਦੇ ਜਤਨ ਕਰਦਾ ਰਹੇ।

**(11)**

ਗੁਰੂ ਗੋਬਿੰਦ ਸਿੰਘ ਜੀ ਦਾ ਇਹ ਪਾਵਨ ਵਿਸ਼ਵਾਸ, ਸੰਦੇਸ਼ ਤੇ ਉਪਦੇਸ਼ ਜਿਥੇ ਮਨੁੱਖੀ ਆਤਮਾ ਨੂੰ ਸੁੱਖ-ਸ਼ਾਂਤੀ ਦੀ ਪ੍ਰਾਪਤੀ ਲਈ ਆਪਣੇ ਪਰਮ-ਆਤਮਾ ਨਾਲ ਜੁੜਨ ਤੇ ਜੁੜੇ ਰਹਿਣ ਲਈ ਇਉਂ ਪ੍ਰੇਰਦਾ ਹੈ, ਉਥੇ ਮਨੁੱਖ ਨੂੰ ਮਨੁੱਖ ਨਾਲ ਜੁੜਨ ਤੇ ਜੁੜੇ ਰਹਿਣ ਲਈ ਅਜਿਹੇ ਸਾਰਥਕ, ਸਪੱਸ਼ਟ ਤੇ ਉਤਸ਼ਾਹ-ਪੂਰਤ ਸ਼ਬਦਾਂ ਵਿਚ ਅਜਿਹੀ ਭਰਪੂਰ ਪ੍ਰੇਰਨਾ ਵੀ ਬਖ਼ਸ਼ਦਾ ਹੈ। ਜੋ ਮਨੁੱਖ ਧਾਰਮਿਕ ਤੇ ਸਮਾਜਕ ਇਤਿਹਾਸ ਵਿਚ ਆਪਣੀ ਮਿਸਾਲ ਆਪ ਹੈ। ਭਿੰਨ ਭਿੰਨ ਜਾਤਾਂ, ਧਰਮਾਂ ਤੇ ਸੰਪਰਦਾਵਾਂ ਦੇ ਮਤ-ਭੇਦਾਂ, ਛੂਤ-ਛਾਤ ਦੇ ਖੇਖਣਾਂ, ਜਾਤ-ਜਨਮ ਦੇ ਵਿਤਕਰਿਆਂ, ਰੰਗ ਨਸਲ-ਜਿਨਸ ਦੇ ਵਖਰੇਵਿਆਂ, ਕੰਮ ਕਿੱਤੇ ਦੇ ਨਿਖੇੜਿਆਂ ਤੇ ਵਹਿਮਾਂ-ਭਰਮਾਂ ਦੀਆਂ ਜਿੱਲ੍ਹਣਾਂ ਵਿਚ ਉਲਝੇ ਹੋਏ ਤੇ "ਖਹਿ ਖਹਿ ਮਰਦੇ ਲੋਕਾਂ ਨੂੰ ਨਿਰਭੈ, ਨਿਰਵੈਰ ਤੇ 'ਚੜ੍ਹਦੀ ਕਲਾ' ਦੇ ਪੁੰਜ ਗੁਰੂ ਗੋਬਿੰਦ ਸਿੰਘ ਜੀ ਨੇ ਹੀ ਇਹ ਐਲਾਨੀਆ ਆਖਿਆ ਸੀ:

*ਕੋਊ ਭਇਓ ਮੁੰਡੀਆ, ਸੰਨਿਆਸੀ ਕੋਊ ਜੋਗੀ ਭਇਓ,*
*ਕੋਊ ਬ੍ਰਹਮਚਾਰੀ, ਕੋਊ ਜਤੀ ਅਨੁਮਾਨਬੋ॥*
*ਹਿੰਦੂ, ਤੁਰਕ ਕੋਊ ਰਾਫ਼ਜੀ ਇਮਾਮ ਸਾਫੀ,*
*ਮਾਨਸ ਕੀ ਜਾਤਿ ਸਬੈ, ਏਕੈ ਪਹਿਚਾਨਬੋ॥*
*ਕਰਤਾ ਕਰੀਮ ਸੋਈ, ਰਾਜ਼ਕ ਰਹੀਮ ਓਈ,*
*ਦੂਸਰੋ ਨ ਭੇਦੁ ਕੋਈ, ਭੂਲਿ ਭ੍ਰਮ ਮਾਨਬੋ॥*
*ਏਕ ਹੀ ਕੀ ਸੇਵ, ਸਭ ਹੀ ਕੋ ਗੁਰਦੇਵ ਏਕ,*
*ਏਕ ਹੀ ਸਰੂਪ, ਸਬੈ ਏਕੋ ਜੋਤਿ ਜਾਨਬੋ॥*[੨੦]



ਇਕਈਸ਼ਵਰਤਾ, ਵਿਸ਼ਵ-ਏਕਤਾ ਤੇ ਮਾਨਵ-ਪਿਆਰ ਦਾ ਅਜਿਹਾ ਅਦੁੱਤੀ ਤੇ ਇਨਕਲਾਬੀ ਨਾਅਰਾ ਅਤੇ ਸਰਬ-ਸਾਂਝਾ ਸੰਦੇਸ਼ ਕੇਵਲ ਸਤਾਰਵੀਂ ਸਦੀ ਲਈ ਵੀ ਨਹੀਂ, ਜਿਸ੍ਹ ਵਿਚ ਇਹ ਦਿੱਤਾ ਗਿਆ ਸੀ, ਸਿਰਫ਼ ਇੱਕੀਵੀਂ ਸਦੀ ਲਈ ਹੀ ਨਹੀਂ ਜਿਸ ਵਿਚ ਅਸੀਂ ਹੁਣ ਦਾਖ਼ਲ ਹੋ ਚੁੱਕੇ ਹਾਂ, ਕੇਵਲ ਹਿੰਦੁਸਤਾਨ ਹੀ ਨਹੀਂ, ਜਿਸ ਦੀ ਧਰਤੀ ਉੱਤੇ ਇਹ ਉਚਾਰਿਆ ਗਿਆ ਸੀ, ਲਈ ਹੀ ਪ੍ਰਾਸੰਗਕ, ਕਾਰਗਰ ਤੇ ਮਖ਼ਸੂਸ ਨਹੀਂ ਸੀ। ਇਹ ਤਾਂ ਸਗੋਂ ਸਭ ਸਮਿਆਂ ਦੇ, ਸਭ ਦੇਸ਼ਾਂ ਤੇ ਸਭ ਲੋਕਾਂ ਲਈ ਸਮਾਨ ਤੇ ਸਦੀਵੀ ਤੌਰ ਤੇ ਸਾਰਥਕ, ਅਨੁਕੂਲ ਤੇ ਪ੍ਰਸੰਗ-ਉਚਿਤ ਹੈ। ਇਹ ਇਕ ਅਜਿਹੀ ਹਾਰਦਿਕ ਤੇ ਵਿਸ਼ਵ-ਵਿਆਪੀ ਆਵਾਜ਼ ਦਾ ਲਖਾਇਕ ਹੈ ਜੋ ਜਿਉਂ ਜਿਉਂ ਸਮਾਂ ਬੀਤਦਾ ਜਾਏਗਾ, ਜਿਉਂ ਜਿਉਂ ਮਨੁੱਖ ਵਿਚ ਭਾਵਨਾ ਦਾ ਅਹਿਸਾਸ ਤੀਬਰ ਹੁੰਦਾ ਜਾਏਗਾ, ਬਹੁਤ ਉਚੇਰੀ ਅਤੇ ਹੋਰ ਉਚੇਰੀ ਹੁੰਦੀ ਜਾਏਗੀ।

ਪਰ ਮਨੁੱਖਤਾ ਦੇ ਮਹਾਨ ਤੇ ਲੋਕ-ਹਿਤੈਸ਼ੀ ਉਸਰੱਈਏ, ਗੁਰੂ ਨਾਨਕ ਦੀ ਦਸਵੀਂ ਜੋਤਿ, ਗੁਰੂ ਗੋਬਿੰਦ ਸਿੰਘ ਨੇ ਕੇਵਲ ਇਹ ਤੇ ਇੰਨਾ ਕੁ ਹੀ ਕਹਿ ਕੇ ਬੱਸ ਨਹੀਂ ਕਰ ਦਿੱਤੀ

ਸੀ। ਉਨ੍ਹਾਂ ਨੇ ਤਾਂ ਬੜੇ ਬਿਖੜੇ ਹਾਲਾਤ, ਪੱਖਪਾਤੀ ਵਾਤਾਵਰਣ ਅਤੇ ਤੁਅੱਸਬੀ ਆਲੇ-ਦੁਆਲੇ ਵਿਚ ਵਿਚਰਦਿਆਂ ਵੀ ਅਤੇ ਕਿਸੇ ਦੀ ਵੀ ਕੋਈ ਪਰਵਾਹ ਨਾ ਕਰਦਿਆਂ,[21] ਬੜੀ ਸੁਹਿਰਦਤਾ ਤੇ ਨਿਧੜਕਤਾ ਨਾਲ ਇਹ ਵੀ ਮਾਨੋ ਏਲਾਨੀਆਂ, ਦੱਸਣ ਤੇ ਦ੍ਰਿੜਾਉਣ ਦੀ ਦਲੇਰੀ ਕਰ ਦਿੱਤੀ ਸੀ:

*ਦੇਹੁਰਾ ਮਸੀਤ ਸੋਈ, ਪੂਜਾ ਔ ਨਿਵਾਜ ਉਈ,*
*ਮਾਨਸ ਸਬੈ ਏਕ, ਪੈ ਅਨੇਕ ਕੋ ਭ੍ਰਮਾਉ ਹੈ॥*
*ਦੇਵਤਾ, ਅਦੇਵ, ਜੱਛ, ਗੰਧ੍ਰਬ, ਤੁਰਕ ਹਿੰਦੂ,*
*ਨਿਆਰੇ ਨਿਆਰੇ ਦੇਸਨ ਕੇ, ਭੇਸਨ ਕੋ ਪ੍ਰਭਾਉ ਹੈ॥*
*ਏਕੈ ਨੈਨ, ਏਕੈ ਕਾਨ, ਏਕੈ ਦੇਹ, ਏਕੈ ਬਾਨ,*
*ਖ਼ਾਕ, ਬਾਦ, ਆਤਿਸ਼ ਔ ਆਬ ਕੌ ਰਲਾਉ ਹੈ॥*
*ਅਲਹ ਅਭੇਖ ਸੋਈ, ਪੁਰਾਨ ਔ ਕੁਰਾਨ ਉਈ,*
*ਏਕ ਹੀ ਸਰੂਪ ਸਬੈ, ਏਕ ਹੀ ਬਨਾਉ ਹੈ॥*[22]

ਇਤਿਹਾਸ ਇਸ ਗੱਲ ਦਾ ਵੀ ਸ਼ਾਹਿਦ ਹੈ ਕਿ ਰੱਬ ਦੀ ਇੱਕਵਤਾ (Oneness of God) ਅਤੇ ਮਨੁੱਖ ਦੀ ਭਰਾਤਰੀਅਤਾ (Brotherhood of Man) ਦੇ ਇਸ ਬੇਬਾਕ ਤੇ ਅਲੌਕਿਕ, ਸਚਾਵੇਂ ਤੇ ਵਿਗਿਆਨਕ ਵਰਨਣ ਨੇ ਭੁੱਲੇ-ਭਟਕੇ ਲੋਕਾਂ ਦੀਆਂ ਅੱਖਾਂ ਖੋਲ੍ਹ ਦਿੱਤੀਆਂ ਸਨ। ਸੱਯਦ ਬੁੱਧੂ ਸ਼ਾਹ ਵਰਗੇ ਮੁਸਲਮਾਨ ਪੀਰ ਵੀ ਧਰਮ-ਯੁੱਧ ਦਾ ਨਗਾਰਾ ਵੱਜਦਿਆਂ ਹੀ, ਆਪਣੇ ਸਪੁੱਤਰਾਂ ਤੇ ਮੁਰੀਦਾਂ ਦੀ ਆਹੂਤੀ ਪਾਉਣ ਲਈ ਆਪੇ ਨਿੱਤਰ ਆਏ ਸਨ। ਭਾਈ ਘਨੱਈਏ ਵਰਗੇ ਸਿੱਦਕੀ ਸਿੱਖ ਵੀ ਰਣਭੂਮੀ ਵਿਚ ਤਿਹਾਏ ਤੜਫ਼ ਰਹੇ ਮੁਗ਼ਲ ਜਾਬਰਾਂ ਨੂੰ ਵੀ ਪਾਣੀ ਪਿਲਾਉਣ ਅਤੇ ਮੱਲ੍ਹਮਾਂ ਲਾਉਣ ਲਈ ਆਪੇ ਤਤਪਰ ਹੋ ਗਏ ਸਨ।



ਉਪਰੋਕਤ ਕਬਿੱਤਾਂ ਦੇ ਪਾਵਨ ਸੰਗ੍ਰਹਿ, 'ਅਕਾਲ ਉਸਤਿਤ' ਦੇ ਨਾਲ-ਨਾਲ 'ਚੰਡੀ ਦੀ ਵਾਰ' ਵਰਗੀਆਂ ਬੀਰ-ਰਸ ਪੂਰਤ ਕਿਰਤਾਂ ਪੜ੍ਹਨ-ਸੁਣਨ ਵਾਲੇ ਜਨ-ਸਾਧਾਰਨ ਦੀ 'ਢਹਿੰਦੀ ਕਲਾ' ਨੇ 'ਚੜ੍ਹਦੀ ਕਲਾ' ਦਾ ਰੁਖ ਰਉਂ ਫੜ ਲਿਆ ਸੀ। ਉਨ੍ਹਾਂ ਵਿਚ ਵੀ "ਸ਼ੁਭ ਕਰਮਨ" ਦੀ ਪੈਰਵੀ ਅਤੇ ਧਰਮ-ਕਰਮ ਤੇ ਮਨੁੱਖੀ ਹੱਥਾਂ ਦੀ ਰੱਖਿਆ ਲਈ ਲੜਨ ਮਰਨ ਦੀ ਦਲੇਰੀ ਅਤੇ ਜੀਉਂਦੇ ਜੀਅ ਕੁਝ ਕਰ ਵਿਖਾਉਣ ਦੀ ਇੱਛਾ, ਚਾਅ ਅਤੇ ਉਤਸ਼ਾਹ ਜਾਗ ਪਿਆ ਸੀ। ਉਨ੍ਹਾਂ ਵਿਚ ਅਜਿਹੀ ਜਾਗ ਲਾਉਣ ਵਾਲੇ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਆਪ ਜੁ ਆਖਿਆ ਸੀ ਅਤੇ ਅਮਲੀ ਤੌਰ ਤੇ ਉਹ ਕੁਝ ਕਰ ਵੀ ਵਿਖਾਇਆ ਸੀ:

- *ਦੇਹ ਸ਼ਿਵਾ ਬਰੁ ਮੋਹਿ ਇਹੈ, ਸ਼ੁਭ ਕਰਮਨ ਤੇ ਕਬਹੂੰ ਨਾ ਟਰੋਂ॥*[23]
- *ਅਵਰ ਬਾਸਨਾ ਨਾਂਹਿ ਪ੍ਰਭ, ਧਰਮ-ਯੁੱਧ ਕੇ ਚਾਇ॥*[24]
- *ਜੂਝਿ ਮਰੋਂ ਰਣ ਮੈਂ ਤਜਿ ਭੈ, ਤੁਮ ਤੇ ਪ੍ਰਭ ਸਯਾਮ ਇਹੁ ਵਰੁ ਪਾਵੈ॥*[25]

ਵੀਹਵੀਂ ਸਦੀ ਵਿਚ ਹਿਟਲਰ ਤੇ ਮਸੋਲੀਨੀ ਵਰਗੇ ਲੋਕ-ਦੁਸ਼ਮਣਾਂ ਨੇ ਨਿਰਦੋਸ਼ ਤੇ ਬੇਬਸ ਮਨੁੱਖਤਾ ਦੀ ਜੋ ਦੁਰਗਤੀ ਤੇ ਮਾਰ-ਧਾੜ ਕੀਤੀ ਸੀ, ਉਸ ਨੂੰ ਮੁੱਖ ਰੱਖਦਿਆਂ, ਉਹੋ

ਕੁਝ ਜਾਂ ਉਸ ਤੋਂ ਕੁਝ ਵੱਧ ਜਾਂ ਘੱਟ ਇੱਕੀਵੀਂ ਸਦੀ ਵਿਚ ਵੀ ਹੋ ਸਕਦਾ ਹੈ। ਇਸ ਲਈ ਇੱਕੀਵੀਂ ਸਦੀ ਦੇ ਮਨੁੱਖ ਨੂੰ ਉਸ ਚੁਣੌਤੀ ਦਾ ਵੀ ਸਾਹਮਣਾ ਕਰਨ ਅਤੇ ਆਪਣਾ ਧਰਮ-ਈਮਾਨ, ਕੌਮੀ ਪਛਾਣ, ਆਚਾਰ-ਵਿਹਾਰ, ਜਾਨ-ਮਾਲ ਤੇ ਇੱਜਤ-ਆਬਰੂ ਆਦਿ ਬਚਾਉਣ ਵਾਸਤੇ ਕੋਈ ਨਾ ਕੋਈ ਬਾਨਣੂੰ ਬੰਨ੍ਹਣਾ ਅਤੇ ਉਵੇਂ ਹੀ ਜੂਝਣਾ ਪਵੇਗਾ। ਗੁਰੂ ਗੋਬਿੰਦ ਸਿੰਘ ਦੇ ਗੁਰੂ ਪਿਤਾ ਦੀ ਪਾਵਨ ਤੇ ਬੇਜੋੜ ਕੁਰਬਾਨੀ, ਉਨ੍ਹਾਂ ਦਾ ਆਪਣਾ ਉਪਰ ਵਰਣਿਤ ਸੰਘਰਸ਼ ਤੇ ਉਸ ਵਿਚ ਵਾਰਿਆ ਸਾਰਾ ਵੰਸ਼ ਅਤੇ ਉਸ ਵਿਚ ਜੂਝਣ ਲਈ ਦਿੱਤਾ ਉਕਤ ਸੰਦੇਸ਼ ਅਤੇ ਸੰਚਾਰੀ 'ਚੜ੍ਹਦੀ ਕਲਾ' ਵਾਲੀ ਸਪਿਰਿਟ ਉਸਦੀ ਇਸ ਸੰਬੰਧ ਵਿਚ ਵੀ ਲੋੜੀਂਦੀ ਅਗਵਾਈ ਤੇ ਸਹਾਇਤਾ ਕਰ ਸਕਦੀ ਹੈ।

ਇਸ ਲਈ, ਇੱਕੀਵੀਂ ਸਦੀ ਵਿਚ ਪਰਵੇਸ਼ ਕਰ ਚੁੱਕੀ ਸਿੱਖ ਕੌਮ ਅਤੇ ਇਸ ਵਿਚ ਵਿਚਰ ਰਹੇ ਖ਼ਾਲਸੇ ਦਾ ਇਕ ਇਹ ਵੀ ਫ਼ਰਜ਼ ਹੈ ਕਿ ਉਹ ਆਪਣੇ ਪਾਵਨ ਗੁਰਦੇਵ ਦੇ ਇਸ ਸੰਦੇਸ਼ ਤੇ ਸਪਿਰਿਟ ਨੂੰ ਸਾਥੀ ਮਨੁੱਖਾਂ ਵਿਚ ਵੀ ਪ੍ਰਚਾਰਨ ਤੇ ਪ੍ਰਸਾਰਨ ਲਈ ਉਵੇਂ ਹੀ ਤਤਪਰ ਹੋ ਜਾਏ ਜਿਵੇਂ ਉਨ੍ਹਾਂ ਦੇ ਸਾਜੇ-ਨਿਵਾਜੇ ਪਹਿਲੇ ਤੇ ਪਿਛਲੇ ਪਰਉਪਕਾਰੀ ਗੁਰਸਿੱਖ ਆਪੋ ਆਪਣੇ ਸਮੇਂ ਤੇ ਸਦੀਆਂ ਵਿਚ ਰਹੇ ਹਨ।

**(12)**

ਜਿਥੋਂ ਤਕ ਅਜੋਕੇ ਆਚਰਨਕ ਖੇਤਰ ਦਾ ਸੰਬੰਧ ਹੈ, ਉਸ ਦੇ ਕੇਵਲ ਇਕੋ ਭਾਵ ਦੁਰਾਚਾਰਕ ਪੱਖ ਦਾ ਜ਼ਿਕਰ ਕਰਦਿਆਂ, ਧਰਮ-ਕਰਮ, ਸਦਾਚਾਰ ਤੇ ਲੋਕ-ਲਾਜ ਦੀ ਭਾਵਨਾ ਸ਼ਰਮਸਾਰ ਹੁੰਦੀ ਹੈ। ਇਸ ਸਿਲਸਿਲੇ ਵਿਚ ਮਨੁੱਖਤਾ ਦੇ ਪੱਛਮੀ ਭਾਗ ਨੇ ਵੀਹਵੀਂ ਸਦੀ ਦੇ ਦੂਜੇ ਅੱਧ ਵਿਚ ਬੜੀਆਂ ਲੰਮੀਆਂ ਲਾਂਘਾਂ ਪੁੱਟੀਆਂ ਹਨ। ਪਿਛਲੀ ਚੌਥਾਈ ਵਿਚ ਪੂਰਬੀ ਭਾਗ ਨੇ ਵੀ, ਉਸ ਦੀ ਰੀਸ-ਪ੍ਰੀਸੀ, ਆਪਣੇ ਕਦਮ ਚੋਖੇ ਵਧਾ ਲਏ ਹਨ। ਜਿਨਸੀ ਜਾਂ ਭੋਗ-ਬਿਲਾਸੀ ਭੁੱਖ ਨੂੰ ਤ੍ਰਿਪਤਾਉਣ ਲਈ ਹਰ ਤਰ੍ਹਾਂ ਦੀ ਲਾਜ-ਪੱਤ, ਆਚਾਰ-ਵਿਹਾਰ ਅਤੇ ਕਿਤੇ ਕਿਤੇ ਤਾਂ ਸੂਝ-ਬੂਝ ਵੀ ਛਿੱਕੇ ਉੱਤੇ ਟੰਗ ਦਿੱਤੀ ਗਈ ਜਾਪਦੀ ਹੈ। ਸਿਨਮੇ, ਟੈਲੀਵਿਜ਼ਨ, ਸਮਲਿੰਗੀ ਜਲੂਸਾਂ ਤੇ ਲੱਚਰ ਪ੍ਰੋਗਰਾਮਾਂ ਆਦਿ ਨੇ ਰਹਿੰਦੀ ਖੂੰਹਦੀ ਕਸਰ ਵੀ ਪੂਰੀ ਕਰ ਦਿੱਤੀ ਹੈ। ਅਜਿਹੀ ਹੱਦਾਂ-ਟੱਪੂ ਬੇਪਰਦਗੀ ਅਤੇ ਅੰਤਾਂ ਦੀ ਖੁਲ੍ਹ ਨੇ ਮਨੁੱਖ ਨੂੰ ਏਡਜ਼ (Aids) ਵਰਗੀਆਂ ਅਜਿਹੀਆਂ ਮਾਰੂ ਬਿਮਾਰੀਆਂ ਨਾਲ ਵੀ ਨੂੜ ਦਿੱਤਾ ਹੈ ਕਿ ਜਿਨ੍ਹਾਂ ਦਾ ਉਸ ਪਾਸ ਅਜੇ ਤਕ ਕੋਈ ਇਲਾਜ ਮੌਜੂਦ ਨਹੀਂ। ਨਤੀਜੇ ਵਜੋਂ, ਅਜਿਹੀ ਖੁੱਲ੍ਹੀ-ਡੁੱਲ੍ਹੀ, ਬੇਸਮਝ ਤੇ ਬੇਮੁਹਾਰ ਵਿਸ਼ੇ-ਵਾਸ਼ਨਾ ਦਾ ਸ਼ਿਕਾਰ ਮਨੁੱਖ ਹੱਦੋਂ ਵੱਧ ਪਰੇਸ਼ਾਨ ਹੈ ਅਤੇ ਉਸ ਦਾ ਚੋਖਾ ਨਰੋਇਆ ਅੰਗ ਆਪਣੀ ਮੌਤੇ ਆਪ ਹੀ ਮਰ ਰਿਹਾ ਹੈ। ਇਸ ਦਾ ਮੁੱਖ ਕਾਰਨ ਉਹ ਸੀ ਦੁਰਾਚਾਰੀ ਰੁਚੀ ਤੇ ਪਰ-ਪੁਰਸ਼ ਤੇ ਪਰ-ਨਾਰੀ ਗਮਨ ਹੀ ਹੈ ਜੋ ਇੱਕੀਵੀਂ ਸਦੀ ਦੇ ਮਨੁੱਖ ਲਈ ਵੀ ਇਕ ਭਾਰੀ ਚੁਣੌਤੀ ਬਣਿਆ ਰਹੇਗਾ ਜੇ ਇਸ ਦੀਆਂ ਬੇਮੁਹਾਰ ਵਾਗਾਂ ਨੂੰ ਇਉਂ ਹੀ ਢਿੱਲੀਆਂ ਛੱਡੀ ਰੱਖੇਗਾ।

ਗੁਰੂ ਗੋਬਿੰਦ ਸਿੰਘ ਜੀ ਦਾ ਸੰਦੇਸ਼ ਤੇ ਪਾਵਨ ਉਪਦੇਸ਼ ਮਨੁੱਖ ਦੀ ਇਸ ਵਿਸ਼ੇਸ਼ ਖੇਤਰ ਵਿਚ ਵੀ ਕੇਵਲ ਅਗਵਾਈ ਹੀ ਨਹੀਂ, ਭਰਪੂਰ ਸਹਾਇਤਾ ਵੀ ਕਰੇਗਾ ਜੇ ਉਹ ਇਸ ਨਸੀਹਤ

ਉੱਤੇ ਅਮਲ ਕਰ ਸਕੇਗਾ ਜੋ ਉਨ੍ਹਾਂ ਦੇ ਹੇਠ ਲਿਖੇ ਬਿਆਨ ਅਨੁਸਾਰ ਉਨ੍ਹਾਂ ਦੇ ਪਿਤਾ-ਗੁਰੂ ਜੀ ਨੇ ਉਨ੍ਹਾਂ ਨੂੰ ਹੋਸ਼ ਸੰਭਾਲਦਿਆਂ ਹੀ ਦੇ ਦਿੱਤੀ ਸੀ:

*ਸੁਧਿ ਜਬ ਤੇ ਹਮ ਧਰੀ, ਬਚਨ ਗੁਰ ਦਏ ਹਮਾਰੇ,*
*ਪੂਤ! ਇਹੋ ਪ੍ਰਣ ਤੋਹਿ, ਪ੍ਰਾਨ ਜਬ ਲਗ ਘਟ ਥਾਰੇ।*
*ਨਿੱਜ ਨਾਰੀ ਕੇ ਸੰਗ ਨੇਹੁੰ, ਤੁਮ ਨਿੱਤ ਬਢੈਯਹੁ,*
*ਪਰ-ਨਾਰੀ ਕੇ ਸੇਜ, ਭੂਲਿ ਸੁਪਨੇ ਹੂੰ ਨ ਜੈਯਹੁ।51।...*
*ਪਰ-ਨਾਰੀ ਕੇ ਭਜੇ, ਸਹਸ ਬਾਸਵ ਭਗ ਪਾਏ;*
*ਪਰ ਨਾਰੀ ਕੇ ਭਜੇ, ਚੰਦ ਕਾਲਕ ਲਗਾਏ।*
*ਪਰ ਨਾਰੀ ਕੇ ਹੇਤ, ਦਹਿਸਰ ਦਸ ਸੀਸ ਗਵਾਯੋ;*
*ਹੋ ਪਰ ਨਾਰੀ ਕੇ ਹੇਤ, ਕਟਕ ਕਵਰਨ ਕੌ ਘਾਯੋ।52।*
*ਪਰ ਨਾਰੀ ਕੇ ਭਜੇ, ਕਾਲ ਬਯਾਪਯੋ ਤਨ ਮਾਨਹੁ।*
*ਅਧਿਕ ਹਰੀਫ਼ੀ ਜਾਨਿ, ਭੋਗ ਪਰਤ੍ਰਿਯ ਜੋ ਕਰ ਹੀ।*
*ਹੋ ਅੰਤ ਸਵਾਨ ਕੀ ਮ੍ਰਿਤੁ, ਹਾਥ ਲੌਂਡੀ ਕੇ ਮਰ ਹੀ।53।*[6]

ਗੁਰੂ ਗੋਬਿੰਦ ਸਿੰਘ ਪਰਇਸਤਰੀ ਗਮਨ ਦੇ ਅਜਿਹੇ ਭੈੜੇ ਤੇ ਖ਼ਤਰਨਾਕ ਨਤੀਜਿਆਂ ਤੋਂ ਇਸ ਕਦਰ ਸੁਚੇਤ ਸਨ ਕਿ ਉਨ੍ਹਾਂ ਨੇ ਇਸ ਦੁਰਾਚਾਰ ਨੂੰ ਖ਼ਾਲਸੇ ਦੀ ਸਿਰਜਨਾ ਸਮੇਂ ਹੀ, ਉਸ ਨੂੰ ਦੱਸੇ ਅਨੁਸ਼ਾਸਨ (Khalsa Discipline) ਵਿਚ ਇੰਨ-ਬਿੰਨ ਸ਼ਾਮਲ ਕਰ ਦਿੱਤਾ ਸੀ। ਇਸ ਮਹਾਂ-ਕੁਕਰਮ, ਭਾਵ ਪਰ ਇਸਤਰੀ ਗਮਨ (adultry) ਨੂੰ ਤਾਂ ਉਨ੍ਹਾਂ ਨੇ ਚਾਰ 'ਕੁਰਹਿਤਾਂ' ਦਾ ਇਕ ਵਿਸ਼ੇਸ਼ ਅੰਗ ਹੀ ਬਣਾ ਦਿੱਤਾ ਸੀ ਜਿਨ੍ਹਾਂ ਨੂੰ "ਬੱਜਰ ਕੁਰਹਿਤਾਂ" ਆਖਿਆ ਜਾਂਦਾ ਹੈ ਅਤੇ ਜਿਨ੍ਹਾਂ ਦੇ ਭਾਗੀ ਹੋ ਜਾਣ ਕਾਰਨ ਸਿੱਖ 'ਪਤਿਤ' ਸਮਝਿਆ ਜਾਂਦਾ ਹੈ:

ਸੋ, ਜਿਹੜੀ ਲਾਪਰਵਾਹ ਹਰਕਤ, ਫਿਕਰ ਜਾਂ ਘੋਰ ਦੁੱਖ ਵੀਹਵੀਂ ਸਦੀ ਦੀ ਆਖ਼ਰੀ ਚੌਥਾਈ ਤੋਂ ਮਨੁੱਖ ਨੂੰ ਤੜਫ਼ਾਅ ਰਿਹਾ ਹੈ, ਉਸ ਦਾ ਕੇਵਲ ਅਹਿਸਾਸ ਹੀ ਨਹੀਂ ਸਗੋਂ ਇਲਾਜ ਵੀ ਦਸਵੇਂ ਪਾਤਸ਼ਾਹ ਨੇ ਅੱਜ ਤੋਂ ਤਿੰਨ ਸੌ ਸਾਲ ਪਹਿਲਾਂ ਹੀ ਦੱਸ ਦਿੱਤਾ ਸੀ। ਆਪਣੀ ਸਾਜੀ-ਸੰਵਾਰੀ ਉਮਤ ਨੂੰ ਤਾਂ ਉਨ੍ਹਾਂ ਨੇ ਇਸ ਕੁਕਰਮ ਤੋਂ ਹਮੇਸ਼ਾ ਬਾਜ਼ ਤੇ ਬਚੇ ਰਹਿਣ ਲਈ ਹੁਕਮਨ ਮਨ੍ਹਾ ਵੀ ਕਰ ਦਿੱਤਾ ਸੀ।

ਇਸ ਮਨਾਹੀ ਦਾ ਜੋ ਫੌਰੀ ਅਸਰ ਤੇ ਦੂਰ ਰਸ ਲਾਭ ਹੋਇਆ, ਉਹ ਕੇਵਲ ਉਸ ਬੜੇ ਅਹਿਮ ਬਿਆਨ ਤੋਂ ਹੀ ਵਿਦਿਤ ਹੈ ਜੋ ਉਨ੍ਹਾਂ ਦੇ ਇਕ ਕੱਟੜ ਵਿਰੋਧੀ, ਕਾਜ਼ੀ ਨੂਰ ਮੁਹੰਮਦ ਦੇ ਸੰਨ 1764-65 ਦੌਰਾਨ ਲਿਖੇ ਹੋਏ "ਜੰਗਨਾਮਾ" ਵਿਚ ਕਲਮਬੱਧ ਕੀਤਾ ਹੈ। ਹਿੰਦੁਸਤਾਨ ਦੀ ਇੱਜ਼ਤ ਆਬਰੂ ਦੌਲਤ ਨੂੰ ਲੁੱਟਣ ਆਏ ਦਿਨ ਆਉਂਦਾ ਰਿਹਾ ਅਹਿਮਦ ਸ਼ਾਹ ਅਬਦਾਲੀ ਇਸ ਉੱਤੇ ਕੀਤੇ ਸੱਤਵੇਂ ਹੱਲੇ ਦੇ ਸੰਬੰਧ ਵਿਚ ਉਸ ਨੂੰ ਆਪਣੇ ਨਾਲ ਲੈ ਆਇਆ ਸੀ। ਸਿੱਖਾਂ ਦੇ ਨਾਵਾਂ ਨਾਲ ਦਸਵੇਂ ਪਾਤਸ਼ਾਹ ਦੇ ਲਾਏ ਹੋਏ ਲਕਬ, "ਸਿੰਘ" (ਭਾਵ ਸ਼ੇਰ) ਦੀ ਥਾਂ "ਸਗ" (ਭਾਵ ਕੁੱਤਾ) ਲਿਖਣ ਤੇ ਦੱਸਣ ਵਾਲੇ ਨੂਰ ਮੁਹੰਮਦ ਨੇ ਆਪਣੇ

ਦੇਸ਼ਵਾਸੀਆਂ ਨੂੰ ਸਿੱਖਾਂ ਦੇ ਕੁਝ ਗੁਣ ਤੇ ਕਰਤਬ ਦੱਸਦਿਆਂ ਜਿਥੇ ਉਨ੍ਹਾਂ ਦੀ ਸ਼ਕਤੀ, ਬਹਾਦਰੀ ਤੇ ਰਣ-ਨੀਤੀ ਬਾਰੇ ਇਉਂ ਲਿਖਿਆ ਹੈ:

*ਸਗਾਂ ਰਾ ਮਗੋ ਸਗ ਕਿ ਹਸਤੰਦ ਸ਼ੇਰ,*
*ਬ-ਮੈਦਾਨੇ ਮਰਦਾਂ ਚੂ ਸ਼ੇਰਾਂ ਦਲੇਰ।...*
*ਅਗਰ ਕਸਬੇ ਜੰਗਤ ਬਵੱਦ ਆਰਜ਼ੂ,*
*ਬਯਾਓ ਬ-ਮੈਦਾਨੇ ਏਸ਼ਾਂ ਬਰੂ।...*
*ਕਿ ਦਰਪੇਸ਼ੇ ਦੁਸ਼ਮਨ ਸ਼ੁਦਨ ਮਰਦਵਾਰ,*
*ਸਲਾਮਤ ਬਦਰ ਰ.ਫ਼ਤਨ ਅਜ਼ ਕਾਰਜ਼ਾਰ।*
*ਚੂ ਸ਼ੇਰ ਅੰਦ ਅਲਹਕ ਬ-ਹੰਗਾਮੇ ਰਜ਼ਮ,*
*ਜ਼ਿ ਹਾਤਮ.ਫ਼ਜ਼ੋਨੰਦ ਬ-ਹੰਗਾਮੇ ਬਜ਼ਮ।*
*ਚੂ, ਦਰ ਦਸਤ ਗੈਰੰਦ ਸ਼ਮਸ਼ੀਰੇ ਹਿੰਦ,*
*ਬਤਾਜ਼ੰਦ ਅਜ਼ ਹਿੰਦ ਤਾ ਮੁਲਕ ਸਿੰਧ।...*
*ਯੇ ਤਨ ਹਰ ਯਕੇ ਹਮ ਚੂ ਯਕ ਪਾਰਹ ਕੋਹ,*
*ਜ਼ਿ ਪੰਜਾਹ ਮਰਦਸ਼ ਫਜ਼ੂੰ ਦਰ ਸ਼ਿਕੋਹ।*
*ਬ-ਮੈਦਾਨ ਦਰ ਆਇੰਦ ਜੋਲਾਂ ਕੁਨਾ,*
*ਚੂ ਸ਼ੇਰਾਂ ਗ਼ਰਾਂ ਵਾ ਨਅਰਾ ਜ਼ਨਾਂ।*
*ਜ਼ੁਜ ਅਜ਼ ਜੰਗ ਸ਼ਾਂ ਨੁਕਤਾ ਦੀਗਰ ਸ਼ਨੋ,*
*ਕਿ ਬਰੋਨਦ ਅਜ਼ ਜੰਗ ਜੋਇਆਂ ਗਰੋ।*
*ਕਿ ਨਾਕੁਸ਼ਤੰਦ ਨਾਮਰਦ ਰਾ ਹੇਚ ਗਾਹ,*
*ਗੁਰੇਜ਼ੰਦਾ ਰਾ ਹਮ ਨਗੀਰੰਦ ਰਾਹ।*[7]



ਅਰਥਾਤ : ਇਨ੍ਹਾਂ ਕੁੱਤਿਆਂ ਨੂੰ 'ਕੁੱਤੇ' ਨਾ ਆਖੋ ਕਿਉਂਕਿ ਇਹ ਤਾਂ ਨਿਰੇ-ਪੁਰੇ ਸ਼ੇਰ ਹਨ ਅਤੇ ਰਣਭੂਮੀ ਵਿਚ ਸ਼ੇਰਾਂ ਵਾਂਗ ਹੀ ਦਲੇਰ ਤੇ ਬਹਾਦਰ ਹਨ।...ਜੇ ਤੁਸੀਂ ਲੜਾਈ ਦਾ ਹੁਨਰ ਸਿੱਖਣਾ ਚਾਹੁੰਦੇ ਹੋ ਤਾਂ ਮੈਦਾਨ ਵਿਚ ਉਨ੍ਹਾਂ ਦੇ ਆਹਮੋ-ਸਾਹਮਣੇ ਆ ਜਾਓ...ਅਤੇ ਦੁਸ਼ਮਣ ਨਾਲ ਸੂਰਬੀਰਾਂ ਵਾਂਗ ਟੱਕਰ ਲੈਣ ਤੇ ਮੁੱਠਭੇੜ ਵਿਚ ਸਲਾਮਤੀ ਨਾਲ ਨਿਕਲ ਜਾਣ ਦੀ ਜਾਚ ਵੀ ਉਨ੍ਹਾਂ ਪਾਸੋਂ ਸਿੱਖ ਲਵੋ...ਸੱਚੀ, ਉਹ ਤਾਂ ਜੰਗ ਦੇ ਸਮੇਂ ਸ਼ੇਰਾਂ ਵਾਂਗ ਬਹਾਦਰ ਹਨ ਅਤੇ ਅਮਨ ਦੇ ਸਮੇਂ ਹਾਤਿਮ ਤਾਈ ਵਾਂਗ ਸਖ਼ੀ ਸਨ। ਜਦੋਂ ਉਹ ਤਲਵਾਰ ਚੁੱਕ ਲੈਂਦੇ ਹਨ ਤਾਂ ਹਿੰਦ ਤੋਂ ਲੈ ਕੇ ਸਿੰਧ ਤਕ ਦਾ ਸਾਰਾ ਇਲਾਕਾ ਗਾਹ ਸੁੱਟਦੇ ਹਨ।...

ਉਨ੍ਹਾਂ ਵਿਚੋਂ ਹਰ ਕਿਸੇ ਦਾ ਸਰੀਰ ਚੱਟਾਨ ਦੇ ਟੋਟੇ ਵਾਂਗ ਹੈ, ਅਤੇ ਉਨ੍ਹਾਂ ਵਿਚ ਹਰ ਕੋਈ ਰੋਅਬਦਾਬ ਵਿਚ, ਪੰਜਾਹ ਬੰਦਿਆਂ ਤੋਂ ਵੀ ਵੱਧ ਪ੍ਰਭਾਵਸ਼ਾਲੀ ਹੈ। ਲੜਾਈ ਸਮੇਂ ਉਹ ਛਾਲਾਂ ਮਾਰਦੇ ਤੇ ਸ਼ੇਰਾਂ ਵਾਂਗ ਦਹਾੜਦੇ ਮੈਦਾਨ ਵਿਚ ਦਾਖ਼ਲ ਹੁੰਦੇ ਹਨ।...ਅਜਿਹੇ ਬਾਕਮਾਲ ਲੜਨ-ਢੰਗ ਦੇ ਮਾਲਕ ਹੋਣ ਤੋਂ ਛੁੱਟ, ਉਹ ਹੋਰ ਲੜਾਕਾ ਕੌਮਾਂ ਤੋਂ ਕਈ ਗੁਣਾਂ ਵਿਚ ਵੀ ਮੋਹਰੀ ਹਨ। ਉਹ ਕਿਸੇ ਬੁਜ਼ਦਿਲ ਬੰਦੇ ਨੂੰ ਕਦੇ ਵੀ ਨਹੀਂ ਮਾਰਦੇ, ਕਿਸੇ ਭਗੌੜੇ ਦੇ

ਰਾਹ ਵਿਚ ਕਦੇ ਵੀ ਕੋਈ ਰੋਕ ਨਹੀਂ ਪਾਉਂਦੇ।"[27] ਉਥੇ ਉਨ੍ਹਾਂ ਦੀ ਆਚਰਨਕ ਸੁੱਚਮ ਤੇ ਸੰਜਮ ਦਾ ਜ਼ਿਕਰ ਕਰਦਿਆਂ ਇਹ ਵੀ ਰਤਾ ਅਗੇਰੇ ਜਾ ਕੇ ਉਸੇ ਨੇ ਲਿਖਿਆ ਸੀ:

*ਜ਼ਰੋ ਜ਼ੇਵਰ ਬਤਾਰਾਜ ਨੀਜ਼,*
*ਨਾਗੀਰੰਦ ਗਰ ਮਿਹਰ ਹਸਤ ਵਾ ਕਨੀਜ਼।*
*ਜ਼ਨਾ ਹਮ ਨਾ ਬਾਸ਼ਦ ਮਿਆਨੇ ਸਗਾਂ,*
*ਨਾ ਦੁਜ਼ਦੇ ਬਵੱਦ ਕਾਰੇ ਆਂ ਬਦਰਗਾਂ।*
*ਨਾ ਦਜ਼ਦੀਸਤ ਹਰਗਿਜ਼ ਮਿਆਨੇ ਸਗਾਂ,*
*ਨਾ ਪੈਦਾ ਅਸਤ ਸਾਰਕ ਦਰਾਂ ਆਂ ਬਦਰਗਾਂ।*
*ਕਿ ਜ਼ਾਨੀ ਵਾ ਸਾਰਕ ਨਾ ਕਾਰੰਦ ਦੋਸਤ,*
*ਦਿਗਰ ਫ਼ਿਅਲੇ ਸ਼ਾਨ ਜੁਮਲਗੀ ਨ ਨਿਕੋਸਤ।*[27]

ਅਰਥਾਤ ਇਹ ਲੋਕ ਇਖ਼ਲਾਕੀ ਤੌਰ 'ਤੇ ਵੀ ਇਤਨੇ ਉੱਚੇ ਤੇ ਸੁੱਚੇ ਹਨ ਕਿ ਹੋਰ ਤਾਂ ਹੋਰ ਨੌਜਵਾਨ ਔਰਤ ਨੂੰ "ਜ਼ਈਫ਼" ਭਾਵ ਬੁੱਢੀ ਆਖਦੇ ਹਨ। ਉਹ ਕਿਸੇ ਅਮੀਰ ਜਾਂ ਗ਼ਰੀਬ ਇਸਤਰੀ ਦੀ ਦੌਲਤ ਜਾਂ ਗਹਿਣੇ ਕਦੇ ਵੀ ਨਹੀਂ ਲੁੱਟਦੇ। ਉਨ੍ਹਾਂ ਵਿਚ ਚੋਰੀ ਤੇ ਜ਼ਨਾਹਕਾਰੀ (ਪਰ ਇਸਤਰੀ-ਗਮਨ ਤੇ ਬਲਾਤਕਾਰ ਆਦਿ) ਦਾ ਵੀ ਨਾਂ-ਨਿਸ਼ਾਨ ਨਹੀਂ। ਕੋਈ ਚੋਰ ਤੇ ਸੰਨ੍ਹਮਾਰ ਉਨ੍ਹਾਂ ਵਿਚ ਮਾਨੋਂ ਕਦੇ ਜੰਮਿਆ ਹੀ ਨਹੀਂ। ਉਹ ਤਾਂ ਹੋਰ ਕੌਮਾਂ ਦੇ ਦੁਰਾਚਾਰੀਆਂ ਤੇ ਸੰਨ੍ਹਮਾਰੀਆਂ ਨਾਲ ਕੋਈ ਸੰਬੰਧ ਵੀ ਨਹੀਂ ਰੱਖਦੇ।"[27]



ਉਸੇ ਭਾਵ ਅਠ੍ਹਾਰਵੀਂ ਸਦੀ ਦੇ ਹੀ ਇਕ ਸਿੱਖ ਬਿਰਤਾਂਤਕਾਰ, ਭਾਈ ਕੇਸਰ ਸਿੰਘ ਛਿੱਬਰ ਨੇ ਵੀ ਉਨ੍ਹਾਂ ਦੇ ਅਜਿਹੇ ਬੇਜੋੜ ਆਚਰਨ, 'ਚੜ੍ਹਦੀ ਕਲਾ', 'ਬਿਖਮ-ਘਾਲ', 'ਰਹਿਣੀ-ਬਹਿਣੀ' ਤੇ ਕੁਰਬਾਨੀ ਆਦਿ ਦਾ ਜ਼ਿਕਰ ਕਰਦਿਆਂ, ਉਕਤ ਕਾਜ਼ੀ ਨੂਰ ਮੁਹੰਮਦ ਤੋਂ ਵੀਹ ਕੁ ਵਰ੍ਹੇ ਬਾਅਦ ਇਉਂ ਲਿਖਿਆ ਸੀ:

*ਪਰ ਤਿਸ ਸਮੇਂ ਸਿੱਖ ਆਹੇ, ਜਤੀ ਸਤੀ ਰਹਿਤਵਾਨ।*
*ਪੰਜ ਪੰਜ ਸਤ ਸਤ ਦਿਨ ਸਿੱਖ ਭੁੱਖੇ ਰਹਿਨ, ਪਰ ਐਲਾ ਮੈਲਾ ਧਾਨੁ ਨ ਖਾਨ।*
*ਤਿਨ੍ਹਾਂ ਸਿੱਖਾਂ ਦੇ ਤਪੁ ਕਰੁ, ਤੁਰਕਾਂ ਦਾ ਹੋਇਆ ਨਾਸ਼*
*ਅਤੇ ਉਨ੍ਹਾਂ ਸਿੱਖਾਂ ਦੇ ਤਪੁ ਭਜਨ ਸੀਸ ਦੇਣੇ ਕਰਿ,*
*ਖ਼ਾਲਸੇ ਜੀ ਦਾ ਹੋਣਾ ਹੈ ਪ੍ਰਕਾਸ਼।*[28]

ਉਸੇ ਅਨੂਠੀ ਤੇ ਅਦੁੱਤੀ ਸਪਿਰਿਟ ਦੁਆਰਾ ਉਸਰੇ-ਵਿਕਸੇ ਖ਼ਾਲਸੇ ਦੇ ਉਕਤ ਕਿਰਦਾਰ ਅਤੇ ਉਸ ਦੀ ਦਹਾਕਿਆਂ-ਬੱਧੀ ਕੀਤੀ ਕਠਿਨ ਘਾਲ ਤੇ ਕੁਰਬਾਨੀ ਸਦਕੇ, ਉਸ ਦੇ ਜਿਸ "ਪ੍ਰਕਾਸ਼" ਬਾਰੇ ਉਕਤ ਭਵਿੱਖਬਾਣੀ ਭਾਈ ਕੇਸਰ ਸਿੰਘ ਨੇ ਸੰਨ 1786 ਈ. ਵਿਚ ਕਾਨੀਬੰਦ ਕੀਤੀ ਸੀ, ਉਹ ਕੁਝ ਵਰ੍ਹਿਆਂ ਤੋਂ ਬਾਅਦ, ਭਾਵ ਸੰਨ 1799 ਵਿਚ ਹੀ, ਖ਼ਾਲਸੇ ਦੇ ਰਾਜ-ਭਾਗ ਦੀ ਕਾਇਮੀ ਨਾਲ ਸੱਚ ਸਾਬਤ ਹੋ ਗਈ ਸੀ।

ਇੱਕੀਵੀਂ ਸਦੀ ਵਿਚ ਪਰਵੇਸ਼ ਕਰ ਚੁੱਕੀ ਸਿੱਖ ਕੌਮ ਜੇ ਆਪਣੇ ਪਾਵਨ ਦਸਮੇਸ਼ ਦੇ

ਇਸ ਉਪਦੇਸ਼ ਉੱਤੇ ਵੀ ਪਾਬੰਦ ਰਹੇਗੀ ਅਤੇ ਸਾਥੀ ਮਨੁੱਖਾਂ ਨੂੰ ਵੀ ਆਪਣੇ ਧਰਮ-ਭੈਣਾਂ ਤੇ ਭਰਾਵਾਂ ਸਮੇਤ, ਇਸ ਤੋਂ ਜਾਣੂ ਕਰਾਉਣ ਦਾ ਉੱਦਮ ਕਰਦੀ ਰਹੇਗੀ ਤਾਂ ਉਹ ਇਕ ਹੋਰ ਅਤੀ ਜ਼ਰੂਰੀ ਕਰਤੱਵ ਵੀ ਪਾਲ ਰਹੀ ਹੋਵੇਗੀ ਅਤੇ ਆਪਣੇ ਧਰਮ ਭੈਣਾਂ ਤੇ ਭਰਾਵਾਂ ਸਮੇਤ ਲੱਖਾਂ ਹੀ ਜ਼ਿੰਦਗੀਆਂ ਨੂੰ ਦੁਖਾਵੀਂ ਤੇ ਅਨਿਆਈ ਮੌਤੇ ਮਰਨ ਤੋਂ ਬਚਾਉਣ ਦਾ ਪਰਉਪਕਾਰੀ ਸੁਭਾਗ ਵੀ ਪ੍ਰਾਪਤ ਕਰਦੀ ਰਹੇਗੀ।

**(13)**

ਦਸਮੇਸ਼ ਪਿਤਾ ਦੇ ਉਸ ਪਾਵਨ ਬਹੁਪੱਖੀ ਸੰਦੇਸ਼ ਦੇ ਇਸ ਅਨੁਸ਼ਾਸਨੀ ਅੰਗ ਵਿਚ ਇਕ ਹੋਰ ਅਜਿਹੀ 'ਮਨਾਹੀ' ਵੀ ਸ਼ਾਮਲ ਹੈ ਜੋ ਉਨ੍ਹਾਂ ਦੀ ਮਾਨਸਿਕ ਤੇ ਸਰੀਰਕ ਅਰੋਗਤਾ ਲਈ ਵਰਤੀ ਗਈ ਉਸੇ ਤਰ੍ਹਾਂ ਦੀ ਲੋਕ-ਹਿਤੈਸ਼ਤਾ ਤੇ ਦੂਰ-ਦਰਸ਼ਤਾ ਦੀ ਭਰਵੀਂ ਸਾਖ ਭਰਦੀ ਹੈ। ਉਹ ਇੱਕੀਵੀਂ ਸਦੀ ਦੀ ਮਨੁੱਖ ਜਾਤੀ ਤੇ ਗੁਰਸਿੱਖੀ ਨੂੰ ਦਰਪੇਸ਼ ਇਕ ਹੋਰ ਅਹਿਮ ਚੁਣੌਤੀ ਦੇ ਕੇਵਲ ਅਹਿਸਾਸ ਦੀ ਹੀ ਨਹੀਂ, ਸਗੋਂ ਤਾੜਨਾ ਤੇ ਇਲਾਜ ਦੀ ਵੀ ਪਿਛਲੇ ਤਿੰਨ ਸੌ ਸਾਲਾਂ ਤੋਂ ਬਾਕਾਇਦਾ ਅਗਵਾਈ ਕਰ ਰਹੀ ਹੈ। ਇਸ ਤੋਂ ਮੇਰਾ ਭਾਵ 'ਤਮਾਕੂ' ਜਿਸ ਨੂੰ 'ਜਗਤ-ਜੂਠ' ਵੀ ਕਿਹਾ ਗਿਆ ਹੈ ਅਤੇ ਹੋਰ ਮਾਰੂ ਨਸ਼ਿਆਂ ਦੀ ਵਰਤੋਂ ਤੋਂ ਗੁਰੂ ਗੋਬਿੰਦ ਸਿੰਘ ਜੀ ਦੀ ਹੇਠ ਲਿਖੀ ਮੌਕੇ ਦੀ ਗਵਾਹੀ ਅਨੁਸਾਰ ਹੁਕਮਨ ਮਨਾਹੀ ਹੈ:



*ਕੀਏ ਜਦ ਬਚਨ ਸਤਿਗੁਰੂ ਕਾਰਨ ਕਰਨ,*
*ਸਰਬ ਸੰਗਤਿ ਆਦਿ ਅੰਤਿ ਮੇਰਾ ਖ਼ਾਲਸਾ।...*
*ਹੁੱਕਾ ਨਾ ਪੀਵੈ, ਸੀਸ ਦਾੜ੍ਹੀ ਨ ਮਡਾਵੈ,*
*ਸੋ ਤੋ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਜੀ ਕਾ ਖ਼ਾਲਸਾ।*[9]

ਇਹ ਮਾਰੂ ਇੱਲਤ ਤਮਾਕੂ-ਨੋਸ਼ੀ ਵੀ ਉਨ੍ਹਾਂ ਚਾਰ 'ਬੱਜਰ ਕੁਰਹਿਤਾਂ' ਵਿਚ ਸ਼ਾਮਿਲ ਹੈ ਜਿਨ੍ਹਾਂ ਦੇ ਭਾਗੀ ਨੂੰ ਖ਼ਾਲਸਾ-ਅਨੁਸ਼ਾਸਨ ਅਨੁਸਾਰ 'ਪਤਿਤ' ਮੰਨਿਆ ਜਾਂਦਾ ਹੈ।

ਮਨੁੱਖਤਾ ਦੇ ਪੱਛਮੀ ਭਾਗ ਨੂੰ ਇਸ ਦੀ ਵਰਤੋਂ ਦੇ ਘਾਤਕ ਨੁਕਸਾਨ ਦਾ ਅਹਿਸਾਸ ਪਿਛਲੇ ਕੁਝ ਦਹਾਕਿਆਂ ਵਿਚ ਹੀ ਹੋਣਾ ਸ਼ੁਰੂ ਹੋਇਆ ਸੀ ਅਤੇ ਜਿਉਂ ਜਿਉਂ ਉਸ ਦੀ ਜਾਣਕਾਰੀ ਤੇ ਸਮਝ-ਸੂਝ ਦਾ ਦਾਇਰਾ ਵਧ ਰਿਹਾ ਹੈ, ਉਸ ਨੂੰ ਸਰਕਾਰੀ ਤੌਰ 'ਤੇ ਵੀ ਵਰਜਿਆ ਜਾ ਰਿਹਾ ਹੈ। ਇਸ ਦੀ ਵਰਤੋਂ ਨਾਲ ਹੋ ਰਹੀਆਂ ਮੌਤਾਂ ਦੀ ਦਰ ਇਤਨੀ ਤੇਜ਼ੀ ਨਾਲ ਉੱਚੀ ਪੱਧਰ 'ਤੇ ਵਧ ਰਹੀ ਹੈ ਕਿ ਜੇ ਇਸ ਮਾਰੂ ਜ਼ਹਿਰ ਨੂੰ ਸਿਗਰਟਾਂ ਤੇ ਹੁੱਕੀਆਂ ਆਦਿ ਦੇ ਰੂਪ ਵਿਚ ਬਣਾ-ਸੰਵਾਰ ਕੇ ਵੇਚਣ ਵਾਲੇ ਕਰੋੜਪਤੀ ਵਪਾਰੀਆਂ ਤੇ ਕਾਰਖਾਨੇਦਾਰਾਂ ਦੇ ਸਦੀਆਂ ਤੋਂ ਸਥਿਤ ਹਿੱਤ (vested interests) ਇਸ ਦੀ ਉਪਜ ਤੇ ਵਪਾਰ ਆਦਿ ਵਿਚ ਲਿਪਟੇ ਹੋਏ ਨਾ ਹੁੰਦੇ ਤਾਂ ਇਸ ਦੀ ਉਪਜ ਤੇ ਵਰਤੋਂ ਕਈ ਪੱਛਮੀ ਦੇਸ਼ਾਂ ਵਿਚ ਤਾਂ ਕਦੋਂ ਦੀ, ਕਾਨੂੰਨੀ ਤੌਰ 'ਤੇ ਰੋਕ ਦਿੱਤੀ ਗਈ ਹੁੰਦੀ। ਪੂਰਬੀ ਦੇਸ਼ਾਂ ਵਿਚ ਵੀ ਇਸ ਦੇ ਮਾਰੂ ਨੁਕਸਾਨਾਂ ਦੀ ਸੋਝੀ ਹੁਣ ਦਿਨੋ-ਦਿਨ ਵਧ ਰਹੀ ਹੈ ਅਤੇ ਇਨ੍ਹਾਂ ਦੀਆਂ ਸਰਕਾਰਾਂ ਨੇ ਇਸ ਨੂੰ ਆਪਣੇ ਦਫ਼ਤਰਾਂ ਤੇ ਹੋਰ ਸਰਕਾਰੀ ਸੰਸਥਾਵਾਂ ਵਿਚੋਂ ਤਾਂ ਦਰ-ਬਦਰ ਕਰਨਾ

ਆਰੰਭ ਦਿੱਤਾ ਹੈ, ਅਤੇ ਲੋਕਾਂ ਨੂੰ ਇਸ ਦੇ ਘਾਤਕ ਅਸਰਾਂ ਤੇ ਨਤੀਜਿਆਂ ਤੋਂ ਵੀ ਸੁਚੇਤ ਕੀਤਾ ਜਾ ਰਿਹਾ ਹੈ। ਸਾਡੇ ਆਪਣੇ ਦੇਸ਼ ਦੇ ਸਿਹਤ ਮੰਤਰੀ ਨੇ ਅੱਜ ਤੋਂ ਤਿੰਨ ਵਰ੍ਹੇ ਪਹਿਲਾਂ (12 ਜੂਨ, 1998 ਨੂੰ) ਹੀ ਰਾਜ ਸਭਾ ਵਿਚ ਇਸ ਗੱਲ ਦਾ ਐਲਾਨ ਕੀਤਾ ਸੀ ਕਿ ਸਾਡੇ ਭਾਰਤ ਵਿਚੋਂ ਇਸ ਦੀ ਵਰਤੋਂ ਘਟਾਉਣ ਬਾਰੇ ਇਕ ਵਿਸ਼ੇਸ਼ ਤੇ ਸਵਿਸਥਾਰ ਕਾਨੂੰਨ ਜਾਰੀ ਕਰਨ ਲਈ ਸੰਬੰਧਿਤ ਬਿੱਲ ਛੇਤੀ ਹੀ ਪੇਸ਼ ਕੀਤਾ ਜਾਇਗਾ।[30] ਅਖ਼ਬਾਰਾਂ ਰਾਹੀਂ ਹੀ ਹੁਣੇ ਪਤਾ ਲੱਗਾ ਹੈ ਕਿ ਇਹ ਬਿੱਲ ਹੁਣ ਤਿਆਰ ਹੋ ਗਿਆ ਹੈ ਅਤੇ ਲੋਕ ਸਭਾ ਦੇ ਅਗਲੇ ਸ਼ੈਸ਼ਨ ਵਿਚ ਉਸ ਦੀ ਸੋਚ-ਵਿਚਾਰ ਲਈ ਭੇਟਾ ਕੀਤਾ ਜਾ ਰਿਹਾ ਹੈ।[31]

ਪਰ ਵਾਰੇ ਵਾਰੇ ਜਾਈਏ ਇਸੇ ਦੇਸ਼, ਹਿੰਦੁਸਤਾਨ ਦੇ ਜੰਮ-ਪਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜਿਨ੍ਹਾਂ ਨੇ ਕੇਵਲ ਹਿੰਦੁਸਤਾਨੀਆਂ ਲਈ ਨਹੀਂ ਸਗੋਂ ਸਮੂਹ ਮਨੁੱਖਤਾ ਦੀ ਭਲਾਈ ਹਿੱਤ ਇਸ ਦੇ ਦਰਪੇਸ਼ ਅਜਿਹੀਆਂ ਖ਼ਤਰਨਾਕ ਵਸਤਾਂ, ਹਰਕਤਾਂ ਤੇ ਚੁਣੌਤੀਆਂ ਦਾ ਅੱਜ ਤੋਂ ਤਿੰਨ ਸਦੀਆਂ ਪਹਿਲਾਂ ਖੁਲ੍ਹੇ ਬੰਦ ਕੇਵਲ ਗਿਆਨ ਤੇ ਅਹਿਸਾਸ ਹੀ ਨਹੀਂ ਕਰਾਇਆ ਸੀ, ਸਗੋਂ ਉਨ੍ਹਾਂ ਦਾ ਅਜਿਹਾ ਪੱਕਾ-ਪੀਢਾ ਤੇ ਸਥਾਈ ਇਲਾਜ ਵੀ ਦੱਸ ਕੇ, ਬਿਨਾਂ ਕੋਈ ਬਿੱਲ ਕਾਨੂੰਨ ਬਣਾਉਣ ਦੇ, ਆਪਣੀ ਉਮਤ ਉੱਤੇ ਲਾਗੂ ਕਰਕੇ ਸਮੂਹ ਮਨੁੱਖਤਾ ਲਈ ਕੌਮੀ ਉਸਰੱਈਏ ਤੇ ਰਾਹ-ਦਸੇਰੇ ਵਾਲਾ ਫ਼ਰਜ਼ ਵੀ ਇਉਂ ਨਿਭਾਅ ਦਿੱਤਾ ਸੀ।

ਇਸ ਲਈ, ਇੱਕੀਵੀਂ ਸਦੀ ਵਿਚ ਦਾਖ਼ਲ ਹੋ ਚੁੱਕੀ ਸਿੱਖ ਕੌਮ ਤੇ ਇਸ ਵਿਚ ਵਿਚਰ ਰਹੇ ਖ਼ਾਲਸੇ ਦਾ ਇਹ ਵੀ ਇਕ ਵਿਸ਼ੇਸ਼ ਫ਼ਰਜ਼ ਬਣਦਾ ਹੈ ਕਿ ਉਹ ਇਸ 'ਜ਼ਹਿਰੇ ਕਾਤਲ' ਦੇ ਸ਼ਿਕਾਰ ਮਨੁੱਖ ਨੂੰ ਆਮ ਤੌਰ 'ਤੇ ਅਤੇ ਆਪਣੇ ਗੁਰ-ਭਾਈਆਂ ਨੂੰ ਖਾਸ ਤੌਰ 'ਤੇ ਆਪਣੇ ਗੁਰੂ ਜੀ ਦੀ ਇਸ ਨੁਮਾਇਆਂ ਹਦਾਇਤ ਤੋਂ ਜਾਣੂ ਕਰਾ ਕੇ, ਇਸ ਤੋਂ ਖਹਿੜਾ ਛੁਡਾਉਣ ਲਈ ਅਜਿਹੀ ਭਰਪੂਰ ਪ੍ਰੇਰਨਾ ਪੈਦਾ ਕਰੇ ਜੋ ਉਨ੍ਹਾਂ ਨੂੰ ਅੱਜ ਤੋਂ ਤਿੰਨ ਸੌ ਵਰ੍ਹੇ ਪਹਿਲਾਂ, ਖ਼ਾਲਸਈ ਸਰੂਪ ਤੇ ਸਪਿਰਿਟ ਬਖ਼ਸ਼ਦਿਆਂ ਹੀ ਉਨ੍ਹਾਂ ਨੇ ਉਦੋਂ ਦੇ ਦਿੱਤੀ ਸੀ ਜਦੋਂ ਸਮੂਹ ਮਨੁੱਖ ਜਾਤੀ ਨੂੰ ਇਸ ਦੇ ਨੁਕਸਾਨਾਂ ਦਾ ਸ਼ਾਇਦ ਚਿੱਤ-ਚੇਤਾ ਵੀ ਨਹੀਂ ਸੀ।

**(14)**

ਉਪਰੋਕਤ ਸਰੂਪ ਤੇ ਸਪਿਰਿਟ ਦਾ ਸੰਬੰਧ ਨਹੁੰ ਤੇ ਮਾਸ ਵਰਗਾ ਅਨਿੱਖੜ ਸੰਬੰਧ ਹੈ। ਭਾਵ ਇਹ ਹੈ ਕਿ ਜੇ ਸਿੱਖ ਦਾ ਸਿੰਘਾਊ ਸਰੂਪ ਕਾਇਮ ਹੈ ਤਾਂ ਉਸ ਵਿਚ ਉਕਤ ਸਿੰਘਾਊ ਸਪਿਰਿਟ ਵੀ ਕਾਇਮ ਹੈ। ਜੇ ਇਹ ਇਉਂ ਨਹੀਂ ਤਾਂ ਉਸਦਾ ਨਤੀਜਾ (ਰੱਬ ਨਾ ਕਰੇ, ਕਦੇ ਨਾ ਕਰੇ) ਇਸ ਕਹਾਵਤ "ਨਾ ਰਹੇਗਾ ਬਾਂਸ ਤੇ ਨਾ ਬਜੇਗੀ ਬਾਂਸਰੀ" ਅਨੁਸਾਰ ਹੋਣਾ ਜਾਂ ਨਿਕਲਣਾ ਇਕ ਸੁਭਾਵਿਕ ਗੱਲ ਹੈ।

ਸਿੱਖ ਕੌਮ ਦੀ ਨੌਜਵਾਨ ਪੀੜ੍ਹੀ, ਇਸ ਦੇ ਨੌਜਵਾਨਾਂ ਤੇ ਮੁਟਿਆਰਾਂ ਵਿਚ ਆ ਰਹੀ ਧਰਮ-ਵਿਮੁਖਤਾ, ਸਿੱਖ ਰਵਾਇਤ ਤੋਂ ਬੇਖ਼ਬਰੀ ਅਤੇ ਕੇਸ-ਹੀਣਤਾ ਵੱਲ ਝੁਕਾਅ ਇਸ ਸੰਭਾਵਨਾ ਦੇ ਕੁਝ ਮੁਹਰਲੇ ਚਿੰਨ੍ਹ ਹਨ। ਇਹ ਚਿੰਨ੍ਹ ਇਕ ਅਜਿਹੀ ਨਾਜ਼ੁਕ ਸਥਿਤੀ ਦੇ ਸੂਚਕ ਅਤੇ ਚਿੰਤਾਜਨਕ ਚੁਣੌਤੀ ਦੇ ਹਰਕਾਰੇ ਹਨ ਜਿਸ ਵਿਚ ਕਦੇ ਮੁਸਲਮਾਨ ਨੌਜਵਾਨਾਂ ਨੂੰ ਵਿਚਰਦਿਆਂ ਵੇਖ ਕੇ, ਉਨ੍ਹਾਂ ਦੇ ਇਕ ਕੌਮੀ ਸ਼ਾਇਰ ਹਾਲੀ ਨੇ ਉਨ੍ਹਾਂ ਨੂੰ ਅਤੇ ਹੋਰ

ਸ਼ਰਧਾਲੂ ਤੇ ਸਿਆਣੇ ਮੁਸਲਮਾਨਾਂ ਨੂੰ ਸੰਬੋਧਨ ਕਰਦਿਆਂ ਬੜੇ ਦੁੱਖ ਭਰੇ ਲਹਿਜੇ ਵਿਚ ਆਖਿਆ ਸੀ:

*ਦੇਖਤੇ ਹੀ ਦੇਖਤੇ ਸਭ ਕਾਫ਼ਲਾ ਲੁਟਤਾ ਗਿਆ,*
*ਹਾਏ! ਸਦ ਅਫ਼ਸੋਸ ਕਿ ਅਹਿਸਾਸੇ ਜ਼ਿਆਂ ਜਾਤਾ ਰਿਹਾ।*

ਅਰਥਾਤ "ਹੇ ਮੁਸਲਮਾਨ ਭਰਾਵੋ! ਤੁਹਾਡੇ ਸਨਮਾਨ ਤੇ ਈਮਾਨ ਦੇ ਕਾਫ਼ਲੇ ਦੀ ਦਿਨ-ਦਿਹਾੜੇ ਹੋ ਰਹੀ ਲੁੱਟ-ਮਾਰ ਨੂੰ ਵੇਖ ਕੇ ਬੜਾ ਅਫ਼ਸੋਸ ਹੋ ਰਿਹਾ ਹੈ ਪਰ ਇਹ ਅਫ਼ਸੋਸ ਤੁਹਾਡੀ ਇਸ ਸਿਥਲ ਤੇ ਅਵੇਸਲੀ ਹਾਲਤ ਨੂੰ ਵੇਖ-ਵਿਚਾਰ ਕੇ ਸੌ ਗੁਣਾਂ ਵੱਧ ਹੋ ਰਿਹਾ ਹੈ ਕਿ ਤੁਹਾਡੇ ਵਿਚ ਇਸ ਕਾਰਨ ਹੋ ਰਹੇ ਭਾਰੀ ਤੇ ਸਦੀਵੀ ਨੁਕਸਾਨ ਦਾ ਅਹਿਸਾਸ (ਭਾਵ ਅਨੁਭਵ) ਹੀ ਮਾਨੋਂ ਮਰ-ਮਿਟ ਗਿਆ ਹੈ"।

ਸਿੱਖ ਧਰਮ ਤੇ ਕੌਮ ਦੇ ਸ਼ਰਧਾਵਾਨਾਂ, ਸੋਚਵਾਨਾਂ ਤੇ ਵਿਚਾਰਵਾਨਾਂ ਆਦਿ ਲਈ ਤਾਂ ਅਜਿਹੀ ਸਥਿਤੀ ਤੇ ਚੁਣੌਤੀ ਇਸ ਲਈ ਤਾਂ ਵਧੇਰੇ ਚਿੰਤਾਜਨਕ ਤੇ ਹਾਨੀਕਾਰਕ ਹੈ ਕਿ ਉਨ੍ਹਾਂ ਦਾ ਧਰਮ ਇਕ ਬਿਲਕੁਲ ਨਵਾਂ-ਨਵੇਲਾ ਤੇ ਘਟ-ਉਮਰਾ ਧਰਮ ਹੈ। ਨਾਲੇ ਇਸੇ ਲਈ ਵੀ ਕਿ ਇਸਦੇ ਅਨੁਯਾਈ ਅਰਬਾਂ-ਖਰਬਾਂ ਦੀ ਵੱਸੋਂ ਵਾਲੀ ਦੁਨੀਆਂ ਵਿਚ ਕੁਝ ਕੁ ਲੱਖਾਂ ਦੀ ਗਿਣਤੀ ਵਿਚ ਦੇਸ-ਬਦੇਸ, ਥਾਂ-ਪੁਰ-ਥਾਂ, ਖਿੰਡੇ ਪੁੰਡੇ ਵਿਚਰ ਰਹੇ ਹਨ। ਇਸ ਤੋਂ ਛੁੱਟ ਉਹ ਇਕ ਅਜਿਹੇ ਵੱਖਰੇ ਤੇ ਵਿਲੱਖਣ ਸਰੂਪ ਦੇ ਧਾਰਨੀ ਹਨ ਜੋ ਉਨ੍ਹਾਂ ਦੀ ਪਛਾਣ ਜਾਂ ਸ਼ਨਾਖ਼ਤ (identity) ਦੀ ਅਚੁੱਕ ਤੇ ਅਮਿੱਟ ਨਿਸ਼ਾਨੀ ਹੈ। ਇਹ ਪਛਾਣ ਉਨ੍ਹਾਂ ਦੇ ਪਾਵਨ ਸਤਿਗੁਰੂ ਦੇ ਇਸ ਹੁਕਮ ਤੇ ਤਸਵੱਰ:

*ਸਾਬਤ ਸੂਰਤਿ ਦਸਤਾਰ ਸਿਰਾ*[32]

ਦੇ ਸਿਧਾਂਤ ਅਤੇ ਉਸ ਦੀ ਅਮਲੀ ਵਰਤੋਂ ਉੱਤੇ ਆਧਾਰਿਤ ਹੈ।

ਉਨ੍ਹਾਂ ਨੂੰ ਇਹ ਨਿਆਰਾ ਤੇ ਵਿਕੋਲਿਤਰਾ ਸਰੂਪ ਦੇਣ ਦੇ ਦ੍ਰਿੜ੍ਹ ਕਰਾਉਣ ਵਾਲੇ ਉਨ੍ਹਾਂ ਦੇ ਦਸਵੇਂ ਪਾਤਸ਼ਾਹ ਤੇ ਖ਼ਾਲਸੇ ਦੇ ਸਾਜਨਹਾਰ, ਗੁਰੂ ਗੋਬਿੰਦ ਸਿੰਘ ਜੀ ਨੇ ਉਸ ਦੀ ਸਾਜਨਾ ਵੇਲੇ ਹੀ, ਬੜੇ ਸਪੱਸ਼ਟ ਲਫ਼ਜ਼ਾਂ ਵਿਚ ਇਹ ਵੀ ਆਪੇ ਫ਼ਰਮਾਅ ਦਿੱਤਾ ਸੀ:

*ਨਿਸ਼ਾਨ-ਇ-ਸਿੱਖੀ ਈਂ ਪੰਜ ਹਰਫ਼ ਕਾਫ਼,*
*ਹਰਗਿਜ਼ ਨ ਬਾਸ਼ੰਦ ਈਂ ਪੰਜ ਮੁਆਫ਼।*
*ਕੜਾ, ਕਾਰਦੋ, ਕੱਛ, ਕੰਘਾ, ਬਦਾਂ,*
*ਬਿਲਾ ਕੇਸ ਹੇਚ ਅੰਦ ਜੁਮਲਾ ਨਿਸ਼ਾਂ।।*[33]

ਅਰਥਾਤ "ਗੁਰੂ ਦੇ ਸਿੱਖਾਂ ਦੇ ਸ਼ਨਾਖ਼ਤੀ ਨਿਸ਼ਾਨ ਇਹ 'ਪੰਜ ਕੱਕੇ' ਜਾਂ 'ਪੰਜ ਕੱਕਾਰ' ਹਨ: ਕੜਾ, ਕਿਰਪਾਨ, ਕੱਛ, ਕੰਘਾ ਅਤੇ ਕੇਸ ਜਿਨ੍ਹਾਂ ਦੀ ਛੋਟ ਜਾਂ ਖੁੰਝਾਈ ਕਦੇ ਮਾਫ਼ ਨਹੀਂ ਕੀਤੀ ਜਾ ਸਕੇਗੀ ਪਰ ਇਹ ਗੱਲ ਚੰਗੀ ਤਰ੍ਹਾਂ ਚੇਤੇ ਰੱਖਣੀ ਕਿ ਕੇਸਾਂ ਦੀ ਕਾਇਮੀ ਬਿਨਾਂ ਬਾਕੀ ਸਾਰੇ ਨਿਸ਼ਾਨ ਅਰਥਹੀਣ ਸਮਝੇ ਜਾਣਗੇ।"

ਇਹ ਕਮਾਲ ਹੈ ਕਿ ਅਜਿਹਾ ਸੁੰਦਰ ਸਰੂਪ ਤੇ ਸਪਿਰਿਟ, ਸ਼ਾਨ ਤੇ ਸ਼ੋਭਾ ਬਖ਼ਸ਼ਣ

ਵਾਲੇ ਨੇ ਇਨ੍ਹਾਂ ਦੀ ਬਖ਼ਸ਼ਿਸ਼ ਦੇ ਨਾਲ ਹੀ ਇਹ ਸ਼ਰਤ ਵੀ ਆਪੇ ਲਾ ਕੇ ਸਪੱਸ਼ਟ ਕਰ ਦਿੱਤਾ ਸੀ ਕਿ ਖ਼ਾਲਸੇ ਨੂੰ ਦਿੱਤੇ ਗਏ ਤੇਜ਼ ਪਰਤਾਪ, ਬਰਕਰਾਰੀ ਉਸ ਨੂੰ ਬਖ਼ਸ਼ੇ ਗਏ ਇਸ ਨਿਆਰੇ ਸਰੂਪ ਤੇ ਸਪਿਰਿਟ ਉੱਤੇ ਹੀ ਆਧਾਰਿੰਤ ਹੋਵੇਗੀ:

*ਜਬ ਲਗ ਖ਼ਾਲਸਾ ਰਹੇ ਨਿਆਰਾ॥*
*ਤਬ ਲਗ ਤੇਜ ਦੀਓ ਮੈਂ ਸਾਰਾ॥*[34]

ਇਹੋ ਗੱਲ ਅਤੇ ਇਸ ਦੀ ਵਿਲੱਖਣ ਮਹੱਤਤਾ ਦੋ ਕੁ ਵਰ੍ਹੇ ਬਾਅਦ ਇਕ ਨਿਰਪੱਖ ਪੱਛਮੀ ਵਿਦਵਾਨ, ਡੋਰਥੀ ਫ਼ੀਲਡ ਨੇ ਸੰਨ 1914 ਵਿਚ ਹੇਠ ਲਿਖੇ ਲਫ਼ਜ਼ਾਂ ਵਿਚ ਇਉਂ ਕਾਨੀਬੰਦ ਕੀਤੀ ਸੀ:

> Sikhism is capable of a distinct position as a world religion, so long as the Sikhs maintain their distinctiveness. This religion is also one which should appeal to the Occidental mind. It is essentially a practical religion. If judged from the pragmatical standpoint, it would rank almost first in the world. Of no other religion can it be said that it has made a nation in so short a time. The Sikh religion is one of the most interesting at present existing in India, possibly indeed in the whole world. That it should have transformed the outcaste Indian into a fine and loyal warrior, is little short of a miracle.[35]



ਅਰਥਾਤ "ਸਿੱਖ ਧਰਮ ਇਕ ਸੰਸਾਰ-ਧਰਮ ਵਜੋਂ ਆਪਣੀ ਨਿਵੇਕਲੀ ਹੈਸੀਅਤ ਰੱਖਣ ਦੇ ਸਮਰੱਥ ਹੈ, ਜਿੰਨਾ ਚਿਰ ਸਿੱਖ ਆਪਣਾ 'ਨਿਆਰਾਪਨ' ਬਰਕਰਾਰ ਰੱਖਦੇ ਹਨ। ਇਹ ਇਕ ਅਜਿਹਾ ਧਰਮ ਹੈ, ਜੋ ਪੱਛਮੀ ਲੋਕਾਂ ਦੇ ਮਨਾਂ ਨੂੰ ਵੀ ਆਪਣੇ ਵੱਲ ਖਿੱਚਣ ਦੀ ਯੋਗਤਾ ਰੱਖਦਾ ਹੈ। ਇਹ ਜ਼ਰੂਰੀ ਤੌਰ 'ਤੇ ਇਕ ਕਿਰਿਆਤਮਕ ਧਰਮ ਹੈ। ਜੇ ਇਸ ਨੂੰ ਯਥਾਰਥ ਤੇ ਅਮਲੀ ਦ੍ਰਿਸ਼ਟੀਕੋਣ ਤੋਂ ਪਰਖੀਏ ਤਾਂ ਇਹ ਸੰਸਾਰ ਵਿਚ ਲਗਭਗ ਪਹਿਲੇ ਨੰਬਰ ਦੀ ਪ੍ਰਾਪਤੀ ਦਾ ਹੱਕਦਾਰ ਹੋਵੇਗਾ। ਦੁਨੀਆ ਭਰ ਦੇ ਹੋਰ ਕਿਸੇ ਵੀ ਧਰਮ ਬਾਰੇ ਇਹ ਨਹੀਂ ਕਿਹਾ ਜਾ ਸਕਦਾ ਕਿ ਉਸ ਨੇ ਇਤਨੇ ਥੋੜ੍ਹੇ ਸਮੇਂ ਵਿਚ ਇਕ ਕੌਮ ਵੀ ਬਣਾ-ਉਸਾਰ ਦਿੱਤੀ ਹੈ। ਸਿੱਖ ਧਰਮ ਹਿੰਦੁਸਤਾਨ ਵਿਚ, ਸ਼ਾਇਦ ਨਿਰਸੰਦੇਹ ਸਾਰੀ ਦੁਨੀਆ ਵਿਚ, ਇਸ ਵੇਲੇ ਪ੍ਰਚੱਲਤ, ਸਭ ਤੋਂ ਦਿਲਚਸਪ ਧਰਮਾਂ ਵਿਚੋਂ ਇਕ ਹੈ। ਇਸ ਨੇ ਸਮਾਜ ਵੱਲੋਂ ਛੇਕੇ ਹੋਏ ਅਛੂਤ ਹਿੰਦੁਸਤਾਨੀ ਦੀ ਕਾਇਆ-ਕਲਪ ਕਰ ਕੇ ਜਿਵੇਂ ਉਸ ਨੂੰ ਇਕ ਵਧੀਆ ਤੇ ਵਫ਼ਾਦਾਰ ਯੋਧਾ ਬਣਾ ਦਿੱਤਾ ਹੈ, ਉਹ ਕਿਸੇ ਵੀ ਕ੍ਰਿਸ਼ਮੇ-ਕਰਾਮਾਤ ਤੋਂ ਘੱਟ ਨਹੀਂ ਹੈ।"[35]

ਸੋ ਇੱਕੀਵੀਂ ਸਦੀ ਵਿਚ ਪੈਰ ਪਾ ਚੁੱਕੇ ਸਿੱਖ ਧਰਮ ਦੇ ਅਨੁਆਈਆਂ ਤੇ ਸ਼ਰਧਾਲੂਆਂ

ਅਤੇ ਸਿੱਖ ਕੌਮ ਦੇ ਆਗੂਆਂ ਤੇ ਹਿਤੈਸ਼ੀਆਂ ਸਾਹਵੇਂ ਸਭ ਤੋਂ ਵੱਡੀ ਚੁਣੌਤੀ, ਸਾਡੀ ਜਾਚੇ, ਉਸ ਨੂੰ ਬਖ਼ਸ਼ੇ ਹੋਏ ਇਸ ਬੇਜੋੜ "ਨਿਆਰਾਪਨ" ਦੀ ਪਾਲਣਾ, ਪੈਰਵੀ ਤੇ ਬਰਕਰਾਰੀ ਹੈ। ਇਸ ਚੁਣੌਤੀ ਦਾ ਮੁਕਾਬਲਾ ਕਰਨ ਲਈ ਉਨ੍ਹਾਂ ਦਾ ਸਭ ਤੋਂ ਪਹਿਲਾ ਤੇ ਮੁੱਢਲਾ ਫ਼ਰਜ਼ ਇਸ ਲਈ ਲੋੜੀਂਦੀ ਜਾਣਕਾਰੀ (awareness) ਤੇ ਅਹਿਸਾਸ (feeling) ਪੈਦਾ ਕਰਨਾ ਹੈ। ਇਸ ਨੂੰ ਪੈਦਾ ਕਰਨ ਅਤੇ ਇਹ "ਨਿਆਰਾਪਨ" ਕਾਇਮ ਰੱਖਣ ਲਈ ਸਭ ਤੋਂ ਸਫ਼ਲ ਤੇ ਸਾਰਥਕ ਹਲ, ਹਾਲ ਦੀ ਘੜੀ, ਇਨ੍ਹਾਂ ਨੂੰ ਉੱਨਤ ਤੇ ਪਰਫੁੱਲਤ ਕਰਨ ਲਈ ਉਸ ਤਰ੍ਹਾਂ ਦੇ ਨਿੱਗਰ ਤੇ ਉਸਾਰੂ ਉੱਦਮ ਛੇਤੀ ਆਰੰਭ ਦੇਣ ਵਿਚ ਹੈ ਜੋ ਸਾਡੇ ਵੱਡਕਿਆਂ ਨੇ ਉਨ੍ਹੀਵੀਂ ਸਦੀ ਦੇ ਅੰਤਲੇ ਤੇ ਵੀਹਵੀਂ ਸਦੀ ਦੇ ਆਰੰਭਲੇ ਦਹਾਕਿਆਂ ਵਿਚ ਪੇਸ਼ ਆਈਆਂ ਕੁਝ ਅਜਿਹੀਆਂ ਚੁਣੌਤੀਆਂ ਨਾਲ ਟੱਕਰ ਲੈਣ ਲਈ ਬੜੀ ਸਿਦਕਦਿਲੀ ਨਾਲ ਸੋਚੇ ਤੇ ਵਿਉਂਤੇ ਸਨ ਅਤੇ ਬੜੀ ਸਾਬਤ ਕਦਮੀ ਨਾਲ ਅਮਲੀ ਤੌਰ 'ਤੇ ਨਜਿੱਠੇ ਤੇ ਨੇਪਰੇ ਚੜ੍ਹਾਏ ਸਨ।

### ਹਵਾਲੇ ਤੇ ਟਿੱਪਣੀਆਂ


1. ਗੁਰੂ ਗੋਬਿੰਦ ਸਿੰਘ, ਭਾਈ ਮਨੀ ਸਿੰਘ ਸ਼ਹੀਦ ਵੱਲੋਂ ਸੰਕਲਿਤ ਤੇ ਸੰਪਾਦਿਤ **ਸ੍ਰੀ ਦਸਮ ਗ੍ਰੰਥ ਸਾਹਿਬ**, ਅੰਮ੍ਰਿਤਸਰ 1734, ਵਿਚ ਸੰਚਿਤ **ਬਚਿੱਤ੍ਰ ਨਾਟਕ**, ਆਨੰਦਪੁਰ 1698, ਧਿਆਇ 8, ਰਸਾਵਲ ਛੰਦ, ਪਦ 34, **ਸ਼ਬਦਾਰਥ ਦਸਮ ਗ੍ਰੰਥ ਸਾਹਿਬ**, ਸਟਿਪਿਤ ਤੇ ਸੰਪਾਦਿਤ ਵੱਲੋਂ ਭਾਈ ਰਣਧੀਰ ਸਿੰਘ, ਭਾਗ ਪਹਿਲਾ, ਪਟਿਆਲਾ, 1985, ਪੰਨਾ 79.
2. ਉਹੀ।
3. Gandhi, Mahatma M.K., *Young India*, May 1924.
4. ਗੁਰੂ ਗੋਬਿੰਦ ਸਿੰਘ, **ਦਸਮ ਗ੍ਰੰਥ ਸਾਹਿਬ**, ਉਹੀ, ਵਿਚ ਸੰਚਿਤ **ਬਚਿੱਤਰ ਨਾਟਕ**, ਅਧਿਆਇ 7, ਚੌਪਈ, ਪਦ 3, **ਸ਼ਬਦਾਰਥ**, ਉਹੀ, ਪੰਨਾ 76.
5. ਗੁਰੂ ਤੇਗ ਬਹਾਦਰ, **ਸ੍ਰੀ ਗੁਰੂ ਗ੍ਰੰਥ ਸਾਹਿਬ**, ਅੰਮ੍ਰਿਤਸਰ 1604, ਵਿਚ ਸੰਚਿਤ **ਸ਼ਲੋਕ ਮਹਲਾ 9**, ਨੰਬਰ 53, ਪੰਨਾ 1429.
6. ਗੁਰੂ ਗੋਬਿੰਦ ਸਿੰਘ, **ਗੁਰੂ ਗ੍ਰੰਥ ਸਾਹਿਬ**, ਉਕਤ ਸਲੋਕ ਮਹਲਾ 9 ਵਿਚ ਸੰਮਿਲਿਤ, ਨੰਬਰ 54, ਪੰਨਾ 1429.
7. ਗੁਰੂ ਤੇਗ ਬਹਾਦਰ, ਉਕਤ, **ਸਲੋਕ** ਨੰਬਰ 56, ਪੰਨਾ 1429.
8. ਗੁਰੂ ਗੋਬਿੰਦ ਸਿੰਘ, **ਸ੍ਰੀ ਦਸਮ ਗ੍ਰੰਥ ਸਾਹਿਬ**, **ਬਚਿੱਤ੍ਰ ਨਾਟਕ**, ਉਹੀ, ਅਧਿਆਇ 5, ਪਦ 13-15, ਪੰਨਾ 70.
9. ਗਿਆਨ ਸਿੰਘ ਗਿਆਨੀ, **ਗੁਰੂ ਪੰਥ ਪ੍ਰਕਾਸ਼**, ਦਿੱਲੀ 1874, ਛੇਵੀਂ ਛਾਪ, ਅੰਮ੍ਰਿਤਸਰ 1923, ਨਿਵਾਸ 26, ਪਦ 7, ਪੰਨਾ 199, ਗਿਆਨੀ ਕਿਰਪਾਲ ਸਿੰਘ ਵੱਲੋਂ ਸਟਿਪਿਤ ਤੇ ਸੰਪਾਦਿਤ ਛਾਪ, ਅੰਮ੍ਰਿਤਸਰ 1973, ਭਾਗ ਤੀਜਾ 1.
10. ਗੁਰੂ ਗੋਬਿੰਦ ਸਿੰਘ, **ਫ਼ਤਹਨਾਮਾ**, ਮਾਛੀਵਾੜਾ 1705, ਸ਼ਿਅਰ ਨੰਬਰ 8.
11. ਭਗਤ ਰਵਿਦਾਸ ਜੀ, **ਸ੍ਰੀ ਗੁਰੂ ਗ੍ਰੰਥ ਸਾਹਿਬ**, ਉਹੀ, ਰਾਗ ਮਾਰੂ, ਪੰਨਾ 1106.

12. ਗੁਰੂ ਗੋਬਿੰਦ ਸਿੰਘ ਜੀ, **ਫ਼ਤਹਨਾਮਾ**, ਸ਼ਿਅਰ ਨੰਬਰ 10-12; ਕਪੂਰ ਸਿੰਘ ਸਿਰਦਾਰ, **ਬਹੁ ਵਿਸਤਾਰ**, ਅੰਮ੍ਰਿਤਸਰ 1952, ਪੰਨਾ 73.
13. ਸ਼ਾਹ ਮੁਹੰਮਦ, ਸੱਯਦ, **ਜੰਗਨਾਮਾ ਸਿੰਘਾਂ ਤੇ ਫ਼ਰੰਗੀਆਂ**, ਵਡਾਲਾ ਲਪ. 1846, ਬੰਦ ਨੰਬਰ 90; ਸੰਪਾਦਿਤ ਵੱਲੋਂ ਪ੍ਰੋ. ਸੀਤਾ ਰਾਮ ਕੋਹਲੀ ਤੇ ਪ੍ਰੋ. ਸੇਵਾ ਸਿੰਘ ਗਿਆਨੀ, ਲੁਧਿਆਣਾ 1956, ਪੰਨੇ 186-87.
14. Cunningham, Capt. J.D., *A History of the Sikhs from the Origin of the Nation to the Battle of the Sutlej*, London 1849, reprint, Delhi 1985, pp.75-76.
15. ਜਿਸ ਦਾ ਉਨ੍ਹਾਂ ਨੇ ਇਕ ਨਵਾਂ ਨਾਂ 'ਅਕਾਲ ਪੁਰਖ' ਰੱਖਿਆ ਤੇ ਵਰਤਿਆ ਸੀ। ਜਿਵੇਂ 'ਅਕਾਲ ਪੁਰਖ ਕੀ ਰੱਛਾ ਹਮਨੈ', **ਅਕਾਲ ਉਸਤਤਿ**, ਪੰਨਾ 16, ਪਦ ਨੰਬਰ 1.
16. ਗੁਰੂ ਗੋਬਿੰਦ ਸਿੰਘ, **ਸ੍ਰੀ ਦਸਮ ਗ੍ਰੰਥ ਸਾਹਿਬ**, ਉਹੀ, ਪੰਨਾ 1386; **ਪਖਯਾਨ ਚਰਿੱਤ੍ਰ**, ਮਿਤੀ 1693 ਈ., ਚਰਿਤ੍ਰ ਨੰਬਰ 405, **ਕਬਯੋ ਬਾਚ ਬੇਨਤੀ ਚੌਪਈ**, ਪਦ 377-78.
17. ਉਕਤ, ਪੰਨਾ 127, **ਚੰਡੀ ਚਰਿਤ੍ਰ**, ਮਿਤੀ 1685, **ਸਵਯਾ**, ਪਦ ਨੰਬਰ 233.
18. ਉਕਤ ਬਚਿਤ੍ਰ ਨਾਟਕ, ਧਿ. 8, ਰਸਾਵਲ ਛੰਦ, ਪਦ 34, **ਸ਼ਬਦਾਰਥ ਦਸਮ ਗ੍ਰੰਥ ਸਾਹਿਬ**, ਭਾਗ ਪਹਿਲਾ, ਉਹੀ ਪੰਨਾ 79.
19. ਗੁਰੂ ਗੋਬਿੰਦ ਸਿੰਘ, **ਸ੍ਰੀ ਦਸਮ ਗ੍ਰੰਥ ਸਾਹਿਬ**, ਉਹੀ, 33 ਸਵੱਈਏ, ਨੰਬਰ 30.
20. ਉਕਤ, ਪੰਨਾ 28, **ਅਕਾਲ ਉਸਤਤਿ**, ਕਬਿੱਤ ਨੰਬਰ 15/85.
21. ਉਨ੍ਹਾਂ ਦੇ ਆਪਣੇ ਇਸ ਐਲਾਨ ਅਨੁਸਾਰ:

    *ਪਾਂਇ ਗਹੇ ਜਬ ਤੇ ਤੁਮਰੇ, ਤਬ ਤੇ ਕੋਊ ਆਂਖ ਤਰੇ ਨਹੀਂ ਆਨਯੋ॥*
    *ਰਾਮ ਰਹੀਮ ਪੁਰਾਨ ਕੁਰਾਨ, ਅਨੇਕ ਕਹੈਂ ਮਤ ਏਕ ਨ ਮਾਨਯੋ॥*

    ਗੁਰੂ ਗੋਬਿੰਦ ਸਿੰਘ, ਉਕਤ ਪੰਨਾ 304, **ਰਾਮਾਵਤਾਰ**, ਮਿਤੀ 1698 ਈਸਵੀ, ਸਵੈਯਾ ਪਦ ਨੰਬਰ 863.
22. **ਸ੍ਰੀ ਦਸਮ ਗ੍ਰੰਥ ਸਾਹਿਬ**, ਉਹੀ, ਅਕਾਲ ਉਸਤਤਿ, ਕਬਿੱਤ ਨੰਬਰ 16/86, ਪੰਨਾ 28.
23. ਗੁਰੂ ਗੋਬਿੰਦ ਸਿੰਘ, **ਸ੍ਰੀ ਦਸਮ ਗ੍ਰੰਥ ਸਾਹਿਬ**, ਉਹੀ ਪੰਨਾ 1274, **ਚੰਡੀ** ਚਰਿਤ੍ਰ ਉਹੀ ਸਵੱਈਆ, ਪਦ ਨੰਬਰ 233.
24. ਉਕਤ, ਪੰਨਾ 798, **ਕ੍ਰਿਸ਼ਨਾਵਤਾਰ**, ਮਿਤੀ 1698, ਪਦ ਨੰਬਰ 2491.
25. ਉਕਤ, ਪੰਨਾ 79, **ਬਚਿਤ੍ਰ ਨਾਟਕ**, ਉਹੀ, ਧਿ. 8, ਰਸਾਵਲ ਛੰਦ, ਪਦ ਨੰਬਰ 35.
26. ਗੁਰੂ ਗੋਬਿੰਦ ਸਿੰਘ, **ਸ੍ਰੀ ਦਸਮ ਗ੍ਰੰਥ ਸਾਹਿਬ**, ਪੰਨਾ 842, **ਚਰਿਤ੍ਰ ਪਖਯਾਨ ਤ੍ਰਿਯਾ ਚਰਿਤ੍ਰੇ**, ਚਰਿਤ੍ਰ ਨੰਬਰ 21, **ਛੰਦ** 51-53.
27. ਨੂਰ ਮੁਹੰਮਦ, ਕਾਜ਼ੀ, ਜੰਗਨਾਮਾ, ਗੰਜਾਬਾ (ਬਲੋਚਿਸਤਾਨ), 1765 ਈ. ਕਾਂਡ 41, ਡਾ. ਗੰਡਾ ਸਿੰਘ ਵੱਲੋਂ ਸੰਪਾਦਿਤ ਪਾਠ, ਅੰਮ੍ਰਿਤਸਰ 1939, ਪੰਨਾ 156-59.
28. ਛਿੱਬਰ, ਭਾਈ ਕੇਸਰ ਸਿੰਘ, **ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ**, ਅੰਮ੍ਰਿਤਸਰ 1786, ਚਰਨ ਨੰਬਰ 14, ਬੰਦ ਨੰਬਰ 54, ਡਾ. ਰਤਨ ਸਿੰਘ ਜੱਗੀ ਵੱਲੋਂ ਸੰਪਾਦਿਤ ਪਾਠ, ਚੰਡੀਗੜ੍ਹ, 1972, ਪੰਨਾ 192.

29. ਸੈਨਾਪਤਿ, ਕਵੀ ਚੰਦਰ ਸੈਨ, **ਸ੍ਰੀ ਗੁਰ ਸੋਭਾ**, ਵਜ਼ੀਰਾਬਾਦ 1711, ਧਿਆਉ ਪੰਜਵਾਂ, ਕਬਿੱਤ, ਪਦ ਨੰਬਰ 30/146.

30. The Tribune, Chandigarh, dated 13 June 1998, p.8.

31. ਮਿਸਾਲ ਵਜੋਂ Bill to curb tobacco use ਦੇ ਸਿਰਨਾਵੇਂ ਹੇਠ The Tribune, Chandigarh, 7 February 2001, p.1.

32. ਗੁਰੂ ਅਰਜਨ ਦੇਵ, ਸ੍ਰੀ ਗੁਰੂ ਗ੍ਰੰਥ ਸਾਹਿਬ, ਉਹੀ, ਰਾਗ ਮਾਰੂ, ਮ. 5, ਪੰਨਾ 1084.

33. ਡਾ. ਗੰਡਾ ਸਿੰਘ ਵੱਲੋਂ ਸੰਕਲਿਤ ਤੇ ਸੰਪਾਦਿਤ **ਮਾਖ਼ਜ਼ਿ ਤਵਾਰੀਖੇ ਸਿੱਖਾਂ** ਅੰਮ੍ਰਿਤਸਰ 1949, ਪੰਨਾ 89; ਕੋਸ਼ਿਸ਼, ਭੱਟ ਸਰੂਪ ਸਿੰਘ, **ਗੁਰੂ. ਕੀਆਂ ਸਾਖੀਆਂ**, ਥਾਨੇਸਰ 1790 ਈ., ਸਾਖੀ ਨੰਬਰ 59, ਸੰਪਾਦਿਤ ਵੱਲੋਂ ਪ੍ਰੋਫ਼ੈਸਰ ਪਿਆਰਾ ਸਿੰਘ ਪਦਮ, ਪਟਿਆਲਾ, 1986, ਪੰਨਾ 115.

34. ਪ੍ਰਹਿਲਾਦ ਸਿੰਘ, ਭਾਈ, **ਰਹਿਤਨਾਮਾ**, ਸ੍ਰੀ ਗੁਰੂ ਵਾਰ।

35. Field, Dorothy (Ms.), *The Religion of the Sikhs*, London, 1914, pp.9, 34-55.

# 19ਵੀਂ ਸਦੀ ਦੇ ਬਾਬਾ ਅਟੱਲ ਦੇ ਕੰਧ-ਚਿੱਤਰ
## (21ਵੀਂ ਸਦੀ ਦੇ ਪ੍ਰਸੰਗ ਵਿਚ)

*ਸੰਤੋਖ ਸਿੰਘ ਸ਼ਹਰਯਾਰ*

ਬਾਬਾ ਅਟੱਲ, ਗੁਰੂ ਹਰਗੋਬਿੰਦ ਸਾਹਿਬ ਦੇ ਸਪੁੱਤਰ ਸਨ। 9 ਸਾਲ ਦੀ ਉਮਰ ਵਿਚ ਆਪਣੇ ਸਾਥੀਆਂ ਨਾਲ ਖੇਡਦੇ ਸਨ। ਇਕ ਸਾਥੀ ਮੋਹਨ ਦੀ ਵਾਰੀ ਦੂਜੇ ਦਿਨ ਆਉਣੀ ਸੀ ਕਿ ਰਾਤੀਂ ਮੋਹਨ ਨੂੰ ਸੱਪ ਲੜ ਗਿਆ ਅਤੇ ਮੋਹਨ ਜੀ ਸੁਰਗਵਾਸ ਹੋ ਗਏ। ਜਦੋਂ ਅਟੱਲ ਰਾਇ ਜੀ ਨੇ ਮੋਹਨ ਨੂੰ ਸਵੇਰੇ ਸਵੇਰੇ ਮੀਟੀ ਦੇਣ ਲਈ ਉਠਾਇਆ ਤਾਂ ਮੋਹਨ ਜੀ ਉੱਠ ਖਲੋਤੇ, ਲੇਕਿਨ ਗੁਰੂ ਹਰਗੋਬਿੰਦ ਸਾਹਿਬ ਨੇ ਇਸ ਦਾ ਬੁਰਾ ਮਨਾਇਆ ਕਿ ਇਹ ਪ੍ਰਮੇਸਰ ਦੀ ਰਜ਼ਾ ਦੇ ਖਿਲਾਫ਼ਵਰਜੀ ਹੈ ਜਿਸ ਤੇ ਬਾਬਾ ਅਟੱਲ, ਅੱਜ ਮੰਦਰ ਵਾਲੇ ਥਾਂ, ਜਾ ਬੈਠੇ ਤੇ ਸਮਾਧੀ ਲੀਨ ਹੋ ਕੇ ਗੁਰਪੁਰੀ ਜਾ ਸਿਧਾਰੇ। ਇਥੇ ਬਾਬਾ ਅਟੱਲ ਦਾ ਸਸਕਾਰ ਗੁਰੂ ਸਾਹਿਬ ਨੇ ਕਰਵਾਇਆ ਅਤੇ ਏਥੇ ਅੱਜ ਨੌਂ ਮੰਜ਼ਿਲਾ ਮੰਦਿਰ ਬਣਿਆ ਹੈ ਜਿਸ ਦੀ ਨੀਂਹ ਪ੍ਰੇਮੀ ਸਿੱਖਾਂ ਨੇ ਸੰਮਤ 1835 ਵਿਚ ਰੱਖੀ। ਫੇਰ ਸਰਦਾਰ ਜੋਧ ਸਿੰਘ ਰਾਮਗੜ੍ਹੀਏ ਨੇ ਸੰਮਤ 1841 ਵਿਚ ਕੁਝ ਮੰਜ਼ਿਲਾਂ ਬਣਵਾਈਆਂ। ਏਸ ਮੰਦਰ ਦੀ ਦੂਜੀ ਮੰਜ਼ਿਲ ਤੇ ਸਿੱਖ-ਚਿੱਤਰਕਲਾ ਦੇ ਸ਼ਾਹਕਾਰ ਮਿਲਦੇ ਹਨ। ਇਹ ਚਿੱਤਰਕਲਾ ਕੰਧ-ਚਿੱਤਰਾਂ ਦੇ ਰੂਪ ਵਿਚ ਨਜ਼ਰ ਆਉਂਦੀ ਹੈ। ਇਥੇ ਗੁਰੂ ਰਾਮਦਾਸ ਸਰਾਂ ਵੱਲੋਂ ਜਾਂਦਿਆਂ ਪਹਿਲਾਂ ਇਕ ਬਹੁਤ ਵਧੀਆ ਦਰਸ਼ਨੀ ਡਿਉਢੀ ਸੀ ਤੇ ਕੋਈ ਪੰਝੀ ਤੀਹ ਫੁੱਟ ਦੀ ਸੁਰੰਗ ਜਾਪਦਾ ਦਰਵਾਜ਼ਾ ਇਕ ਆਪਣਾ ਹੀ ਜਲੌਂ ਕੰਧ-ਚਿੱਤਰਾਂ ਸਮੇਤ ਬਾਬਾ ਅਟੱਲ ਦੀ ਪਰਕਰਮਾ ਵਿਚ ਲੈ ਆਉਂਦਾ ਸੀ, ਸਿੱਖ ਸੇਵਕਾਂ ਤੇ ਦਰਸ਼ਨ ਅਭਿਲਾਖੀਆਂ ਵਾਸਤੇ। ਇਹ ਦਰਸ਼ਨੀ ਡਿਉਢੀ ਹੁਣ ਨਹੀਂ ਹੈ ਅਤੇ ਸਪਸ਼ਟ ਹੀ ਹੋਵੇਗਾ ਕਿ ਇਹ ਕੰਧ ਚਿੱਤਰ ਵੀ ਨਹੀਂ ਹੋਣਗੇ। ਇਹ ਕਿਸੇ 'ਨੀਲੇ ਤਾਰੇ' ਜਾਂ ਕਿਸੇ ਹੋਰ 'ਤਾਰੇ' ਦੀ ਭੇਟ ਨਹੀਂ ਚੜ੍ਹੇ, ਸਿਰਫ਼ 'ਕਾਰ ਸੇਵਾ' ਪ੍ਰਕਿਰਿਆ ਵਿਚ ਮਰੁੰਡੇ ਗਏ। ਇਸ ਤੋਂ ਅਗਾਂਹ ਬਾਬਾ ਅਟੱਲ ਦੀ ਪਰਕਰਮਾ ਵਿਚ ਪਹੁੰਚੋ ਤਾਂ ਅਗਾਂਹ ਬਾਹਰਵਾਰ ਸੋਨੇ ਦੇ ਪੱਤਰਿਆਂ ਤੇ ਕੁਝ ਤਸਵੀਰਾਂ ਮਿਲਣਗੀਆਂ। ਪੂਰਾ 360 ਡਿਗਰੀ ਦਾ ਚੱਕਰ ਕੱਟ ਕੇ ਆਓ ਤੇ ਸੋਨ-ਪੱਤਰਿਆਂ ਤੇ ਉੱਠੀਆਂ ਤਸਵੀਰਾਂ ਵੇਖੋ। ਇਕ ਹੈਰਾਨਕੁਨ ਸੰਕਲਪ ਥਰਕੰਬਾ ਲੈ ਤੁਰੇਗਾ, ਤੁਹਾਡੇ ਮਨ ਵਿਚ। 'ਇਹ ਉਠੀਆਂ ਤਸਵੀਰਾਂ ਐਵੇਂ ਕੈਵੇਂ, ਜੋ-ਮਨ-ਆਇਆ ਉਕਰੀਆਂ ਤਸਵੀਰਾਂ ਨਹੀਂ।' ਚਲੋ ਇਨ੍ਹਾਂ ਬਾਰੇ 'ਗੋਸ਼ਟ' ਫੇਰ ਕਰਾਂਗੇ। ਪਹਿਲਾਂ ਦਹਿਲੀਜ਼ ਤੇ ਮੱਥਾ ਟੇਕ ਕੇ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਕਰੀਏ। ਇਹ ਅੰਦਰਲੀ ਪਰਕਰਮਾ ਅਸ਼ਟ-ਭੁਜੀ

ਦੀਵਾਰ ਵਿਚ ਸਮੇਟੀ ਹੋਈ ਹੈ। ਇਸ ਤੇ ਨਜ਼ਰ ਮਾਰੋ, ਜਾਪੇਗਾ ਕਿ ਕੁਝ ਬਣਿਆ/ਢਹਿਆ ਜ਼ਰੂਰ ਹੈ ਏਥੇ। ਕਿਉਂਕਿ ਬਾਬਾ ਅਟੱਲ ਦੀ ਇਹ ਬਣਾਈ ਗਈ ਇਮਾਰਤ ਤਾਂ ਉਨ੍ਹੀਵੀਂ ਸਦੀ ਦੀ ਹੈ। ਪਰ ਇਸ ਅੰਦਰਲੀ ਪਰਕਰਮਾ ਵਿਚ ਤਾਂ 'ਕਾਰ ਸੇਵਾ' ਜਾਂ ਕਿਸੇ ਹੋਰ 'ਸੇਵਾ' ਦਾ ਹੱਥ ਲੱਗਿਆ ਜਾਪਦਾ ਹੈ। ਚਲੋ ਇਸ ਨੌਂ ਮੰਜ਼ਿਲੀ ਇਮਾਰਤ ਦੀਆਂ ਪੌੜੀਆਂ ਚੜ੍ਹੀਏ। ਇਹ ਅੰਮ੍ਰਿਤਸਰ ਦੀ ਸਭ ਤੋਂ ਉੱਚੀ ਸਮਝੀ ਜਾਂਦੀ ਇਮਾਰਤ ਹੈ। ਪੌੜੀਆਂ ਚੜ੍ਹਕੇ ਤੁਸੀਂ ਦੂਰ ਤਕ, ਪੂਰੇ ਅੰਮ੍ਰਿਤਸਰ ਦੇ ਦਰਸ਼ਨ ਕਰ ਸਕੋਗੇ। ਪੱਛਮ ਵੱਲ ਖਾਲਸਾ ਕਾਲਜ ਦਾ ਗੁੰਬਦ, ਅਹੁ ਪਰਾਂ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਹੁ ਉਤਰ-ਪੂਰਬ ਵੱਲ ਬੁਰਜ ਅਕਾਲੀ ਫੂਲਾ ਸਿੰਘ। ਅਹੁ ਦੂਰ ਦੱਖਣ ਵੱਲ ਨਜ਼ਰ ਮਾਰੋ ਤਾਂ ਸ਼ਾਇਦ ਤਰਨਤਾਰਨ ਦਾ ਬੁਰਜ ਵੀ ਨਜ਼ਰ ਆ ਜਾਏ। ਚਲੋ ਸਿਰਫ਼ ਪਹਿਲੀ ਮੰਜ਼ਿਲ ਹੀ ਚੜ੍ਹੀਏ, ਸ਼ਾਇਦ ਅਗਾਂਹ ਜਾਣ ਦੀ ਸੁਧ ਬੁਧ ਰਵ੍ਹੇ ਵੀ ਕਿ ਨਾ। ਹਾਂ! ਇਸ ਪਹਿਲੀ ਮੰਜ਼ਿਲ ਤੇ ਹੀ ਕੰਧਾਂ ਦੇ ਚਿੱਤਰ ਹੀ ਕਈ ਕੁਝ ਅਜਿਹਾ ਕਹਿਣਗੇ ਕਿ ਮੈਂ ਹੈਰਾਨ ਵੀ ਹਾਂ, ਪ੍ਰੇਸ਼ਾਨ ਵੀ। ਬਹੁਤ ਅਨੰਦਤ ਵੀ ਅਤੇ ਚਿੰਤਤ ਵੀ।

ਪਰ ਇਨ੍ਹਾਂ ਚਿੱਤਰਕਾਰਾਂ ਦੇ ਕਲਾ-ਕੌਸ਼ਲ ਬਾਰੇ ਭਲਾ ਕਿੰਨਾ ਕੁ ਸੋਚਿਆ ਵਿਚਾਰਿਆ ਗਿਆ ਹੈ? ਕੰਵਰਜੀਤ ਸਿੰਘ ਕਾਂਗ[1] ਨੇ ਆਪਣੀ ਪੁਸਤਕ ਵਿਚ ਬਾਬਾ ਅਟੱਲ ਪੇਂਟਿੰਗਜ਼ ਵਿਚੋਂ ਸਿਰਫ਼ ਅੱਧਾ ਚਿੱਤਰ ਦਿੱਤਾ ਹੈ। ਡਾ. ਰ.ਪ. ਸਿਰੀਵਾਸਤਵ[2] ਦੀ ਪੁਸਤਕ ਵਿਚ 13, 17 ਨੰਬਰ ਦੀਆਂ ਦੋ ਪਲੇਟਾਂ ਹਨ। ਆਰਚਰ[3], ਸਟਰੋਂਜ[4], ਗੁਰਬਚਨ ਸਿੰਘ[5] ਨੇ ਆਪਣੀਆਂ ਪੋਥੀਆਂ ਵਿਚ ਕੋਈ ਜ਼ਿਕਰ ਵੀ ਨਹੀਂ ਕੀਤਾ। ਹਾਂ, 1998 ਵਿਚ ਪੰਜਾਬੀ ਟ੍ਰਿਬਿਊਨ, 1999 ਵਿਚ ਪੰਜਾਬੀ ਸ਼ਾਇਰਾ ਨਿਰੂਪਮਾ ਦੱਤ ਦਾ 'ਇੰਡੀਅਨ ਐਕਸਪ੍ਰੈਸ' ਅਤੇ ਵਰਿੰਦਰ ਵਾਲੀਆ ਦਾ 'ਦ ਟ੍ਰਿਬਿਊਨ' ਵਿਚ ਆਏ ਰਾਈਟਅੱਪਸ ਨੇ ਦੁਨੀਆਂ ਭਰ ਨੂੰ ਜਿਵੇਂ ਚਿੰਤਤ ਅਤੇ ਪ੍ਰੇਸ਼ਾਨ ਕਰ ਦਿੱਤਾ ਹੋਵੇ। ਇਹ ਸੋਚ ਕੇ ਕਈ ਵਾਰ ਅਚੰਭਿਤ ਵੀ ਹੋਈਦਾ ਹੈ ਕਿ ਇਸ ਤੋਂ ਮਗਰੋਂ ਅਖ਼ਬਾਰਾਂ, ਟੀ.ਵੀ. ਚੈਨਲਾਂ ਨੇ ਇਸ ਚਿੱਤਰਕਲਾ ਬਾਰੇ ਫ਼ਿਕਰ ਕਰਨ ਦਾ ਮਨ ਬਦਲ ਦਿੱਤਾ। ਲੋਕਾਂ ਨੂੰ ਸੋਚਣ ਲਈ ਮਜਬੂਰ ਹੋਣਾ ਪਿਆ। ਕਿੱਥੇ ਤਾਂ ਲੋਕੀਂ ਕਿਹਾ ਕਰਦੇ ਸਨ ਕਿ ਕਿਧਰੇ ਸਿੱਖ-ਚਿੱਤਰਕਲਾ ਵੀ ਵੇਖੀ ਸੁਣੀ ਹੈ? ਕਿਥੇ ਇਹ ਕਹਿਣਾ ਪੈ ਰਿਹਾ ਹੈ ਕਿ ਸਿਆਣਿਓ, ਇਸ ਚਿੱਤਰਕਲਾ ਨੂੰ ਸਾਂਭਿਓ! ਕਿਥੇ 1999 ਵਿਚ ਛਪੀ ਬੜੀ ਖ਼ੂਬਸੂਰਤ ਤੇ ਗਿਆਨਵਰਧਕ ਪੋਥੀ ਵਿਚ ਐਲਬਰਟ ਮਿਊਜ਼ੀਅਮ ਵਾਲੇ ਬਾਬਾ ਅਟੱਲ ਪੇਂਟਿੰਗਜ਼ ਵਿਚੋਂ ਬਿਲਕੁਲ ਅਲਗਰਜ਼ੀ ਵਰਤ ਗਏ, ਕਿਥੇ ਸੰਨ 2000 ਵਿਚ ਛਪੀ ਟੀ. ਐੱਸ. ਰੰਧਾਵਾ[6] ਦੀ ਪੁਸਤਕ ਵਿਚ ਪੰਨਾ 100 ਤੋਂ 105 ਤਕ ਚੌਦਾਂ ਪੇਂਟਿੰਗਜ਼ ਬਾਬਾ ਅਟੱਲ ਏ ਕੰਧ-ਚਿੱਤਰਾਂ ਦੀਆਂ ਅਤੇ ਪੰਨਾ 114 ਤੋਂ 117 ਤਕ, 7 ਸੋਨ ਪੱਤਰਿਆਂ ਵਿਚ ਉੱਠੀਆਂ ਤਸਵੀਰਾਂ ਬਾਬਾ ਅਟੱਲ ਦੀ ਪਰਕਰਮਾ ਵਿਚੋਂ ਮਿਲਦੀਆਂ ਹਨ। ਇਹ ਗੱਲ ਅਲੱਗ ਕਿ ਇਹ ਲਿਖਣ ਵਾਲਾ ਭੁਲੇਖੇ ਨਾਲ ਜਾਂ ਗ਼ਲਤੀ ਨਾਲ ਸਿਰਫ਼ ਪੰਨਾ 100 ਵਾਲੀ ਪੇਂਟਿੰਗ ਨੂੰ ਹੀ ਬਾਬਾ ਅਟੱਲ ਕੰਧ-ਚਿੱਤਰ ਕਹਿ ਰਿਹਾ ਹੈ, ਬਾਕੀ ਥਾਈਂ ਇਨ੍ਹਾਂ ਦਾ ਹਵਾਲਾ ਜਾਂ ਤਾਂ ਜਨਮਸਾਖੀਆਂ ਵਿਚੋਂ ਜਾਂ ਹਰਿਮੰਦਰ ਸਾਹਿਬ ਤੋਂ ਲਿਆ ਆਖ ਦੇਂਦਾ ਹੈ। ਇਸ ਤੋਂ ਪਹਿਲਾਂ ਇਕ ਅੰਗਰੇਜ਼

ਵਿਦਵਾਨ ਡਾ. ਕਮਲਾਊਡ[7] ਜ਼ਰੂਰ ਕਹਿ ਗਿਆ ਸੀ ਕਿ ਬਾਬਾ ਅਟੱਲ ਕੰਧ-ਚਿੱਤਰ ਬਹੁਤ ਨਾਯਾਬ ਕੰਧ-ਚਿੱਤਰ ਹਨ ਜਿਹੜੇ ਮਗਰਲੀ ਉੱਨ੍ਹੀਵੀਂ ਸਦੀ ਦਾ ਕਮਾਲ ਕਲਾ ਕੌਸ਼ਲ ਸਨ। ਪਰ ਬਦਕਿਸਮਤੀ ਨਾਲ ਇਹ ਚਿੱਤਰ ਸਾਂਭੇ ਨਹੀਂ ਜਾ ਰਹੇ।

ਪਰ ਵੱਡੀ ਗ਼ਲਤੀ ਹੁੰਦੀ ਹੁੰਦੀ ਇਸ ਲਈ ਨਹੀਂ ਹੋ ਸਕੀ ਕਿਉਂਕਿ ਇਨ੍ਹਾਂ ਚਿੱਤਰਾਂ ਬਾਰੇ ਚਰਚਾ 'ਸਿਆਣਿਆਂ' ਦੇ ਖੇਮੇ ਵਿਚ ਵੀ ਪਹੁੰਚ ਗਈ ਹੈ। ਤੇ ਇਕ ਹੋਰ ਪਹਿਚਾਣ ਏਸ ਕਰਕੇ ਵੀ ਬਣ ਜਾਏਗੀ ਕਿ ਅੰਮ੍ਰਿਤਸਰ ਦੀ ਹੀ ਲੜਕੀ ਰੁਪਾਲੀ ਨੇ, ਅੰਮ੍ਰਿਤਸਰ ਦੀ ਹੀ ਮਾਡਰਨ ਆਰਟ ਦੀ ਜਾਣੀ-ਪਛਾਣੀ ਸ਼ਖ਼ਸੀਅਤ ਡਾ. ਨੀਤਾ ਮਹਿੰਦਰਾ ਦੀ ਸਿੱਖਿਆ ਹੇਠ ਪੀਐੱਚ. ਡੀ. ਸ਼ੁਰੂ ਕਰ ਦਿੱਤੀ ਹੈ।

ਹੁਣ ਮੈਂ ਡਾ. ਹਰਚੰਦ ਸਿੰਘ ਬੇਦੀ ਦੇ ਉਸ ਸਵਾਲ ਦਾ ਜਵਾਬ ਦੇ ਸਕਦਾ ਹਾਂ ਕਿ ਉੱਨ੍ਹੀਵੀਂ ਸਦੀ ਦੀਆਂ ਬਾਬਾ ਅਟੱਲ ਪੇਂਟਿੰਗਜ਼ ਦਾ 21ਵੀਂ ਸਦੀ ਦੀ ਸਿੱਖ-ਚਿੱਤਰਕਲਾ ਨਾਲ ਕੀ ਸੰਬੰਧ? ਹਾਂ, ਪਹਿਲਾ ਜਵਾਬ ਇਹ ਕਿ ਇੱਕੀਵੀਂ ਸਦੀ ਵਿਚ ਬਾਬਾ ਅਟੱਲ ਚਿੱਤਰਕਲਾ ਨੂੰ ਸ਼ਾਹਕਾਰ ਰੂਪ ਵਿਚ ਸੋਚਿਆ ਵਿਚਾਰਿਆ ਜਾਣ ਲੱਗ ਪਿਆ ਹੈ ਅਤੇ ਇਹ ਗ੍ਰਾਫ ਹੇਠਾਂ ਵੱਲ ਜਾਣ ਦੀ ਥਾਂ ਸਚਮੁੱਚ ਉਤਾਂਹ ਵੱਲ ਜਾਣ ਲੱਗ ਪਿਆ ਹੈ। ਅਤੇ ਇਸ ਬਾਤ ਸਦਕਾ ਸਿੱਖ ਚਿੱਤਰਕਲਾ ਦੀ ਮਾਨਸਿਕਤਾ ਵਿਚ ਕਈ ਅਜਿਹੇ ਰੁਝਾਨ ਲਿਆਉਣ ਦੀ ਗੁੰਜਾਇਸ਼ ਹੈ ਜੋ ਵੀਹਵੀਂ ਸਦੀ ਵਿਚ ਨਹੀਂ ਆ ਸਕੇ। ਇਹ ਗੱਲ ਆਪਣੇ ਆਪ ਵਿਚ ਇਕ ਮਹੱਤਵਪੂਰਨ ਸੰਵਾਦ ਛੇੜ ਦੇਵੇਗੀ ਕਿ ਵੀਹਵੀਂ ਸਦੀ ਵਿਚ ਇਸ ਨੂੰ ਕਿਉਂ ਨਹੀਂ ਵਿਚਾਰਿਆ ਗਿਆ। ਇਸ ਬਾਰੇ ਛੇੜੇ ਤਾਂ ਅਜਿਹੇ ਸਵਾਲ ਪਹਿਲਾਂ ਵੀ ਗਏ ਸਨ, ਲੇਕਿਨ ਕੁਝ ਰਾਜਨੀਤਕ, ਧਾਰਮਿਕ ਪ੍ਰਬੰਧਾਂ ਕਰਕੇ ਅਜਿਹੇ ਸੰਬਾਦ ਲਾਂਭੇ ਛੱਡ ਦਿੱਤੇ ਗਏ। ਗੁਰਦੁਆਰਾ ਸੁਧਾਰ ਅਤੇ ਅਕਾਲੀ ਲਹਿਰ ਏਨੀ ਜ਼ੋਰਾਵਰੀ ਵਿਚ ਰਾਜਨੀਤਕ ਲਹਿਰ ਹੀ ਬਣ ਗਈ ਕਿ ਹੋਰ ਪਾਸੇ ਸੋਚਣ ਵਿਚਾਰਨ ਦੀ ਮੰਥਨ-ਵਿਧੀ ਦਰਗੁਜ਼ਰ ਕਰ ਦਿੱਤੀ ਜਾਂਦੀ ਰਹੀ। ਇਕ ਵੱਡਾ ਕਾਰਨ ਇਹ ਵੀ ਸੀ ਕਿ ਹਰਿਮੰਦਰ ਸਾਹਿਬ ਦੇ ਪ੍ਰਬੰਧ ਵਿਚ ਜਦੋਂ 'ਕੁੰਜੀਆਂ ਦੇ ਮੋਰਚੇ' ਮਗਰੋਂ ਕੁਝ ਇਨਕਲਾਬੀ ਫ਼ਰਕ ਮਹਿਸੂਸ ਕੀਤੇ ਜਾਣ ਲੱਗੇ ਤਾਂ ਚਿੱਤਰਕਲਾ ਨੂੰ ਵੀ ਬੁੱਤ-ਕਲਾ ਵਾਂਗੂੰ ਹੀ ਨਕਾਰਾਤਮਕ ਦ੍ਰਿਸ਼ਟੀ ਤੋਂ ਦੇਖਿਆ ਜਾਣ ਲੱਗਾ। ਸੋ, ਜੇ ਇਸ ਬਾਬਾ ਅਟੱਲ ਚਿੱਤਰਕਲਾ ਨੂੰ, ਕੋਈ ਵਿਚਾਰਨ ਦੀ ਚਿੰਤਾ ਵੀ ਕਰਦਾ, ਤਾਂ ਸ਼ਾਇਦ ਇਸਦੇ ਕੋਈ ਚੰਗੇ ਸਿੱਟੇ ਨਾ ਨਿਕਲਦੇ। ਭਾਈ ਕਾਨ੍ਹ ਸਿੰਘ ਨਾਭਾ ਵਰਗੇ ਦਾਨਿਆਂ ਨੇ ਵੀ ਇਸ ਨੂੰ 'ਚੰਗੂੰ' ਨਾ ਸੀ ਵੇਖਣਾ।

ਇਹ ਚਿੱਤਰਕਲਾ ਬਚੀ ਸਿਰਫ਼ ਏਸ ਕਰਕੇ ਕਿ ਆਉਣ ਵਾਲੇ ਬਹੁਤੇ ਲੋਕ ਇਸ ਵੱਲ ਤਵੱਜੋ ਨਾ ਸੀ ਦੇਂਦੇ ਕਿਉਂਕਿ ਇਸ ਤਵੱਜੋ ਦੀ ਸਕੂਲਿੰਗ ਕਦੀ ਨਾ ਸੀ ਕੀਤੀ ਗਈ। ਲੇਕਿਨ ਇਥੋਂ ਦੇ ਚਾਰ ਦੇ ਚਾਰ ਚਿੱਤਰਕਾਰ, ਕਿਉਂਕਿ ਸਿੱਖ ਚਿੱਤਰਕਾਰ ਸਨ, ਇਸ ਲਈ ਉਨ੍ਹਾਂ ਲਈ ਥੀਮੈਟਿਕ ਨਜ਼ਰੀਏ ਤੋਂ ਵਿਚਾਰ ਕਰ ਸਕਣਾ ਕੋਈ ਮੁਸ਼ਕਲ ਨਾ ਸੀ ਸਮਝੀ ਜਾ ਸਕਦੀ। ਦੂਜੇ, ਸ਼ਾਮ ਸਵੇਰ ਹਰਿਮੰਦਰ ਸਾਹਿਬ ਅਤੇ ਬਾਬਾ ਅਟੱਲ ਵਿਖੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਤੇ ਕੀਰਤਨ ਵਿਚਲੀਆਂ ਤਰਬਾਂ, ਸੁਰਾਂ ਤੋਂ ਓਪਰੇ ਵੀ ਇਹ ਚਿੱਤਰਕਾਰ

ਨਹੀਂ ਸਨ। ਇਸ ਹਰਿਮੰਦਰ ਦੇ ਜ਼ਾਹਿਰਾ ਦਰਸ਼ਨ ਅਤੇ ਕੀਰਤਨ ਵਿਚਲੇ ਸਹਿਜ-ਭਾ ਦਰਸ਼ਨ ਜਦੋਂ ਰੰਗਾਂ ਅਤੇ ਬੁਰਸ਼ਾਂ ਰਾਹੀਂ ਉਨ੍ਹਾਂ ਹੱਥਾਂ ਤੇ ਉਤਰ ਜਾਂਦੇ ਹਨ ਤਾਂ ਸਿੱਖ ਸੰਕਲਪਾਂ ਦਾ ਉਹ ਸ਼ਾਹਕਾਰ ਬਣ ਜਾਂਦਾ ਜੋ ਅੱਜ ਦੇ ਚਿੱਤਰਕਾਰ ਦੀ ਕਿਸਮਤ ਵਿਚ ਲੱਭਣਾ ਕਿਤੇ ਕਿਤੇ ਮੁਸ਼ਕਲ ਹੋ ਜਾਂਦਾ ਹੈ। ਮਸਲਨ ਇਕੋ ਗੱਲ ਬਾਰ ਬਾਰ ਮੈਨੂੰ ਖਟਕਦੀ ਹੈ ਕਿ ਸ. ਸੋਭਾ ਸਿੰਘ, ਕਿਰਪਾਲ ਸਿੰਘ, ਫੂਲਾਂ ਰਾਣੀ, ਦੇਵਿੰਦਰ ਸਿੰਘ ਅਤੇ ਹੋਰ ਬਹੁਤ ਸਾਰੇ ਸਿੱਖ ਚਿੱਤਰਕਾਰ, ਚਿੱਤਰ ਬਣਾਉਣ ਮਗਰੋਂ ਦਸਤਖ਼ਤ ਅੰਗਰੇਜ਼ੀ ਵਿਚ ਕਿਉਂ ਕਰਦੇ ਹਨ। ਹਾਂ, ਜੇਕਰ ਇਨ੍ਹਾਂ ਚਿੱਤਰਕਾਰਾਂ ਨੇ ਬਾਬਾ ਅਟੱਲ ਚਿੱਤਰਕਲਾ ਨੂੰ ਦੇਖਿਆ/ਪਰਖਿਆ ਹੁੰਦਾ ਤਾਂ ਸ਼ਾਇਦ ਸਿੱਖ-ਚਿੱਤਰਕਲਾ ਦੇ ਸੰਕਲਪਮੁਖੀ ਬੁਰਸ਼ ਕੋਈ ਸ਼ਾਹਕਾਰ ਸਿਰਜ ਸਕਦੇ ਅਤੇ ਪੱਛਮੀ ਚਿੱਤਰਕਲਾ ਦੇ ਨਿਰੋਲ ਵਹਿਣ ਵਿਚ ਵਹਿ ਜਾਣ ਦਾ ਸ਼ਿਕਾਰ ਨਾ ਹੁੰਦੇ। ਇਹ ਮੈਂ ਕੇਵਲ ਸੰਕਲਪਮੁਖੀ ਚਿੱਤਰਕਲਾ ਦੇ ਨਜ਼ਰੀਏ ਤੋਂ ਕਹਿ ਰਿਹਾ ਹਾਂ।

ਸੋ ਬਾਬਾ ਅਟੱਲ ਦੀ ਚਿੱਤਰਕਲਾ ਦੇ ਦਰਸ਼ਨ ਕਰੋ, ਜਿਥੋਂ ਗੁਰੂ ਨਾਨਕ ਦੇ ਧਰਤੀ ਤੇ ਆਉਣ ਦਾ ਸੰਕਲਪ ਹੈ। ਭਾਈ ਗੁਰਦਾਸ ਦੀ ਪਹਿਲੀ ਵਾਰ ਗੁਰੂ ਨਾਨਕ ਦੇ ਅਵਤਾਰ ਧਾਰਨ ਦਾ ਕਾਰਨ 'ਭਈ ਗਿਲਾਨੀ ਜਗਤ੍ਰਿ ਵਿਚ' ਮਿਲਦਾ ਹੈ। ਇਸ 'ਗਿਲਾਨੀ' ਕਰਕੇ ਹੀ 'ਕਲਜੁਗ ਅੰਦਰਿ ਭਰਮ ਭੁਲਾਏ'।

*ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ॥*
*ਸਚੁ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਮ੍ਹਣਿ ਮਉਲਾਣੇ॥*
*ਸਿਰੋ ਨ ਮਿਟੇ ਆਵਣਿ ਜਾਣੇ॥*



ਪਰ ਇਸ ਤੋਂ ਵੀ ਅਗਾਂਹ

*ਬਾਝ ਗੁਰੂ ਅੰਧੇਰੁ ਹੈ ਖਹਿ ਖਹਿ ਮਰਦੇ ਬਹੁ ਬਿਧ ਲੋਆ॥*
*ਵਰਤਿਆ ਪਾਪ ਜਗਤ੍ਰਿ ਤੇ ਧਉਲ ਉਡੀਣਾ ਨਿਸਦਿਨ ਰੋਆ॥*
------------------
*ਧਰਮ ਧਉਲੁ ਪੁਕਾਰੇ ਤਲੇ ਖੜੋਆ॥*

ਤੇ ਅੰਤ ਸੁਖਾਂਤ ਇਹ ਹੁੰਦਾ ਹੈ

*ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ॥...*
------------------
*ਕਲ ਤਾਰਨ ਗੁਰੁ ਨਾਨਕ ਆਇਆ॥*

ਇਹ ਗੁਰੂ ਨਾਨਕ ਦੇ ਧਰਤੀ 'ਤੇ ਆਉਣ ਦਾ ਸਬੱਬ ਸੀ, ਇਸ 'ਗਿਲਾਨੀ' ਨੂੰ ਦੂਰ ਕਰਨਾ। ਸਿੱਖ ਸਾਹਿਤ ਵਿਚ ਵਾਰ ਵਾਰ ਜ਼ਿਕਰ ਕੀਤਾ ਗਿਆ ਹੈ ਪਰ ਢਾਈ ਤਿੰਨ ਸੌ ਸਾਲ ਮਗਰੋਂ ਇਹ, ਭਾਈ ਗੁਰਦਾਸ ਦਾ ਸੰਕਲਪ, ਬਾਬਾ ਅਟੱਲ ਦੇ ਚਿੱਤਰਕਾਰ ਚਿਤਰਦੇ ਹਨ। ਇਹ ਚਿੱਤਰ ਪੱਛਮੀ ਬਾਹੀ ਤੇ, ਛੱਤ ਤੋਂ ਹੇਠਾਂ ਕੰਧ ਤੇ ਚਿਤਰਿਆ ਗਿਆ ਹੈ। ਏਥੇ ਪ੍ਰਿਥਵੀ ਨਿਰੰਕਾਰ ਦੇ ਦਰਬਾਰ ਵਿਚ ਅਰਦਾਸ ਕਰਦੀ ਹੈ। ਪ੍ਰਿਥਵੀ 'ਗਊ' ਦੇ ਰੂਪ ਵਿਚ ਚਿਤਰੀ

ਗਈ ਹੈ ਜਦੋਂ ਕਿ ਭਾਈ ਗੁਰਦਾਸ ਦੀ ਵਾਰ ਵਿਚ ਇਹ 'ਧਉਲ' ਦੇ ਰੂਪ ਵਿਚ ਵਿਚਾਰਿਆ ਗਿਆ। ਇਹ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਤੋਂ ਮਗਰੋਂ ਦੀ ਚਿੱਤਰਕਾਰੀ ਹੈ, ਜਿਸ ਕਰਕੇ ਸਿੱਖ ਯੋਧਿਆਂ ਦਾ ਸਮਾਂ ਖ਼ਤਮ ਹੋ ਗਿਆ ਸੀ। ਇਸ ਚਿੱਤਰਕਾਰ ਨੂੰ ਨਿਰੰਕਾਰ ਦੇ ਦਰਬਾਰ ਵਿਚ ਗਊ ਦਾ ਜਾਣਾ ਸ਼ਾਇਦ ਸੰਕਲਪਾਤਮਕ ਤੌਰ ਤੇ ਜ਼ਿਆਦਾ ਬਿਹਤਰ ਜਾਪਦਾ ਹੋਵੇਗਾ ਕਿ ਗਊ ਦੀ ਅਰਦਾਸ ਅਗਲੀਆਂ ਨਸਲਾਂ ਲਈ ਸੂਰਬੀਰ ਸਰੋਕਾਰ ਵੀ ਦੇ ਸਕੇ। ਅੱਗੇ ਜੰਮਣ ਵਾਲੇ ਪੁੱਤ ਯੋਧੇ ਵੀ ਹੋ ਸਕਦੇ ਹਨ ਅਤੇ ਇਹ ਹੋਏ ਵੀ, ਜਿਨ੍ਹਾਂ ਅਕਾਲੀ ਮੋਰਚਿਆਂ ਤੇ ਜਲ੍ਹਿਆਂ ਵਾਲੇ ਦੇ ਸਾਕੇ ਵੀ ਝੱਲੇ ਅਤੇ ਇਤਿਹਾਸ ਨੂੰ ਹਿੰਦੋਸਤਾਨ ਦੀ ਸਰਕਾਰ ਲਈ ਨਵੇਂ ਮੋੜ ਵੀ ਤੋੜੇ/ਜੋੜੇ। ਇਹ ਹੈ ਸਿੱਖ ਸੰਕਲਪ ਦੀ ਚਿਤ੍ਰਕਾਰੀ ਦੀ ਸ਼ੁਰੂਆਤ। ਇਸ ਤੋਂ ਅੱਗੇ ਜਨਮਸਾਖੀ ਚਲਦੀ ਹੈ, ਦੀਵਾਰ ਦੇ ਨਾਲ ਨਾਲ। ਚਿੱਤਰਕਾਰਾਂ ਨੂੰ ਜਿਹੜੀ ਜਿਹੜੀ ਸਾਖੀ ਜਚਦੀ ਹੈ ਚਿਤਰਦੇ ਗਏ। ਹਾਂ, ਜਨਮਸਾਖੀ ਪਰੰਪਰਾ ਵਿਚ ਇਨ੍ਹਾਂ ਨੇ ਬਹੁਤੀਆਂ ਬਾਲੇ ਵਾਲੀ ਜਨਮਸਾਖੀ ਵਿਚੋਂ ਕਥਾਵਾਂ ਲਈਆਂ ਹਨ ਅਤੇ ਉੱਨੀਵੀਂ ਬਲਕਿ ਵੀਹਵੀਂ ਸਦੀ ਵਿਚ ਵੀ ਬਹੁਤੀ ਪੜ੍ਹੀ, ਸੁਣੀ ਜਨਮਸਾਖੀ ਏਹੋ ਸੀ।

ਏਸ ਜਨਮਸਾਖੀ ਨੂੰ ਪੂਰਿਆਂ ਕਰ ਕੇ ਚਿੱਤਰਕਾਰ ਗੁਰੂ ਨਾਨਕ ਦੇ ਆਖਰੀ ਸਮੇਂ ਤਕ ਆ ਜਾਂਦੇ ਹਨ। ਸੱਜੇ ਪਾਸੇ ਨਜ਼ਰ ਫੇਰੋ ਤਾਂ ਗੁਰੂ ਬਾਬੇ ਦਾ ਜਨਮ, ਖੱਬੇ ਪਾਸੇ ਨਜ਼ਰ ਫੇਰੋ 'ਮਾਟੀ'। ਪਰ ਇਹ 'ਮਾਟੀ' ਨਹੀਂ। ਏਥੋਂ ਦੂਜੇ ਗੁਰੂ, ਦੂਜੇ ਨਾਨਕ ਦੇ ਦਰਸ਼ਨ ਸ਼ੁਰੂ ਹੋ ਜਾਂਦੇ ਹਨ। ਇਹ ਇਸ ਸੰਕਲਪ ਦੇ ਅਕਾਲ ਤੋਂ ਅਕਾਲ ਦੇ ਦਰਸ਼ਨ ਹਨ। ਪਰ ਏਥੇ ਜਨਮਸਾਖੀਆਂ ਵਿਚ ਮਿਲਦੀ ਇਕ ਕਥਾ ਨੂੰ ਜਿਵੇਂ ਚਿਤਰਿਆ ਗਿਆ ਹੈ, ਉਹ ਸ਼ਾਹਕਾਰਾਂ ਦਾ ਸ਼ਾਹਕਾਰ ਹੈ। ਸਾਖੀ ਹੈ ਕਿ ਗੁਰੂ ਸਾਹਿਬ ਅਕਾਲ ਦੇ ਦਰ ਜਾ ਬੈਠੇ ਹਨ। ਬਾਬੇ ਦੀ ਦੇਹ ਤੇ ਚਾਦਰ ਪਾ ਦਿੱਤੀ ਗਈ ਹੈ। ਫੇਰ ਹਿੰਦੂ, ਮੁਸਲਮਾਨ ਆਪੋ ਆਪਣਾ ਅਧਿਕਾਰ ਜਿਤਾਉਣ ਲਗਦੇ ਹਨ। ਤੇ ਫੇਰ ਪਤਾ ਲਗਦਾ ਹੈ ਕਿ ਕੇਵਲ ਚਾਦਰ ਬਕਾਇਆ ਬਚੀ ਹੈ, ਗੁਰੂ ਬਾਬਾ ਜੋਤੀ ਜੋਤ ਸਮਾ ਗਿਆ ਹੈ। ਦੇਹ ਕਿਧਰੇ ਨਹੀਂ। ਪਰ ਹਿੰਦੂ ਮੁਸਲਮਾਨਾਂ ਦੇ ਅਧਿਕਾਰ? ਇਹ 'ਹਉਂ'। ਦੇਹ ਤੇ ਪਈ ਬਕਾਇਆ ਚਾਦਰ ਅੱਧੀ ਅੱਧੀ ਕਰਨ ਦਾ ਫ਼ੈਸਲਾ ਹੁੰਦਾ ਹੈ। ਇਕ ਚਾਦਰ ਫੂਕ ਦੇਣਗੇ ਤੇ ਇਕ ਚਾਦਰ ਦੱਬ ਦੇਣਗੇ। ਏਥੇ ਚਿੱਤਰਕਾਰ ਉਹ ਸ਼ਾਹਕਾਰ ਲੈ ਕੇ ਆਉਂਦੇ ਹਨ ਕਿ ਬੱਸ ਹੈਰਾਨ ਹੋ ਸਕੀਦਾ ਹੈ। ਹਿੰਦੂ ਤੇ ਮੁਸਲਮਾਨ ਲੰਬੜਦਾਰ ਚਾਦਰ ਫਾੜਨ ਲੱਗੇ ਹਨ, ਜਿਵੇਂ ਕੁਸ਼ਤੀ ਕਰ ਰਹੇ ਹੋਣ। ਪੰਜ ਮੁਸਲਮਾਨ ਤੇ ਪੰਜ ਹਿੰਦੂ, ਏਧਰ ਤੇ ਉਧਰ, ਡਰੇ ਡਰੇ, ਕੇਵਲ ਵੇਖ ਰਹੇ ਹਨ। ਏਧਰ ਵੀ ਅਖ਼ੀਰ ਤੇ ਇਕ ਬੱਚਾ ਹੈ, ਓਧਰ ਵੀ ਬੱਚਾ। ਏਧਰ ਵੀ ਹਿੰਦੂ ਬੱਚਾ ਅਸਮਾਨ ਵੱਲ ਉਤਾਂਹ ਵੇਖ ਰਿਹਾ ਹੈ, ਓਧਰ ਵੀ ਮੁਸਲਮਾਨ ਬੱਚਾ ਅਸਮਾਨ ਵੱਲ ਉਤਾਂਹ ਵੇਖ ਰਿਹਾ ਹੈ। ਏਧਰ ਵੀ ਬੱਚੇ ਤੋਂ ਪਹਿਲਾਂ ਇਕ ਕਰੜ-ਬਰੜੀ ਦਾੜ੍ਹੀ ਵਾਲਾ, ਜਿਵੇਂ ਪਿਤਾ ਹੋਵੇ, ਬੱਚੇ ਨੂੰ ਘੂਰ ਰਿਹਾ, ਓਧਰ ਵੀ ਇਵੇਂ ਹੁੰਦਾ ਹੈ। ਇਧਰ ਵੀ ਸਿਰਫ਼ ਬੱਚੇ ਦਾ ਪੂਰਾ ਚਿੱਤਰ, ਪਾਣੀ ਵਿਚ, ਮਿਲਦਾ ਹੈ, ਉਧਰ ਵੀ। ਏਧਰ ਵੀ ਬਾਕੀ ਸ਼ਕਲਾਂ ਪਾਣੀ ਵਿਚ, ਪੂਰੀਆਂ ਨਹੀਂ, ਉਧਰ ਵੀ ਨਹੀਂ। ਭਾਵ ਇਹ, ਕਿ ਬੱਚੇ, ਆਉਣ ਵਾਲੀਆਂ ਨਸਲਾਂ, ਗੁਰੂ ਬਾਬੇ ਨੂੰ ਸਮਝ ਸਕਣਗੀਆਂ। ਹਿੰਦੂ ਵੀ ਤੇ ਮੁਸਲਮਾਨ

ਵੀ। ਸਿਰਫ਼ ਇਕ ਹੋਰ ਸ਼ਕਲ ਹੈ, ਦਰਿਆ ਦੇ ਐਨ ਕਿਨਾਰੇ, ਤੇ ਉਹ ਤਸਵੀਰ ਬੈਠੇ ਮਨੁੱਖ ਦੀ ਪੂਰੀ ਤਸਵੀਰ। ਇਸ ਦੀ ਤਸਵੀਰ ਵੀ ਉਤਾਂਹ, ਅਸਮਾਨ ਵੱਲ ਵੇਂਹਦੀ, ਨਜ਼ਰ ਆਉਂਦੀ ਹੈ। ਭਵਾਨ ਤੇ ਭਵਿੱਖ ਗੁਰੂ ਨੂੰ ਸਮਝਦੇ ਹਨ, ਗੁਰੂ ਦੀ ਕਹਿਣੀ, ਸੁਣਨੀ ਨੂੰ ਸਮਝਦੇ ਹਨ। ਇਹ ਸ਼ਾਹਕਾਰ 19ਵੀਂ ਸਦੀ ਵਿਚ, ਏਸ ਜਨਮਸਾਖੀ ਨੂੰ ਅਜਿਹਾ ਰੂਪ ਦੇਣ ਵਿਚ ਕਾਮਯਾਬ 'ਕਿਉਂ ਹੋਇਆ ਅਤੇ ਕੀਕਰ ਹੋਇਆ?' ਗੁਰੂ ਕਿਰਪਾ ਤਾਂ ਪਹਿਲਾਂ ਹੈ ਹੀ, 19ਵੀਂ ਸਦੀ ਵਿਚ, ਮਹਾਰਾਜਾ ਰਣਜੀਤ ਸਿੰਘ ਦੇ ਜ਼ਮਾਨੇ ਦੇ ਹਿੰਦੂ-ਸਿੱਖ ਮੁਸਲਮਾਨਾਂ ਦੇ ਪਿਆਰ ਭਰੇ ਸਰਬੰਧ ਅਤੇ ਅੰਗਰੇਜ਼ ਦੀ 'ਪਾੜੋ ਤੇ ਰਾਜ ਕਰੋ' ਦੀ ਨੀਤੀ ਦਾ ਪਰਤੌ ਵੀ ਹੈ ਜਿਹੜਾ ਕਿ ਅੰਗਰੇਜ਼ ਕਾਮਯਾਬੀ ਨਾਲ ਸਿਰੇ ਨਾ ਲਾ ਸਕਿਆ।

ਗੁਰੂ ਨਾਨਕ ਦੇ 'ਸਸਕਾਰ' ਤੇ 'ਅਵਤਾਰ' ਦੇ ਦਰਸ਼ਨ ਤੋਂ ਬਿਲਕੁਲ ਪਿੱਠ ਵੱਲ ਮੁੜਦਿਆਂ ਹੈਰਾਨ ਹੋਈਦਾ ਹੈ। ਸਾਹਮਣੇ ਪੰਜਵੇਂ ਨਾਨਕ, ਗੁਰੂ ਅਰਜਨ ਦੇਵ ਜੀ, ਭਗਤਾਂ ਨਾਲ ਗੋਸ਼ਟ ਕਰ ਰਹੇ ਹਨ। ਇਸ ਗੋਸ਼ਟ ਵਿਚ ਗੁਰੂ ਅਰਜਨ ਦੇਵ ਜੀ ਦੇ ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਲੈ ਕੇ ਆਏ ਭਗਤ ਹਨ। ਇਕ ਪਾਸੇ, ਗੁਰੂ ਅਰਜਨ ਦੇਵ ਜੀ ਦੇ ਸਨਮੁਖ, ਕਬੀਰ ਜੀ, ਨਾਮਦੇਵ, ਰਾਮਾਨੰਦ, ਜੈਦੇਵ ਹਨ ਤੇ ਗੁਰੂ ਸਾਹਿਬ ਦੇ ਨਾਲ ਸੱਜੇ ਹੱਥ, ਪੀਪਾ ਜੀ, ਸ਼ੇਖ਼ ਫ਼ਰੀਦ, ਰਵਿਦਾਸ ਤੇ ਸਧਨਾ ਹਨ। ਸਾਹਮਣੇ ਗੁਰੂ ਗ੍ਰੰਥ ਪ੍ਰਕਾਸ਼ ਹੈ ਤੇ ਤਾਬਿਆ ਭਾਈ ਗੁਰਦਾਸ ਜੀ ਹਨ। ਇਕੋ ਇਕ ਸਿੱਖ ਗੁਰੂ ਗ੍ਰੰਥ ਨੂੰ ਚੌਰ ਕਰ ਰਿਹਾ ਹੈ। ਸੋ ਬਾਬਾ ਫ਼ਰੀਦ ਤੋਂ ਲੈ ਕੇ ਪੰਜਵੇਂ ਗੁਰੂ ਤਕ ਅਕਾਲ ਦੇ ਦਰਸ਼ਨ ਕਰ ਸਕੀਦੇ ਹਨ ਅਤੇ ਇਨ੍ਹਾਂ ਦੇ ਸੱਜੇ ਖੱਬੇ ਪ੍ਰਕਰਮਾ ਕਰਦਿਆਂ ਸਿੱਖ ਸ਼ਹੀਦਾਂ ਦੇ ਚਿੱਤਰ ਮਿਲਦੇ ਹਨ ਜੋ ਸ਼ਾਮ ਸਿੰਘ ਅਟਾਰੀ ਤਕ ਚਲਦੇ ਹਨ। ਥੋੜ੍ਹਾ ਹੇਠਾਂ ਨਜ਼ਰ ਮਾਰੋ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਹੈ। ਸੋ ਇਹ ਹੈ ਅਕਾਲ ਤੋਂ ਅਕਾਲ ਦੇ ਦਰਸ਼ਨ। ਧਰਤੀ ਦੇ ਨਿਰੰਕਾਰ ਦੇ ਦਰਬਾਰ ਤੋਂ ਅਰਦਾਸ ਕਰਨ ਤੋਂ, ਗੁਰੂ ਗ੍ਰੰਥ ਸਾਹਿਬ ਦੇ ਅਕਾਲ-ਦਰਸ਼ਨ ਤਕ ਦੀ ਯਾਤਰਾ, ਜਿਸ ਤਕ ਇਹ ਸਿੱਖ ਚਿੱਤਰਕਾਰ ਤੁਹਾਨੂੰ ਲੈ ਜਾਣਗੇ। ਇਸ ਸੰਕਲਪ ਦੀਆਂ ਪਰਤਾਂ ਵਿਚ ਸਹਿਜ ਭਾ ਜੋ ਕੁਝ ਵੇਖ ਸਕੋਗੇ ਸ਼ਾਇਦ ਇਸ ਤੋਂ ਬਹੁਤ ਕੁਝ ਹੋਰ ਜ਼ਿਆਦਾ ਵੇਖ ਸਕੋ। ਮਸਲਨ ਘਟੋ ਘੱਟ ਤਿੰਨ ਵਾਰ ਨਿਰੰਕਾਰ ਦੇ ਦਰਬਾਰ ਦੇ ਦਰਸ਼ਨ ਹੁੰਦੇ ਹਨ। ਥੋੜ੍ਹਾ ਧਿਆਨ ਨਾਲ ਵੇਖੋ, ਇਹ ਨਿਰੰਕਾਰ ਦਾ ਦਰਬਾਰ ਹਰਿਮੰਦਰ ਹੈ, ਸੋਨੇ ਦਾ ਪੱਤਰਾ ਚੜ੍ਹਿਆ ਹੋਇਆ। ਨਿਰੰਕਾਰ, ਇਕ ਜੋਤ ਹੈ। ਇਸ ਜੋਤ ਤਕ ਜਾਣ ਲਈ ਪੰਜ ਪੌੜੀਆਂ ਹਨ। ਇਹ ਪੌੜੀਆਂ ਪੰਜ ਖੰਡ ਨਹੀਂ?

ਗੁਰੂ ਨਾਨਕ ਦੇ ਸਿਰ ਤੇ ਆਭਾ-ਚੱਕਰ ਹੈ। ਜਨਮਸਾਖੀ ਚਿੱਤਰਾਂ ਵਿਚ ਆਭਾ-ਚੱਕਰ ਸ਼ਾਇਦ ਹੀ ਕਿਤੇ ਆਉਂਦਾ ਹੋਵੇ। ਅੱਜ ਦੇ ਚਿੱਤਰਾਂ ਵਿਚ ਆਭਾ-ਚੱਕਰ ਬਾਬਾ ਅਟੱਲ ਤੋਂ ਹੀ ਆਉਂਦਾ ਹੈ ਸ਼ਾਇਦ। ਇਹ ਵਿਚਾਰਨਾ ਪਏਗਾ ਕਿ ਇਹ ਆਭਾ-ਚੱਕਰ ਪੱਛਮੀ ਚਿੱਤਰਕਾਰਾਂ ਤੋਂ ਆਉਂਦਾ ਹੈ ਕਿ ਬੁੱਧ, ਮਹਾਂਵੀਰ ਤੋਂ?

ਬਾਬਾ ਅਟੱਲ ਚਿੱਤਰਕਲਾ ਵਿਚ ਬਾਬਾ ਅਟੱਲ ਦਾ ਸਿਰਫ਼ ਇਕ ਚਿੱਤਰ ਹੈ, ਪੂਰਬ ਵਾਲੇ ਪਾਸੇ ਪੌੜੀਆਂ ਕੋਲ। ਇਕ ਚਿੱਤਰ ਹੋਰ ਹੈ ਜਿੱਥੇ ਬਾਬਾ ਅਟੱਲ ਦੇ ਸਰੀਰ ਤਿਆਗਣ ਦਾ ਚਿੱਤਰ ਹੈ ਪਰ ਇਸ ਵਿਚ ਕੋਈ ਜ਼ਾਹਿਰਾ ਤਸਵੀਰ ਨਹੀਂ ਨਜ਼ਰ ਆਉਂਦੀ। ਭਾਵ ਇਹ

ਚਿੱਤਰਕਲਾ, ਸਿੱਖ-ਚਿੱਤਰਕਲਾ ਤੋਂ ਕੋਈ ਅਲਹਿਦਾ ਸਕੂਲ ਨਹੀਂ ਚਿਤਰਦੀ। ਅਤੇ ਇਹ ਬਹੁਤ ਮਹੱਤਵਪੂਰਨ ਚੇਤਨਾ ਹੈ।

ਜਿਵੇਂ ਕਿ ਮੈਂ ਪਹਿਲਾਂ ਵੀ ਕਿਹਾ ਸੀ ਕਿ ਬਾਬਾ ਅਟੱਲ ਪਰਕਰਮਾ ਵਿਚ ਸੋਨ ਪੱਤਰਿਆਂ ਵਿਚ ਉੱਠੀਆਂ ਤਸਵੀਰਾਂ ਹਨ ਜੋ ਬਿਲਕੁਲ ਅਲੱਗ ਰੂਪ ਉਕਰਦੀਆਂ ਹਨ। ਪਰਕਰਮਾ ਕਰਦਿਆਂ ਐਨ ਦਰਵਾਜ਼ੇ ਦੇ ਉੱਤੇ ਦਸ ਗੁਰੂਆਂ ਦੀਆਂ ਉੱਠੀਆਂ ਮੂਰਤਾਂ ਹਨ। ਸ਼ਾਇਦ ਇਹ ਪਹਿਲੇ ਸਮਿਆਂ ਦੀਆਂ ਤਸਵੀਰਾਂ ਹਨ ਜਦੋਂ ਨਾਨਕ ਰੂਪ ਵਿਚ ਦਸ ਜਾਮਿਆਂ ਦੇ ਇਕ ਵਾਰ ਹੀ ਦਰਸ਼ਨ ਹੁੰਦੇ ਸਨ ਜੋ ਅੱਜ ਆਮ ਮਕਬੂਲ ਰੂਪ ਵਿਚ ਮਿਲਦੇ ਹਨ। ਖੱਬੇ ਨੂੰ ਮੁੜਦਿਆਂ ਕੁਝ ਗੁਰੂ-ਪੁੱਤਰਾਂ ਦੀਆਂ ਮੂਰਤਾਂ ਹਨ ਅਤੇ ਇਸ ਤੋਂ ਮਗਰੋਂ ਗੁਰੂ ਗੋਬਿੰਦ ਸਿੰਘ ਦੀਆਂ ਕੁਝ ਸਾਖੀਆਂ ਹਨ। ਇਨ੍ਹਾਂ ਵਿਚ ਸਾਹਿਬਜ਼ਾਦਿਆਂ ਦੀਆਂ ਤਸਵੀਰਾਂ ਹਨ ਜੋ ਕਈ ਕੁਝ ਨਵਾਂ ਚਿਤਰਨ ਦੀ ਉਤਕੰਠਾ ਪ੍ਰਵਜਲਵਿਤ ਕਰਦੀਆਂ ਹਨ। ਪੂਰਬ ਵੱਲ ਅੰਮ੍ਰਿਤ ਛਕਾਉਣ ਦੀ ਸਾਖੀ ਹੈ ਜਿਸਨੂੰ ਪਾਹੁਲ ਦੇਣ ਦੀ ਸਾਖੀ ਕਿਹਾ ਹੈ। ਮਗਰ ਕੌਲਸਰ ਵਾਲੇ ਪਾਸੇ ਦੇਵਤੇ ਤੇ ਦੈਂਤਾਂ ਦੀ ਖੀਰ ਸਮੁੰਦਰ ਰਿੜਕਣ ਦੀ ਕਥਾ ਹੈ। ਸੋਚ ਤਾਂ ਇਸ ਪਾਸੇ ਵੀ ਲੈ ਜਾ ਸਕਦੀ ਹੈ ਕਿ ਦਸਮ ਪਾਤਸ਼ਾਹ ਦੀਆਂ ਸੋਨ-ਮੂਰਤਾਂ ਵਿਚ ਇਹ ਖੀਰ ਸਮੁੰਦਰ ਕਿਧਰੋਂ ਆ ਜਾਂਦਾ ਹੈ? ਹਾਂ, ਇਹ ਵੀ ਇਕ ਖ਼ੂਬਸੂਰਤ ਚਿੱਤਰ ਹੈ। ਪੱਛਮ ਵਾਲੇ ਪਾਸੇ ਇਹ ਖੀਰ ਸਮੁੰਦਰ ਹੈ ਜਿਸ ਵਿਚੋਂ ਅੰਮ੍ਰਿਤ ਨਿਕਲਿਆ ਸੀ, ਪੂਰਬ ਵਾਲੇ ਪਾਸੇ ਸਿੰਘ ਸਜਾਏ ਗਏ ਸਨ, ਖੰਡੇ ਦੀ ਪਹੁਲ ਦੇ ਕੇ। ਇਹ ਪਹੁਲ ਇਤਿਹਾਸ ਦਾ ਇਕ ਜਗਮਗਾਉਂਦਾ ਕਾਂਡ ਹੈ। ਇਉਂ ਬਾਬਾ ਅਟੱਲ ਕੰਧ-ਚਿੱਤਰਾਂ ਤੋਂ ਲੈ ਕੇ ਬਾਹਰ, ਪਰਕਰਮਾ ਵਿਚੋਂ ਸਿੱਖ ਮਾਨਸਿਕਤਾ ਦੇ ਉਹ ਥੀਮ ਲੱਭੇ ਜਾ ਸਕਣਗੇ, ਜੋ ਇੱਕੀਵੀਂ ਸਦੀ ਲਈ ਸਿੱਖ ਹੁਨਰ ਲਈ ਚਾਨਣ ਮੁਨਾਰੇ ਦਾ ਕੰਮ ਦੇਣਗੇ। ਅਸੀਂ ਇਤਿਹਾਸ ਨੂੰ ਰਿੜਕਾਂਗੇ, ਇਸ ਮੰਥਨ ਵਿਚੋਂ ਆਪੋ ਆਪਣੇ ਸਮਿਆਂ ਲਈ ਵਾਰ ਵਾਰ ਕਈ ਕੁਝ ਨਵਾਂ ਲੱਭ ਸਕਿਆ ਕਰਾਂਗੇ।



**ਹਵਾਲੇ**


1. Kang, Kanwaljit Singh, *Wall Paintings of Punjab & Haryana*, Delhi: Atma Ram, 1985.
2. Srivastva, R.P., *Art and Archaeology of Punjab*, Delhi: Sandeep, 1990, p.
3. Archer, W.G., *Paintings of the Sikhs*, London: HMSO, 1966.
4. Stronge, Susan (ed.), *The Art of Sikh Kingdoms*, New York: Weatherhill, 1999.
5. Gurbachan Singh, *The Sikhs, faith, philosophy & Folk*, Photographs by Sandeep Shankar, New Delhi, London Press, 1998.
6. Randhawa, T.S., *The Heritage of Sikh Paintings*, p.
7. McLeod, W.H., *Popular Sikh Art*, Delhi, OUP, 1991,p.27.

# ਗੁਰਮਤਿ ਸੰਗੀਤ : ਸੰਭਾਵਿਤ ਚੁਣੌਤੀਆਂ
## (21ਵੀਂ ਸਦੀ ਦੇ ਪ੍ਰਸੰਗ ਵਿਚ)

*ਗੁਰਨਾਮ ਸਿੰਘ*

21ਵੀਂ ਸਦੀ, ਵਿਸ਼ਵ ਸੰਗੀਤ ਦੀਆਂ ਪਰੰਪਰਾਵਾਂ ਦੀ ਤੁਲਨਾ ਵਿਚ, ਗੁਰਮਤਿ ਸੰਗੀਤ ਦੇ ਮੌਲਿਕ ਸਰੂਪ ਦੀ ਵਿਕਾਸ ਰੂਪੀ ਗਾਥਾ ਹਿਤ ਚੁਣੌਤੀਆਂ ਭਰਪੂਰ ਪ੍ਰਸਥਿਤੀਆਂ ਪ੍ਰਤਿਬਿੰਬਤ ਕਰ ਰਹੀ ਹੈ। ਇਹ ਪ੍ਰਸਥਿਤੀਆਂ ਕੇਵਲ ਗੁਰਮਤਿ ਸੰਗੀਤ ਦੇ ਪੈਰੋਕਾਰਾਂ ਤੇ ਗੁਰ ਸ਼ਬਦ ਕੀਰਤਨ ਪ੍ਰੇਮੀਆਂ ਲਈ ਹੀ ਨਹੀਂ ਸਗੋਂ ਸਮੁੱਚੇ ਸਿੱਖ ਪੰਥ ਦੀਆਂ ਪਰੰਪਰਾਵਾਂ ਪ੍ਰਤਿ ਪ੍ਰਚੰਡ ਵੰਗਾਰ ਹਨ। ਕਾਲ ਚੱਕਰ ਦੇ ਇਸ ਪੜਾਅ ਉੱਤੇ ਵਿਸ਼ਵ ਸੰਗੀਤ ਵਿਚ ਗੁਰਮਤਿ ਸੰਗੀਤ ਦੇ ਮੌਲਿਕ ਸਰੂਪ ਦੀ ਪਛਾਣ ਜਿਉਂ ਜਿਉਂ ਪੱਥਰ ਉੱਤੇ ਲੀਕ ਵਾਂਗੂ ਡੂੰਘੇਰੀ ਹੁੰਦੀ ਜਾਂਦੀ ਹੈ ਤਿਉਂ ਤਿਉਂ ਪ੍ਰਚਲਿਤ ਵਿਵਹਾਰਕ ਕੀਰਤਨ ਪਰੰਪਰਾ ਵਿਚ ਇਸ ਦੇ ਮੌਲਿਕ ਸਰੂਪ ਦੀ ਵਿਕ੍ਰਿਤੀ ਸਮੁੱਚੇ ਸਿੱਖ ਪੰਥ ਲਈ ਨਮੋਸ਼ੀ ਦਾ ਕਾਰਨ ਵੀ ਬਣ ਰਹੀ ਹੈ। ਗੁਰਮਤਿ ਸੰਗੀਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਗੀਤ ਵਿਧਾਨ ਅਤੇ ਸਮੂਹ ਸਿੱਖ ਗੁਰੂ ਸਾਹਿਬਾਨ ਦੁਆਰਾ ਸਦੀਆਂ ਦੀ ਵਿਵਹਾਰਕ ਪ੍ਰਕਿਰਿਆ ਉਪਰੰਤ ਸਥਾਪਤ ਸੰਗੀਤ ਪਰੰਪਰਾ ਹੈ ਜਿਸ ਦੀ ਮੌਲਿਕਤਾ ਪਛਾਣਨ ਤੇ ਪ੍ਰਚਾਰਨ ਲਈ ਸਮੇਂ ਸਮੇਂ ਯਤਨ ਹੁੰਦੇ ਰਹੇ ਹਨ। ਇਥੇ ਇਸ ਮਹਾਨ ਸੰਗੀਤ ਵਿਰਾਸਤ ਦੀ ਉਕਤ ਸਥਿਤੀ ਦਾ ਵਿਸ਼ਲੇਸ਼ਣ ਅਸੀਂ ਵੀਹਵੀਂ ਸਦੀ ਵਿਚ ਗੁਰਮਤਿ ਸੰਗੀਤ ਦੇ ਮੌਲਿਕ ਸਰੂਪ ਦੀ ਸਿੱਧਾਂਤਕ ਤੇ ਵਿਵਹਾਰਕ ਪਛਾਣ ਅਤੇ ਪ੍ਰਚੱਲਿਤ ਸਿੱਖ ਕੀਰਤਨ ਦੀ ਤੁਲਨਾ ਵਿਚ ਵਧੇਰੇ ਸਪਸ਼ਟ ਰੂਪ ਵਿਚ ਕਰ ਸਕਦੇ ਹਾਂ।

ਵੀਹਵੀਂ ਸਦੀ ਦੇ ਆਰੰਭ ਤਕ ਗੁਰਮਤਿ ਸੰਗੀਤ ਦੇ ਵਿਦਵਾਨਾਂ ਵਿਚ ਇਸ ਵਡੇਰੀ ਪਰੰਪਰਾ ਦੀ ਮੌਲਿਕਤਾ ਉਜਾਗਰ ਕਰਨ ਦੀ ਸਪੱਸ਼ਟ ਸੋਚ ਸਾਡੇ ਸਾਹਮਣੇ ਆਉਂਦੀ ਹੈ। ਜਦੋਂ ਉਹ ਇਸ ਦੀ ਵਿਵਹਾਰਕ ਕੀਰਤਨ ਪਰੰਪਰਾ ਨੂੰ ਸੁਰ ਲਿਪੀਬੱਧ ਕਰਨ, ਰਾਗਾਂ ਦੇ ਸਰੂਪਾਂ ਦੀ ਵਿਲੱਖਣਤਾ ਦਰਸਾਉਣ ਨੂੰ ਸਪੱਸ਼ਟ ਰੂਪ ਵਿਚ ਪੇਸ਼ ਕਰਨ ਵੱਲ ਰੁਚਿਤ ਹੁੰਦੇ ਹਨ। ਇਸ ਸੰਬੰਧੀ ਆਰੰਭਕ ਕਾਰਜ ਭਾਵੇਂ 19ਵੀਂ ਸਦੀ ਦੇ ਅੰਤ ਤਕ ਸ਼ੁਰੂ ਹੋ ਚੁੱਕੇ ਸਨ ਪਰ ਇਹ ਪ੍ਰਕਾਸ਼ਿਤ ਰੂਪ ਵਿਚ ਵੀਹਵੀਂ ਸਦੀ ਦੇ ਆਰੰਭ ਤਕ ਸਾਹਮਣੇ ਆਉਣ ਲੱਗੇ। ਡਾ. ਭਾਈ ਚਰਨ ਸਿੰਘ,[1] ਭਾਈ ਪ੍ਰੇਮ ਸਿੰਘ,[2] ਮਾਸਟਰ ਸੁੰਦਰ ਸਿੰਘ,[3] ਭਾਈ ਵੀਰ ਸਿੰਘ,[4] ਭਾਈ ਕਾਨ੍ਹ ਸਿੰਘ ਨਾਭਾ,[5] ਡਾ. ਭਾਈ ਬਲਬੀਰ ਸਿੰਘ[6] ਆਦਿ ਪ੍ਰਮੁੱਖ ਵਿਦਵਾਨਾਂ ਦੀ ਖੋਜ ਤੇ ਆਧਾਰਿਤ ਪੁਸਤਕਾਂ, ਲੇਖ ਰਚਨਾਵਾਂ, ਅੰਦਰਾਜ ਤੇ ਵਿਸ਼ੇਸ਼ ਟਿੱਪਣੀਆਂ ਇਸ

ਦੀ ਮੌਲਿਕ ਵਿਲੱਖਣਤਾ ਨੂੰ ਤੀਬਰਤਾ ਨਾਲ ਪਛਾਣਨ ਵੱਲ ਆਰੰਭਕ ਯਤਨ ਸਨ। ਭਾਈ ਕਾਨ੍ਹ ਸਿੰਘ ਨਾਭਾ ਜਿਨ੍ਹਾਂ ਨੂੰ ਪ੍ਰਸਿੱਧ ਤਾਊਸ ਵਾਦਕ ਮਹੰਤ ਗੱਜਾ ਸਿੰਘ ਤੇ ਹੋਰ ਉੱਚ ਕੋਟੀ ਦੇ ਸੰਗੀਤ ਵਿਦਵਾਨਾਂ ਦੀ ਸੰਗਤ ਤੇ ਸਹਿਯੋਗ ਪ੍ਰਾਪਤ ਸੀ, ਨੇ ਗੁਰਮਤਿ ਸੰਗੀਤ ਦੀ ਪਛਾਣ ਸਥਾਪਤ ਕਰਨ ਲਈ ਵਿਸ਼ੇਸ਼ ਕਾਰਜ ਕੀਤਾ ਜੋ ਉਸ ਸਮੇਂ ਦੇ ਕੀਰਤਨੀ ਸਿੰਘਾਂ ਸੰਬੰਧੀ ਪ੍ਰਗਟਾਏ ਉਨ੍ਹਾਂ ਦੇ ਤੌਖਲੇ ਤੋਂ, ਹੋਰ ਵੀ ਵਧੇਰੇ ਸਪੱਸ਼ਟ ਹੁੰਦਾ ਹੈ।[7]

ਵੀਹਵੀਂ ਸਦੀ ਦੇ ਪਹਿਲ਼ੇ ਅੱਧ ਵਿਚ ਹੀ ਚਾਲੀਵੀਂ ਸਿੱਖ ਵਿਦਿਅਕ ਕਾਨਫ਼ਰੰਸ ਸਮੇਂ ਗੁਰਮਤਿ ਸੰਗੀਤ ਨੂੰ ਪੰਜਾਬ ਯੂਨੀਵਰਸਿਟੀ (ਉਸ ਸਮੇਂ ਪੰਜਾਬ ਵਿਚ ਇਕੋ ਯੂਨੀਵਰਸਿਟੀ ਹੀ ਸੀ) ਦੇ ਪਾਠਕ੍ਰਮਾਂ ਵਿਚ ਸੁਤੰਤਰ ਵਿਸ਼ੇ ਵਜੋਂ ਪੜ੍ਹਾਏ ਜਾਣ ਦੀ ਚਰਚਾ ਤੇ ਪਾਸ ਹੋਇਆ ਮਤਾ ਗੁਰਮਤਿ ਸੰਗੀਤ ਦੇ ਸੁਤੰਤਰ ਸਰੂਪ ਲਈ ਕੀਤਾ ਗਿਆ ਮਹੱਤਵਪੂਰਨ ਅਕਾਦਮਿਕ ਯਤਨ ਸੀ ਜੋ ਇਸ ਦੀ ਮੌਲਿਕਤਾ ਨੂੰ ਤੀਬਰਤਾ ਨਾਲ ਪਛਾਣਨ ਹਿਤ ਸਪੱਸ਼ਟ ਸੰਕੇਤ ਹਨ। ਗੁਰਮਤਿ ਸੰਗੀਤ ਦੇ ਵਿਵਹਾਰਕ ਤੇ ਸਿੱਧਾਂਤਕ ਸਰੂਪ ਦੀ ਸਥਾਪਤੀ ਲਈ ਗੁਰਮਤਿ ਸੰਗੀਤ ਕਰਮੀਆਂ ਸੰਸਥਾਵਾਂ ਤੇ ਵਿਦਵਾਨਾਂ ਨੇ ਭਰਪੂਰ ਵਰਣਨਯੋਗ ਸਮੱਗਰੀ ਮਹਾਨ ਵਿਰਾਸਤ ਦੇ ਰੂਪ ਵਿਚ ਪੇਸ਼ ਕੀਤੀ ਜਿਸ ਸੰਬੰਧੀ ਅਸੀਂ ਸੰਖੇਪ ਰੂਪ ਵਿਚ ਇਸ ਤਰ੍ਹਾਂ ਵਿਚਾਰ ਕਰ ਸਕਦੇ ਹਾਂ।

ਗੁਰਮਤਿ ਸੰਗੀਤ ਦੇ ਵਿਵਹਾਰਕ ਸਰੂਪ ਦੀ ਪ੍ਰਕਾਸ਼ਨਾ ਤੇ ਪੁਨਰ ਸਥਾਪਤੀ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਮੂਹ ਰਾਗਾਂ ਸੰਬੰਧੀ ਸਰੋਤ ਸਮੱਗਰੀ ਵਜੋਂ ਪਹਿਲੀ ਆਰੰਭਕ ਲੜੀ ਵਿਚ ਭਾਈ ਪ੍ਰੇਮ ਸਿੰਘ, ਮਾਸਟਰ ਮੋਹਨ ਸਿੰਘ, ਭਾਈ ਕਾਨ੍ਹ ਸਿੰਘ ਨਾਭਾ, ਡਾ. ਭਾਈ ਚਰਨ ਸਿੰਘ ਆਦਿ ਵਰਗੇ ਪ੍ਰਮੁੱਖ ਵਿਦਵਾਨਾਂ ਤੋਂ ਇਲਾਵਾ ਗਿਆਨ ਸਿੰਘ ਐਬਟਾਬਾਦ,[8] ਪ੍ਰੋ. ਤਾਰਾ ਸਿੰਘ,[9] ਭਾਈ ਅਵਤਾਰ ਸਿੰਘ ਗੁਰਚਰਨ ਸਿੰਘ[10] ਆਦਿ ਵਿਦਵਾਨਾਂ ਦੇ ਖੋਜ ਕਾਰਜ ਬੁਨਿਆਦੀ ਤੇ ਵਿਸ਼ੇਸ਼ ਸਰੋਤ ਹਨ ਜਿਨ੍ਹਾਂ ਦੇ ਆਧਾਰ ਤੇ ਸੰਗੀਤ ਮਾਰਤੰਡ ਸੰਤ ਬਾਬਾ ਸੁੱਚਾ ਸਿੰਘ (ਜਵੱਦੀ ਟਕਸਾਲ) ਦੁਆਰਾ ਪੰਡਤ ਦਲੀਪ ਚੰਦਰ ਵੇਦੀ ਦੀ ਅਗਵਾਈ ਵਿਚ ਰਚਿਤ **ਰਾਗ ਨਿਰਣਾਇਕ ਕਮੇਟੀ** ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਮੂਹ ਰਾਗਾਂ ਤੇ ਰਾਗ ਪ੍ਰਕਾਰਾਂ ਦੇ ਸਰੂਪ ਨੂੰ ਸਰਬ ਸੰਮਤੀ ਨਾਲ ਪ੍ਰਵਾਨਗੀ ਦੇਣਾ ਇਕ ਇਤਿਹਾਸਕ ਪ੍ਰਾਪਤੀ ਹੈ ਜੋ ਇਨ੍ਹਾਂ ਰਾਗਾਂ ਸੰਬੰਧੀ ਵਿਭਿੰਨ ਸਰੋਤਾਂ, ਹਿੰਦੁਸਤਾਨੀ ਤੇ ਗੁਰਮਤਿ ਸੰਗੀਤ ਦੇ ਸੰਗੀਤਕਾਰਾਂ/ਕੀਰਤਕਾਰਾਂ ਸੰਗੀਤ ਵਿਦਵਾਨਾਂ ਤੇ ਸਿੱਖ ਪੰਥ ਦੇ ਗੁਰਮਤਿ ਵਿਦਵਾਨਾਂ[11] ਦੁਆਰਾ ਕੀਤੇ ਮੰਥਨ ਤੋਂ ਸਰੂਪਗਤ ਸਰਬ ਸੰਮਤੀ ਸਥਾਪਤ ਹੋਈ। ਜਿਸਨੂੰ ਨਾ ਕੇਵਲ ਪ੍ਰਵਾਨਿਆ ਗਿਆ ਸਗੋਂ ਸਮੂਹਿਕ ਰੂਪ ਵਿਚ ਗੁਰੂ ਸ਼ਬਦ ਕੀਰਤਨ ਦੇ ਰੂਪ ਵਿਚ ਪੇਸ਼ ਵੀ ਕੀਤਾ ਗਿਆ। ਇਸ ਸੰਦਰਭ ਵਿਚ ਗੁਰਮਤਿ ਸੰਗੀਤ ਨੂੰ ਆਉਣ ਵਾਲੀਆਂ ਪੀੜ੍ਹੀਆਂ ਲਈ ਸੁਰੱਖਿਅਤ ਰੱਖਣ ਤੇ ਪ੍ਰਚਾਰਨ ਦੇ ਉਦੇਸ਼ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਵਿਭਿੰਨ ਰਿਕਾਰਡਿੰਗਜ਼ ਸਾਹਮਣੇ ਆਈਆਂ ਜਿਨ੍ਹਾਂ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੁੱਖ 31 ਰਾਗਾਂ ਦੀ ਰਿਕਾਰਡਿੰਗ[12] 31 ਰਾਗ ਪ੍ਰਕਾਰਾਂ/ਮਿਸ਼ਰਤ ਰਾਗਾਂ ਦੀ ਰਿਕਾਰਡਿੰਗ[13], ਪ੍ਰਾਚੀਨ ਗੀਤਾਂ ਦੀ ਰਿਕਾਰਡਿੰਗਜ਼[14] ਤੋਂ ਇਲਾਵਾ ਨਿਰਧਾਰਤ ਰਾਗ ਵਿਚ ਸ਼ਬਦ ਕੀਰਤਨ ਦੀ ਕੁਝ

ਰਿਕਾਰਡਿੰਗਜ਼ ਤੇ ਨਿਰਧਾਰਤ ਰਾਗਾਂ ਵਿਚ ਪ੍ਰਸਾਰਤ ਹੋਣ ਵਾਲੀਆਂ ਕੁਝ ਰੇਡੀਓ ਰਿਕਾਰਡਿੰਗਜ਼ ਵਿਸ਼ੇਸ਼ ਹਨ। ਉਪਰੰਤ ਗੁਰਮਤਿ ਸੰਗੀਤ ਦੀ ਵਿਵਹਾਰਕ ਸੰਗੀਤ ਪਰੰਪਰਾ ਸੰਬੰਧੀ ਅਗਲੇਰੇ ਪੜਾਅ ਵਜੋਂ ਸੁਰਲਿੱਪੀਬੱਧ ਸੰਗ੍ਰਹਿਾਂ ਦਾ ਪ੍ਰਕਾਸ਼ਨ ਹੋਇਆ ਹੈ ਜਿਵੇਂ ਗਿਆਨ ਸਿੰਘ ਐਬਟਾਬਾਦ (ਗੁਰਬਾਣੀ ਸੰਗੀਤ), ਪ੍ਰੋ. ਤਾਰਾ ਸਿੰਘ (ਸ੍ਰੀ ਗੁਰੂ ਗ੍ਰੰਥ ਰਾਗ ਰਤਨਾਵਲੀ ਤੇ ਹੋਰ), ਭਾਈ ਅਵਤਾਰ ਸਿੰਘ ਗੁਰਚਰਨ ਸਿੰਘ (ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ), ਸੰਤ ਸਰਵਣ ਸਿੰਘ ਗੰਧਰਵ (ਸੁਰ ਸਿਮਰਣ ਸੰਗੀਤ), ਪ੍ਰਿੰ. ਦਿਆਲ ਸਿੰਘ (ਗੁਰਮਤਿ ਸੰਗੀਤ ਸਾਗਰ), ਪ੍ਰੋ. ਕਰਤਾਰ ਸਿੰਘ (ਗੁਰਬਾਣੀ ਸੰਗੀਤ), ਸੰਤ ਬਾਬਾ ਸੁੱਚਾ ਸਿੰਘ (ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ), ਡਾ. ਗੁਰਨਾਮ ਸਿੰਘ (ਸਿੱਖ ਮਿਊਜ਼ੀਕਾਲੋਜੀ), ਪ੍ਰੋ. ਪਰਮਜੋਤ ਸਿੰਘ (ਸਹਿਜ ਧੁਨ ਆਦਿ) ਅਤੇ ਡਾ. ਗੁਰਨਾਮ ਸਿੰਘ, ਡਾ. ਯਸ਼ਪਾਲ ਸ਼ਰਮਾ (ਗੁਰਮਤਿ ਰਾਗ ਰਤਨਾਵਲੀ) ਹਨ। ਗੁਰ ਸ਼ਬਦ ਕੀਰਤਨ ਦੇ ਸਿਰਲਿੱਪੀ ਬਧ ਸੰਗ੍ਰਹਿਆਂ ਵਿਚ ਸੰਗੀਤ ਰਚਨਾਵਾਂ ਤੋਂ ਵਧੀਕ ਸੁਰਲਿੱਪੀਬੱਧ ਸ਼ਬਦ ਕੀਰਤਨ ਰਚਨਾਵਾਂ ਤਿਆਰ ਕੀਤੀਆਂ ਗਈਆਂ ਹਨ।

ਗੁਰਮਤਿ ਸੰਗੀਤ ਸੰਬੰਧੀ ਉਕਤ ਵਿਭਿੰਨ ਯਤਨਾਂ ਨੇ ਜਿੱਥੇ ਇਸ ਸੰਗੀਤ ਪਰੰਪਰਾ ਦੀ ਮੌਲਿਕ ਪਛਾਣ ਦੀ ਸਥਾਪਤੀ ਲਈ ਰਾਹ ਪੱਧਰਾ ਕੀਤਾ ਹੈ ਉਥੇ ਸਮਕਾਲੀ ਸਿੱਖ ਕੀਰਤਨ ਦੇ ਸਰੂਪ ਦੇ ਪ੍ਰਸੰਗ ਵਿਚ ਉਪਜੀਆਂ ਚੁਣੌਤੀਆਂ ਨੂੰ ਪ੍ਰਚੰਡ ਰੂਪ ਵੀ ਦਿੱਤਾ। ਸਮਕਾਲੀ ਸਿੱਖ ਕੀਰਤਨ ਦੇ ਸਰੂਪ ਦੇ ਪ੍ਰਸੰਗ ਵਿਚ ਉਪਜੀਆਂ ਚੁਣੌਤੀਆਂ ਨੂੰ ਪ੍ਰਚੰਡ ਰੂਪ ਵੀ ਦਿੱਤਾ। ਸਮਕਾਲੀ ਸਿੱਖ ਕੀਰਤਨ ਦੇ ਸਰੂਪ ਨੂੰ ਵਾਚੀਏ ਤਾਂ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਸਮੇਤ ਹੋਰ ਅਨੇਕ ਗੁਰਦੁਆਰਾ ਸਾਹਿਬਾਂ ਤੋਂ ਰੇਡੀਓ, ਟੀ.ਵੀ. ਚੈਨਲਾਂ, ਕੈਸਟਾਂ ਆਦਿ ਵਿਚ ਹੋਣ ਵਾਲੇ ਕੀਰਤਨ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ, ਮਿਸ਼ਰਤ ਰਾਗਾਂ, ਗਾਇਨ ਸ਼ੈਲੀਆਂ, ਸੰਗੀਤ ਸੰਕੇਤਾਂ ਸਿਰਲੇਖਾਂ, ਕੀਰਤਨ ਤੇ ਕੀਰਤਨਕਾਰ ਸੰਬੰਧੀ ਗੁਰ ਫੁਰਮਾਨ ਨੂੰ ਵਿਸਾਰ ਦਿੱਤਾ ਹੈ। ਕੇਵਲ ਬਾਣੀ ਦਾ ਕਿਸੇ ਵੀ ਧੁਨ ਤੇ ਗਾਇਨ ਕੀਰਤਨ ਹੋ ਕੇ ਰਹਿ ਗਿਆ ਹੈ ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਪ੍ਰਕਾਸ਼ਿਤ ਸਿੱਖ ਰਹਿਤ ਮਰਿਯਾਦਾ ਦੀ ਪੂਰਨ ਰੂਪ ਵਿਚ ਅਵੱਗਿਆ ਹੈ।[15] ਪਰ ਕੀ ਕਰੀਏ ਜਦੋਂ ਗੁਰੂ ਦੀ ਗੋਦ (ਸ੍ਰੀ ਦਰਬਾਰ ਸਾਹਿਬ ਹਰਿਮੰਦਰ ਸਾਹਿਬ) ਵਿਚ ਬਿਰਾਜ ਕੇ ਹੀ ਅਜਿਹਾ ਕੁਝ ਹੋਵੇਗਾ ਤਾਂ ਬਾਕੀ ਸਥਾਨਾਂ, ਸੰਸਥਾਵਾਂ ਦਾ ਤਾਂ ਗੁਰੂ ਰਾਖਾ।[16] ਸ੍ਰੀ ਦਰਬਾਰ ਸਾਹਿਬ (ਅੰਮ੍ਰਿਤਸਰ ਸਾਹਿਬ) ਵਿਖੇ ਸਮੇਂ ਸਮੇਂ ਅਨੁਸਾਰ ਗਾਇਨ ਕੀਤੀਆਂ ਜਾਣ ਵਾਲੀਆਂ ਵਿਭਿੰਨ ਰਾਗਾਂ ਅਤੇ ਸਮੇਂ ਅਨੁਸਾਰ ਪਰੰਪਰਾਗਤ ਕੀਰਤਨ ਚੌਕੀਆਂ ਹੁਣ ਕੇਵਲ ਨਾਮ ਦੀਆਂ ਕੀਰਤਨ ਚੌਂਕੀਆਂ ਹੀ ਰਹਿ ਗਈਆਂ ਹਨ।[17] ਗੁਰਮਤਿ ਸੰਗੀਤ ਦੀ ਰਾਗ ਪਰੰਪਰਾ ਦੇ ਵਾਰਿਸ ਗੁਰੂ ਘਰ ਦੇ ਰਾਗੀ ਸਿੰਘ ਹੁਣ ਆਪਣੇ ਆਪ ਨੂੰ ਕੀਰਤਨੀ ਸਿੰਘ ਅਖਵਾਉਣ ਵਿਚ ਸਹੂਲਤ ਮਹਿਸੂਸ ਕਰਦੇ ਹਨ। ਹੁਣ ਸੰਗਤਾਂ ਵੀ ਸ਼ਬਦ ਕੀਰਤਨ ਜਾਂ ਸ਼ਬਦ ਗਾਇਨ ਨੂੰ ਸ਼ਬਦ ਪੜ੍ਹਨਾ ਹੀ ਆਖਦੀਆਂ ਹਨ। ਸਹਿਜ ਸੁਭਾਅ ਇਹ ਮੁਹਾਵਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗੁਰਮਤਿ ਸੰਗੀਤ ਨੂੰ ਤਿਲਾਂਜਲੀ ਦਾ ਸਪੱਸ਼ਟ ਨਤੀਜਾ ਹੈ।

ਗੁਰੂ ਘਰ ਦੀ ਕੀਰਤਨ ਪਰੰਪਰਾ ਵਿਚ ਪ੍ਰਯੋਗ ਹੋਣ ਵਾਲੇ ਤੰਤੀ ਸਾਜ਼ ਲੁਪਤ ਹੋ ਚੁੱਕੇ ਹਨ। ਹਰਮੋਨੀਅਮ ਦੀ ਪ੍ਰਧਾਨਤਾ ਨੇ ਰਾਗੀ ਸਿੰਘਾਂ ਨੂੰ ਸੁਰਾਂ ਦੇ ਵੱਖ-ਵੱਖ ਲਗਾਵ, ਭੇਦ ਤੇ ਰੂਪਾਂ ਦੀ ਪਛਾਣ ਭੁਲਾ ਦਿੱਤੀ ਹੈ ਜਿਸ ਨਾਲ ਰਾਗਾਂ ਦੇ ਸ਼ੁੱਧ ਮੌਲਿਕ ਸਰੂਪਾਂ ਦੀ ਪਛਾਣ ਭੁੱਲਦੀ ਜਾ ਰਹੀ ਹੈ। ਉੱਚੇ ਸੁਰਾਂ ਤੇ ਦੁੱਗਣ ਦੇ ਚਲੰਤ ਠੇਕਿਆਂ, ਤਬਲੇ ਤੇ ਹਰਮੋਨੀਅਮ ਦੀਆਂ ਚਕਵੀਆਂ ਚਲੰਤ ਧੁਨਾਂ ਦੇ ਕੰਨ ਰਸ ਵਿਚ ਸ਼ਬਦ ਕੀਰਤਨ ਦੀਆਂ ਅਨੇਕ ਸ਼ੈਲੀਆਂ, ਤਾਲਾਂ, ਵਿਭਿੰਨ ਕੀਰਤਨ ਮਰਿਆਦਾਵਾਂ ਗੁਆਚ ਚੁੱਕੀਆਂ ਹਨ।

ਦੇਸ਼ ਵਿਦੇਸ਼ ਵਿਚ ਅਨੇਕ ਸੰਗੀਤ ਵਿਦਿਆਲੇ ਤੇ ਸੰਸਥਾਵਾਂ ਸ਼ਬਦ ਕੀਰਤਨ ਸਿਖਲਾਈ ਤਾਂ ਦੇ ਰਹੀਆਂ ਹਨ ਪਰ ਹਰਮੋਨੀਅਮ ਉੱਤੇ ਆਪ ਆਪਣੇ ਮਨ ਭਾਉਂਦੀਆਂ ਤਰਜ਼ਾਂ ਉੱਤੇ। ਇਥੋਂ ਤਕ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਚਲਾਏ ਜਾ ਰਹੇ ਸਿੱਖ ਮਿਸ਼ਨਰੀ ਕਾਲਜਾਂ ਵਿਚ ਵੀ ਇਕਲੌਤੇ ਤੰਤੀ ਸਾਜ਼ ਤਾਨਪੁਰੇ ਗਰਦ ਸਾਫ਼ ਕਰਨੋਂ ਅਤੇ ਤਾਰਾਂ ਪੁਆਉਣ ਖੁਣੋਂ ਕੁਰਲਾ ਰਹੇ ਹਨ। ਇਨ੍ਹਾਂ ਪਾਠਕ੍ਰਮਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪੂਰਨ ਰਾਗਾਂ ਦੀ ਬਜਾਏ ਹਿੰਦੁਸਤਾਨੀ ਰਾਗਾਂ ਤੇ ਕੇਵਲ ਹਿੰਦੁਸਤਾਨੀ ਸੰਗੀਤਕਾਰਾਂ ਦੀ ਜੀਵਨੀਆਂ ਉੱਤੇ ਵਧੇਰੇ ਰੌਸ਼ਨੀ ਪਾਈ ਜਾਂਦੀ ਹੈ।[18] ਟੀ. ਵੀ. ਚੈਨਲਾਂ ਤੇ ਰਿਕਾਰਡਿੰਗ ਕੰਪਨੀਆਂ ਤੋਂ ਗੁਰਮਤਿ ਸੰਗੀਤ ਦੇ ਮੌਲਿਕ ਸਰੂਪ ਦੇ ਸੰਚਾਰ ਦੀ ਆਸ ਰੱਖਣੀ ਤਾਂ ਉਚਿਤ ਨਹੀਂ ਜਾਪਦੀ ਕਿਉਂਕਿ ਉਨ੍ਹਾਂ ਨੂੰ ਸੇਧ ਤਾਂ ਸਿੱਖ ਪੰਥ ਨੇ ਪ੍ਰਦਾਨ ਕਰਨੀ ਹੈ।



ਗੁਰਮਤਿ ਸੰਗੀਤ ਦੀ ਸਮਕਾਲੀ ਸਿੱਖ ਕੀਰਤਨ ਦੀ ਉਕਤ ਵਿਕ੍ਰਤ ਨਮੋਸ਼ੀਜਨਕ ਨਿਘਾਰ ਦੀ ਸਥਿਤੀ ਵਿਚ ਉਮੀਦ ਦੀ ਇਕੋ ਇਕ ਕਿਰਨ ਗੁਰ ਸ਼ਬਦ ਕੀਰਤਨ ਨੂੰ ਸੰਗਤਾਂ ਦਾ ਹੁੰਗਾਰਾ ਹੀ ਹੈ। ਕੀਰਤਨ ਬਹੁਤ ਮਾਤਰਾ ਵਿਚ ਸੁਣਿਆ, ਸਵੀਕਾਰਿਆ ਤੇ ਸਤਿਕਾਰਿਆ ਜਾਂਦਾ ਹੈ। ਇਹੋ ਸਥਿਤੀ ਸਿੱਖ ਪਰੰਪਰਾਵਾਂ ਦੇ ਸ਼ੁਭਚਿੰਤਕਾਂ, ਵਿਦਵਾਨਾਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕੁਝ ਪ੍ਰਬੰਧਕਾਂ, ਗੁਰਮਤਿ ਸੰਗੀਤ ਦੇ ਵਿਦਵਾਨਾਂ, ਵਿਦਿਆਰਥੀਆਂ ਲਈ ਇੱਕੀਵੀਂ ਸਦੀ ਦੇ ਪਰਿਵੇਸ਼ ਤੇ ਅਤਿ ਚਿੰਤਾਜਨਕ ਵੀ ਹੈ।

ਪਿਛਲੀ ਦਿਨੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਆਯੋਜਿਤ ਵਰਕਸ਼ਾਪ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁਖ ਵਿਦਿਆਰਥੀਆਂ ਦਾ ਤੰਤੀ ਸਾਜ਼ਾਂ ਦੁਆਰਾ ਕੀਤਾ ਗਿਆ 31 ਰਾਗਾਂ ਦਾ ਗੁਰ ਸ਼ਬਦ ਕੀਰਤਨ ਸਮਕਾਲੀ ਸਿੱਖ ਕੀਰਤਨਕਾਰਾਂ ਦੀ ਤ੍ਰਾਸਦੀ ਨੂੰ ਹੋਰ ਸਪੱਸ਼ਟ ਕਰਦਾ ਹੈ।[19] ਗੁਰਮਤਿ ਸੰਗੀਤ ਦੇ ਇਨ੍ਹਾਂ ਵਿਦਿਆਰਥੀਆਂ ਨੇ ਚੁਣੌਤੀ ਪੇਸ਼ ਕੀਤੀ ਹੈ ਕਿ ਜੇਕਰ ਗੁਰਮਤਿ ਸੰਗੀਤ ਦੇ ਇਹ ਸਿਖਾਂਦਰੂ ਵਿਦਿਆਰਥੀ ਤੰਤੀ ਸਾਜ਼ਾਂ ਨਾਲ ਕੀਰਤਨ ਪ੍ਰਸਤੁਤ ਕਰ ਸਕੇ ਹਨ ਤਾਂ ਕਸਬੀ ਕੀਰਤਨਕਾਰ ਕਿਉਂ ਨਹੀਂ ਅਜਿਹਾ ਕਰ ਸਕਦੇ? 'ਸੰਗਤਾਂ ਰਾਗਮਈ ਕੀਰਤਨ ਸੁਣਦੀਆਂ ਨਹੀਂ' ਕੀਰਤਨਕਾਰ ਦੇ ਇਸ ਮੁਹਾਵਰੇ ਨੂੰ, ਗੁਰਮਤਿ ਸੰਗੀਤ ਸੰਮੇਲਨਾਂ, ਵਰਕਸ਼ਾਪਾਂ ਵਿਸ਼ੇ ਵਜੋਂ ਗੁਰਮਤਿ ਸੰਗੀਤ ਦਾ ਲਾਗੂ ਹੋਣਾ, ਡਿਪਲੋਮਾ ਇਨ ਗੁਰਮਤਿ ਸੰਗੀਤ (ਪੰਜਾਬੀ ਯੂਨੀਵਰਸਿਟੀ, ਪਟਿਆਲਾ) ਦੀ ਸਫ਼ਲਤਾ ਦੇ ਤੱਥ ਇਨ੍ਹਾਂ ਕੀਰਤਨਕਾਰਾਂ ਦੇ ਉਕਤ ਬਚਨਾਂ ਨੂੰ ਸਿੱਧੇ ਤੌਰ ਤੇ ਝੁਠਲਾਉਂਦੇ ਹਨ ਤੇ ਸਿੱਖ ਕੀਰਤਨਕਾਰਾਂ ਦੇ ਆਪਣੇ ਅੰਦਰਲੇ ਨੂੰ ਉਘਾੜ ਰਹੇ ਹਨ।

ਇੱਕੀਵੀਂ ਸਦੀ ਦੇ ਮੁਹਾਠ ਉੱਤੇ ਬੁਨਿਆਦੀ ਤੌਰ 'ਤੇ ਸਮਕਾਲੀ ਪ੍ਰਚਲਿਤ ਸਿੱਖ ਕੀਰਤਨ ਪਰੰਪਰਾ ਦੇ ਸਨਮੁਖ ਗੁਰਮਤਿ ਸੰਗੀਤ ਪਰੰਪਰਾ ਦੀ ਵਿਵਹਾਰਕ ਤੇ ਮੌਲਿਕ ਰੂਪ ਵਿਚ ਪੁਨਰ ਸਥਾਪਤੀ ਲਾਜ਼ਮੀ ਹੈ। ਸਰਬ ਪ੍ਰਥਮ ਸਾਨੂੰ ਸਿੱਖ ਕੀਰਤਨਕਾਰਾਂ ਨੂੰ ਸਤਿਕਾਰ ਸਹਿਤ ਇਹ ਤੱਥ ਦਰਸਾਉਣਾ ਹੋਵੇਗਾ ਕਿ ਸ਼ਬਦ ਕੀਰਤਨ, ਹਿੰਦੁਸਤਾਨੀ ਸੰਗੀਤ ਅਤੇ ਇਸ ਦੀਆਂ ਗੀਤ, ਗ਼ਜ਼ਲ, ਭਜਨ ਆਦਿ ਗਾਇਨ ਸ਼ੈਲੀਆਂ ਤੋਂ ਅਲੱਗ ਹੈ। ਗੁਰਮਤਿ ਸੰਗੀਤ ਦੀ ਆਪਣੀ ਮੌਲਿਕ ਪਛਾਣ ਹੈ। ਰਾਗਾਂ ਵਿਚ ਕੀਰਤਨ ਕਰਨਾ ਸ਼ਾਸਤਰੀ ਸੰਗੀਤ ਨਹੀਂ, ਸ਼ਾਸਤਰੀ ਸੰਗੀਤ ਗੁਰਮਤਿ ਸੰਗੀਤ ਨਾਲੋਂ ਭਿੰਨ ਹੈ। ਦੋਵਾਂ ਦੇ ਉਦੇਸ਼ ਵਿਚ ਬੁਨਿਆਦੀ ਅੰਤਰ ਹੈ।[20] ਗੁਰਮਤਿ ਦੇ ਅਨੁਸਾਰ ਸ਼ਬਦ ਕੀਰਤਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ, ਰਾਗ ਪ੍ਰਕਾਰਾਂ, ਬਾਣੀ ਦੀਆਂ ਗਾਇਨ ਸ਼ੈਲੀਆਂ, ਸੰਗੀਤ ਸੰਕੇਤਾਂ, ਸਿਰਲੇਖਾਂ, ਗੁਰ ਫੁਰਮਾਨਾਂ ਤੇ ਕੀਰਤਨ ਚੌਕੀਆਂ ਦੀ ਨਿਰਧਾਰਤ ਮਰਿਆਦਾ ਅਨੁਸਾਰ ਹੀ ਹੋਣਾ ਚਾਹੀਦਾ ਹੈ। ਜਿਸ ਨੂੰ ਗੁਰੂ ਸਾਹਿਬਾਨ ਨੇ ਸਦੀਆਂ ਤੋਂ ਵਿਕਸਿਤ ਰੂਪ ਵਿਚ ਸਿੱਖੀ ਜੀਵਨ ਮਰਿਆਦਾ ਦਾ ਅਨਿੱਖੜ ਅੰਗ ਬਣਾਇਆ ਹੈ। ਇਸ ਪਰੰਪਰਾ ਨੂੰ ਕੀਰਤਨੀ ਸਿੰਘਾਂ ਨੇ ਹੀ ਲਾਗੂ ਕਰਕੇ ਗੁਰੂ ਸਾਹਵੇਂ ਮੁੱਖ ਉਜਲੇ ਬਣਨਾ ਹੈ। ਸੰਗਤਾਂ ਤਾਂ ਬਾਣੀ ਤੇ ਬਾਣੇ ਦਾ ਸਤਿਕਾਰ ਕਰਦੀਆਂ ਹਨ। ਇਹ ਨਹੀਂ ਕਿ ਉਹ ਗੁਰੂ ਦੁਆਰਾ ਦਰਸਾਈ ਮਰਿਆਦਾ ਦੇ ਅਨੁਸਾਰੀ ਕੀਰਤਨ ਰੂਪ ਨੂੰ ਸਵੀਕਾਰਨ ਇਨਕਾਰੀ ਹਨ। ਇਸ ਲਈ ਕੀਰਤਨੀ ਸਿੰਘਾਂ ਨੂੰ ਸੁਚੇਤ ਹੋਣ ਦੀ ਜ਼ਰੂਰਤ ਹੈ। ਮਾਇਆ ਤਾਂ ਸੰਗਤਾਂ ਨੇ ਦੇ ਹੀ ਦੇਣੀ ਹੈ।[21] ਇਹ ਚਿੰਤਾ ਦਾ ਵਿਸ਼ਾ ਨਹੀਂ।



ਇੱਕੀਵੀਂ ਸਦੀ ਦੇ ਪ੍ਰਵੇਸ਼ ਉੱਤੇ ਤੰਤੀ ਸਾਜ਼ਾਂ ਦੀ ਸਿਖਲਾਈ, ਤੰਤੀ ਸਾਜ਼ਾਂ ਦੀ ਘਾੜਤ, ਤੇ ਪੁਨਰ-ਸੁਰਜੀਤ ਬੁਨਿਆਦੀ ਤੌਰ ਤੇ ਲਾਜ਼ਮੀ ਹੈ। ਜਿਸ ਨਾਲ ਗੁਰਮਤਿ ਸੰਗੀਤ ਦੀ ਮੌਲਿਕਤਾ, ਗੁਰ ਸ਼ਬਦ ਦੀ ਪ੍ਰਧਾਨਤਾ ਤੇ ਰਾਗਾਂ ਦੇ ਸਹੀ ਸਰੂਪਾਂ ਦੀ ਪਛਾਣ ਹੋਵੇਗੀ। ਲੋੜ ਹੈ ਵਿਸ਼ਵ ਭਰ ਦੇ ਗੁਰਮਤਿ ਸੰਗੀਤ ਵਿਦਿਆਲਿਆਂ ਵਿਚ ਸਿਖਲਾਈ ਅਧੀਨ ਕੀਰਤਨ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਮਰਿਆਦਤ ਗੁਰਮਤਿ ਸੰਗੀਤ ਪਰੰਪਰਾ ਅਨੁਸਾਰ ਨਿਰਧਾਰਤ ਤੇ ਨਿਸ਼ਚਤ ਕਰਨ ਦੀ ਤਾਂ ਜੋ ਗੁਰਮਤਿ ਦੇ ਉਦੇਸ਼ ਦੀ ਪੂਰਤੀ ਹੋ ਸਕੇ। ਇਹ ਕਾਰਜ ਕਿਸੇ ਯੂਨੀਵਰਸਿਟੀ ਜਾਂ ਵਡੇਰੀ ਪ੍ਰਵਾਨਿਤ ਸੰਸਥਾ ਦੇ ਕੇਂਦਰੀਕ੍ਰਿਤ ਉੱਦਮਾਂ ਸਦਕਾ ਹੀ ਸੰਭਵ ਹੋ ਸਕਦਾ ਹੈ ਜਿਸ ਨਾਲ ਗੁਰਮਤਿ ਸੰਗੀਤ ਸੰਬੰਧੀ ਹੋ ਰਹੇ ਸਮੂਹ ਉਪਰਾਲਿਆਂ ਨੂੰ ਸਹੀ ਦਿਸ਼ਾ ਵਿਚ ਅਨੁਸ਼ਾਸਿਤ ਕਰਦਿਆਂ ਇਕ ਲੜੀ ਵਿਚ ਪਰੋਇਆ ਜਾ ਸਕੇ।

### ਹਵਾਲੇ ਤੇ ਟਿੱਪਣੀਆਂ

1. ਚਰਨ ਸਿੰਘ ਜੀ ਦੀ ਖੋਜ (1908), (ਗੁਰਮਤਿ ਸੰਗੀਤ ਪਰ ਹੁਣ ਤਕ ਮਿਲੀ ਖੋਜ), ਚੀਫ਼ ਖਾਲਸਾ ਦੀਵਾਨ, ਅੰਮ੍ਰਿਤਸਰ, 1958.
2. **ਗੁਰਮਤਿ ਸੰਗੀਤ** ਰਤਨ ਭੰਡਾਰ, ਉਹੀ।
3. **ਗੁਰਮਤਿ ਸੰਗੀਤ**, ਉਹੀ।
4. **ਸ੍ਰੀ ਗੁਰੂ ਗ੍ਰੰਥ ਕੋਸ਼** (1899 ਪਹਿਲਾ ਐਡੀਸ਼ਨ), ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ, 1983 (ਪੰਜਵੀਂ ਐਡੀਸ਼ਨ)।

5. **ਗੁਰ ਸ਼ਬਦ ਰਤਨਾਕਰ ਮਹਾਨ ਕੋਸ਼** (1930)
6. **ਰਬਾਬ** (ਗੁਰਮਤਿ ਸੰਗੀਤ ਪਰ ਹੁਣ ਤਕ ਮਿਲੀ ਖੋਜ), ਚੀਫ਼ ਖਾਲਸਾ ਦੀਵਾਨ, ਅੰਮ੍ਰਿਤਸਰ, 1958.
7. ਭਾਈ ਸਾਹਿਬ (ਭਾਈ ਗੁਰਦਾਸ ਜੀ ਵਾਰ ੬), ਹੱਥਾਂ ਦੀ ਸਫ਼ਲਤਾ ਲਈ ਹੋਰ ਸ਼ੁਭ ਕਰਮਾਂ ਵਿਚ ਮ੍ਰਿਦੰਗ ਅਤੇ ਰਬਾਬ ਵਜਾਉਣਾ ਵੀ ਦਸਦੇ ਹਨ। ਸਾਨੂੰ ਸ਼ੋਕ ਨਾਲ ਲਿਖਣਾ ਪਿਆ ਹੈ ਕਿ ਸਿੱਖਾਂ ਨੇ ਸੰਗੀਤ ਵਿਦਯਾ ਗੁਰੂ ਅਰਜਨ ਦੇਵ ਜੀ ਦੀ ਦੱਸੀ ਹੋਈ ਭੁਲਾ ਦਿੱਤੀ ਹੈ। ਰਬਾਬ, ਸਾਰੰਦਾ ਅਤੇ ਮ੍ਰਿਦੰਗ ਸ਼ਾਯਦ ਵਿਰਲੇ ਰਾਗੀ ਹੀ ਚੰਗੀ ਤਰ੍ਹਾਂ ਵਜਾ ਸਕਦੇ ਹੋਣ। ਅੱਜ ਕਲ੍ਹ ਦੇ ਸਾਧਾਰਨ ਰਾਗੀ ਮਾਮੂਲੀ ਗੀਤਾਂ ਉਪਰ ਸ਼ਬਦਾਂ ਦੀਆਂ ਧਾਰਨਾਵਾਂ ਬਣਾ ਕੇ ਗਾਉਂਦੇ ਹਨ, ਉਨ੍ਹਾਂ ਨੂੰ ਪਤਾ ਨਹੀਂ ਕਿ ਛੰਦ, ਪੜਤਾਲ ਅਤੇ ਪੌੜੀ ਆਦਿਕ ਕਿਸ ਤਰ੍ਹਾਂ ਗਾਈਦੇ ਹਨ, ਅਰ ਰਬਾਬ ਵਿਚ ਵੀਨਾ ਦਾ ਬਾਜ ਅਤੇ ਸਰੰਦੇ ਦਾ ਆਲਾਪ ਨਾਮ ਮਾਤ੍ਰ ਭੀ ਨਹੀਂ ਜਾਣਦੇ ਅਤੇ ਦਸਮ ਗ੍ਰੰਥ ਵਿਚ ਲਿਖੇ ਸੰਗੀਤ ਛਪੈ ਆਦਿਕ ਛੰਦ (ਜਿਨ੍ਹਾਂ ਵਿਚ ਪਖਾਵਜ ਦੇ ਬੋਲ ਹਨ) ਪੜ੍ਹ ਭੀ ਨਹੀਂ ਸਕਦੇ। ਝਣਕਾਰ ਅਤੇ ਕੜਕੁਟ ਦਾ ਨਾਉਂ 'ਕੀਰਤਨ' ਬਣਾ ਲਿਆ ਹੈ। **ਗੁਰਮਤਿ ਮਾਰਤੰਡ** (ਰਾਗ ਪਹਿਲਾ) ਪੰਨਾ 102, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਜੀ, 1983 (ਤੀਜੀ ਐਡੀਸ਼ਨ)
8. **ਗੁਰਬਾਣੀ ਸੰਗੀਤ**, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ (ਚੌਥੀ ਵਾਰ), 1993.
9. **ਸ੍ਰੀ ਗੁਰੂ ਗ੍ਰੰਥ ਰਾਗ ਰਤਨਾਵਲੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ** ਦੀ ਲਗਭਗ ਸਮੁੱਚੀ ਬਾਣੀ ਦੇ ਸੁਰਲਿੱਪੀਬੱਧ ਸੰਗ੍ਰਹਿ ਆਦਿ।
10. **ਗੁਰਬਾਣੀ ਸੰਗੀਤ ਪ੍ਰਾਚੀਨ ਗੀਤ ਰਤਨਾਵਲੀ**, ਪੰਜਾਬੀ ਯੂਨੀਵਰਸਿਟੀ, ਪਟਿਆਲਾ।
11. ਸੰਤ ਬਾਬਾ ਸੁੱਚਾ ਸਿੰਘ ਜਵੱਦੀ ਟਕਸਾਲ, ਪੰਡਤ ਦਲੀਪ ਚੰਦ ਵੇਦੀ, ਸਿੰਘ ਬੰਧੂ (ਸ. ਤੇਜਪਾਲ ਸਿੰਘ ਸ. ਸੁਰਿੰਦਰਪਾਲ ਸਿੰਘ), ਡਾ. ਅਜੀਤ ਸਿੰਘ ਪੇਂਤਲ, ਭਾਈ ਅਵਤਾਰ ਸਿੰਘ ਗੁਰਚਰਨ ਸਿੰਘ, ਭਾਈ ਬਲਬੀਰ ਸਿੰਘ, ਪ੍ਰੋ. ਕਰਤਾਰ ਸਿੰਘ, ਡਾ. ਜਾਗੀਰ ਸਿੰਘ, ਪ੍ਰਿੰ. ਐੱਸ. ਐੱਸ. ਕਰੀਰ, ਡਾ. ਗੁਰਨਾਮ ਸਿੰਘ ਆਦਿ।
12. (ੳ) ਰਾਗ ਨਾਦ ਸਬਦਿ ਸੋਹਣੇ (16 ਆਡੀਓ ਕੈਸਟਸ) ਵਿਸਮਾਦ ਨਾਦ, 1992.
    (ਅ) ਗੁਰ ਸ਼ਬਦ ਕੀਰਤਨ (10 ਕੈਸਟਸ ਡਾ. ਗੁਰਨਾਮ ਸਿੰਘ), ਐੱਚ.ਐੱਮ.ਵੀ.—ਆਰ.ਪੀ.ਜੀ।
    (ੲ) 31 ਰਾਗਾਂ ਦੀ ਰਿਕਾਰਡਿੰਗ (ਭਾਈ ਬਲਬੀਰ ਸਿੰਘ) ਟੀ-ਸੀਰੀਜ਼, 1999.
13. ਗਉੜੀ ਰਾਗ ਸੁਲੱਖਣੀ (ਤਿੰਨ ਕੈਸਟ, ਗਉੜੀ ਦੇ ਪ੍ਰਕਾਰ) ਵਿਸਮਾਦ ਨਾਦ, 1997.
    (ੳ) ਗੁਰ ਸ਼ਬਦ ਕੀਰਤਨ (10 ਆਡੀਓ ਕੈਸਟਸ ਡਾ. ਗੁਰਨਾਮ ਸਿੰਘ), ਐੱਚ. ਐੱਮ. ਵੀ. —ਆਰ. ਪੀ. ਜੀ, 1999.
14. **ਗੁਰਮਤਿ ਸੰਗੀਤ** (ਭਾਈ ਅਵਤਾਰ ਸਿੰਘ), ਮਿਊਜ਼ਕ ਟੂਡੇ—1999.
15. **ਸਿੱਖ ਰਹਿਤ ਮਰਿਯਾਦਾ**, ਪ੍ਰਕਾਸ਼ਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ (ਭੇਟਾ ਰਹਿਤ) (ਚੌਧਵੀਂ ਐਡੀਸ਼ਨ), 1998.
16. ਸਰਵਣ ਕਰੋ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਤੋਂ ਹੋਣ ਵਾਲਾ ਕੀਰਤਨ।

17. ਤਿੰਨ ਪਹਿਰੇ ਕੀ ਚੌਕੀ, ਬਿਲਾਵਲ ਦੀ ਚੌਕੀ, ਸਾਰੰਗ ਦੀ ਚੌਕੀ, ਤਿਲੰਗ ਦੀ ਚੌਕੀ, ਸੋਦਰ ਦੀ ਚੌਕੀ, ਕਲਿਆਣ ਦੀ ਚੌਕੀ, ਆਦਿ।
18. ਵੇਖੋ ਸਿਲੇਬਸ (ਪ੍ਰਾਸਪੈਕਟਸ) ਸਿੱਖ ਮਿਸ਼ਨਰੀ ਕਾਲਜ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।
19. ਵੇਖੋ ਰਿਪੋਰਟ ਤੇ ਸੰਪਾਦਕੀ, ਬੇਦੀ ਦਿਲਜੀਤ ਸਿੰਘ, ਗੁਰਦੁਆਰਾ ਗਜ਼ਟ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ), ਅਕਤੂਬਰ, 2000.
20. ਵੇਖੋ ਪੁਸਤਕ **ਗੁਰਮਤਿ ਸੰਗੀਤ : ਪ੍ਰਬੰਧ ਤੇ ਪਾਸਾਰ** (ਡਾ. ਗੁਰਨਾਮ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 2000.
21. ਭਲੋ ਭਲੋ ਰੇ ਕੀਰਤਨੀਆ॥
ਰਾਮ ਰਮਾ ਰਾਮਾ ਗੁਨ ਗਾਉ॥
ਛੋਡਿ ਮਾਇਆ ਕੇ ਧੰਧ ਸੁਆਉ॥ (**ਸ੍ਰੀ ਗੁਰੂ ਗ੍ਰੰਥ ਸਾਹਿਬ**, ਪੰਨਾ ੮੮੫)

# ਗੁਰਬਾਣੀ ਅਧਿਐਨ : 21ਵੀਂ ਸਦੀ ਦੇ ਪ੍ਰਸੰਗ ਵਿਚ

*ਅੰਮ੍ਰਿਤਪਾਲ ਕੌਰ*

ਵਰਤਮਾਨ ਸਮੇਂ ਕੰਪਿਊਟਰ ਅਤੇ ਇੰਟਰਨੈੱਟ ਵਰਗੇ ਤੇਜ਼ੀ ਨਾਲ ਵਿਕਸਿਤ ਹੋ ਰਹੇ ਸੂਚਨਾ ਸੰਚਾਰ ਸਾਧਨਾਂ ਦੇ ਸਾਹਮਣੇ ਜਦੋਂ ਅਸੀਂ ਗੁਰਮਤਿ ਸਾਹਿਤ ਦੇ ਰੂ-ਬ-ਰੂ ਹੁੰਦੇ ਹਾਂ ਤਾਂ ਗੁਰਬਾਣੀ ਅਧਿਐਨ ਤੇ ਅਧਿਆਪਨ ਦੀਆਂ ਭਵਿਖਾਰਥੀ ਦਿਸ਼ਾਵਾਂ ਅਤੇ ਸੰਭਾਵਨਾਵਾਂ ਦਾ ਚੁਣੌਤੀ ਭਰਪੂਰ ਅਹਿਸਾਸ ਜਾਗਦਾ ਹੈ। ਇਹ ਚੁਣੌਤੀ ਇਸ ਕਰਕੇ ਵੀ ਹੈ ਕਿ ਵਰ੍ਹਿਆਂ ਤੋਂ ਹੋ ਰਿਹਾ 'ਗੁਰਬਾਣੀ ਅਧਿਐਨ' ਅਤੇ ਇਸ ਦੀਆਂ ਵਿਭਿੰਨ ਵਿਸ਼ਲੇਸ਼ਣ ਪ੍ਰਕਿਰਿਆਵਾਂ ਨੇ ਸਾਡੇ ਮਨਾਂ ਵਿਚ ਗੁਰਬਾਣੀ ਦਾ ਭਾਵਬੋਧ ਕਰਾਉਣ ਦੇ ਨਾਲ ਨਾਲ ਕਈ ਨਵੀਨ ਜਗਿਆਸਾਵਾਂ ਨੂੰ ਵੀ ਜਨਮ ਦਿੱਤਾ ਹੈ। ਮੁੱਖ ਰੂਪ ਵਿਚ ਸਮੁੱਚੇ ਸਾਹਿਤ ਖੇਤਰ ਵਿਚ ਹੋ ਰਹੀਆਂ ਵਿਸ਼ਵ ਵਿਆਪੀ ਸਰਗਰਮੀਆਂ ਨੇ ਸਾਹਿਤ ਚਿੰਤਨ ਅਤੇ ਆਲੋਚਨਾ ਦੇ ਖੇਤਰ ਵਿਚ ਆਪਣਾ ਭਰਪੂਰ ਯੋਗਦਾਨ ਪਾਇਆ ਹੈ। ਗੁਰਮਤਿ ਸਾਹਿਤ ਵਿਚ ਵੀ ਇਸ ਦਾ ਪ੍ਰਭਾਵ ਪ੍ਰਤੱਖ ਦਿਖਾਈ ਦਿੰਦਾ ਹੈ। ਸਮੇਂ ਸਮੇਂ ਸਾਹਿਤ ਵਿਗਿਆਨ ਦੇ ਖੇਤਰ ਵਿਚ ਹੋਂਦ ਵਿਚ ਆਈਆਂ ਵਿਭਿੰਨ ਅੰਤਰਦ੍ਰਿਸ਼ਟੀਆਂ ਨੂੰ ਪ੍ਰਸ਼ੰਸਾਵਾਦੀ, ਪ੍ਰਭਾਵਵਾਦੀ, ਮਾਰਕਸਵਾਦੀ, ਸੰਰਚਨਾਵਾਦੀ, ਉੱਤਰ ਸੰਰਚਨਾਵਾਦੀ ਆਦਿ ਨੇ ਮਨੁੱਖੀ ਚਿੰਤਨ ਅਤੇ ਚੇਤਨਾ ਵਿਚ ਪਰਿਵਰਤਨ ਲਿਆਉਣ ਦੀ ਚੇਸ਼ਟਾ ਕੀਤੀ। ਇਸ ਤਹਿਤ ਹੋਏ ਅਧਿਐਨ ਤੋਂ ਵਿਭਿੰਨ ਅਧਿਐਨਕਾਰਾਂ ਨੇ ਸਮੇਂ ਸਮੇਂ ਗੁਰਮਤਿ ਸਾਹਿਤ ਨੂੰ ਨਵੇਂ ਨਵੇਂ ਜ਼ਾਵੀਏ ਤੋਂ ਵੇਖਦਿਆਂ ਅਤੇ ਪਰਖਦਿਆਂ ਇਸ ਨੂੰ ਆਪੋ ਆਪਣੀ ਦ੍ਰਿਸ਼ਟੀ ਦੁਆਰਾ ਸੁਦ੍ਰਿੜ ਕਰਨ ਦਾ ਯਤਨ ਕੀਤਾ। ਭਾਵੇਂ ਇਹਨਾਂ ਅੰਤਰ-ਦ੍ਰਿਸ਼ਟੀਆਂ ਵਿਚ ਇਕ ਸੰਤੁਲਿਤ ਪਹੁੰਚ ਨਜ਼ਰ ਨਹੀਂ ਆਉਂਦੀ ਪਰੰਤੂ ਸਾਹਿਤਕ, ਸਮਾਜਕ-ਸਭਿਆਚਾਰਕ ਵਰਤਾਰੇ ਦੇ ਅੰਤਰਗਤ ਇਹਨਾਂ ਨੇ ਇਕ ਸੰਵਾਦ ਨੂੰ ਜਨਮ ਦਿੱਤਾ। ਜਿਸ ਦੁਆਰਾ ਮਨੁੱਖੀ-ਚਿੰਤਨ ਦੀ ਉਸਾਰੀ ਸਾਹਿਤ ਸਭਿਆਚਾਰ ਦੇ ਗਿਆਨ ਵਿਗਿਆਨ ਦੇ ਵਿਵਹਾਰ ਨੂੰ ਹਰ ਕਿਸਮ ਦੇ ਵਰਤਾਰੇ ਵਿਚ ਅਧਿਐਨ ਕਰਨ ਦੇ ਸਮਰੱਥ ਹੋ ਸਕਦੀ। ਇਸ ਨੇ ਮਨੁੱਖ ਨੂੰ ਵਿਸ਼ਵ-ਵਿਆਪੀ ਨਵ ਪਰਿਪੇਖ ਦੀ ਦ੍ਰਿਸ਼ਟੀ ਪ੍ਰਦਾਨ ਕੀਤੀ। ਇਹੀ ਕਾਰਨ ਹੈ ਕਿ ਅਜੋਕੇ ਸਮੇਂ ਵਿਚ ਕੰਪਿਊਟਰ ਇੰਟਰਨੈਟ ਵਰਗੇ ਸੰਚਾਰ ਸਾਧਨਾਂ ਨੇ ਪੂਰੀ ਦੁਨੀਆ ਨੂੰ ਇਕ ਸੀਮਿਤ ਦਾਇਰੇ ਵਿਚ ਲਿਆ ਕੇ ਕੇਂਦਰਿਤ ਕਰ ਦਿੱਤਾ ਹੈ। ਸਮੇਂ ਅਤੇ ਸਥਾਨ ਦੀਆਂ ਦੂਰੀਆਂ ਅਤੇ ਵਿੱਥਾਂ ਨੇ ਸਮੂਹ ਭਾਈਚਾਰੇ ਨੂੰ ਗਿਆਨ ਅਤੇ ਵਿਗਿਆਨ ਦੀਆਂ ਵਿਸ਼ਵ-ਵਿਆਪੀ ਸਰਗਰਮੀਆਂ ਦੇ ਨਾਲ ਇਕ ਸਥਾਨ

ਤੇ ਸੰਵਾਦ ਰਚਾਉਣ ਦੇ ਸਮਰੱਥ ਬਣਾ ਦਿੱਤਾ। ਇਸ ਸੰਵਾਦ ਨੇ ਮੁੱਖ ਰੂਪ ਵਿਚ 'ਸ਼ਬਦ' ਸਭਿਆਚਾਰ ਨੂੰ ਜਨਮ ਦਿੱਤਾ ਕਿਉਂ ਜੋ ਸ਼ਬਦ ਹੀ ਅਜਿਹੀ ਇਕੋ ਇਕ ਪ੍ਰਮੁੱਖ ਜੁਗਤ ਹੈ ਜੋ ਕੰਪਿਊਟਰ ਰਾਹੀਂ ਸਮੁੱਚੇ ਸਭਿਆਚਾਰ ਵਿਚ ਪ੍ਰਵੇਸ਼ ਕਰ ਰਹੀ ਹੈ। ਇਸ ਨੇ ਜਿਥੇ ਸਮੇਂ ਅਤੇ ਸਥਾਨ ਦੀ ਦੂਰੀ ਨੂੰ ਸੀਮਿਤ ਕਰਦਿਆਂ ਗਲੋਬਲ ਚੇਤਨਾ ਨੂੰ ਜਨਮ ਦਿੱਤਾ ਉਥੇ ਇਸ ਨਾਲ ਜੁੜੇ ਗਿਆਨ ਵਿਗਿਆਨ ਦੇ ਹਰੇਕ ਖੇਤਰ ਦੇ ਅਧਿਐਨ ਨੂੰ ਆਪੋ ਆਪਣੇ ਸਰੋਕਾਰਾਂ ਨੂੰ ਪੁਨਰ ਪਰਿਭਾਸ਼ਤ ਕਰਨ ਲਈ ਪ੍ਰੇਰਿਤ ਵੀ ਕੀਤਾ। ਇਸ ਦਾ ਪ੍ਰਮੁੱਖ ਪ੍ਰਯੋਜਨ ਆਪਣੇ ਵਿਰਸੇ ਨੂੰ ਵਰਤਮਾਨ ਦੇ ਪ੍ਰਸੰਗਿਕ ਪਰਿਪੇਖ ਵਿਚ ਗ੍ਰਹਿਣ ਕਰਨਾ ਅਤੇ ਇਸ ਦੀ ਭਵਿਖਾਰਥੀ ਨਵੀਨ ਦਿਸ਼ਾਵਾਂ ਦੀ ਖੋਜ ਕਰਨੀ ਹੈ। ਸਮਾਂ ਕਿਉਂ ਜੋ ਪਰਿਵਰਤਨਸ਼ੀਲ ਹੈ। ਹਰੇਕ ਕਾਲ ਵਿਚ, ਭਿੰਨ ਭਿੰਨ ਖੇਤਰਾਂ ਵਿਚ, ਗਿਆਨ-ਵਿਗਿਆਨ ਨੇ ਮਨੁੱਖ ਦੀ ਸਮਾਜਕ ਯਥਾਰਥਕ ਪਹੁੰਚ ਪ੍ਰਤੀ, ਨਵੀਨ ਚੇਤਨਾ ਦੀ ਦੱਸ ਪਾਈ ਹੈ। ਪਰੰਤੂ ਇੰਟਰਨੈਟ ਟੈਕਨਾਲੋਜੀ ਦੇ ਭਰਪੂਰ ਵਿਕਾਸ ਨੇ ਇਕ ਵਿਸ਼ੇਸ਼ ਵਰਗ ਦੇ ਸਮਾਜਕ ਯਥਾਰਥਕ ਬੋਧ ਨੂੰ ਪ੍ਰਭਾਵਿਤ ਕਰਦਿਆਂ ਇਸ ਦੀ ਚਿੰਤਨ ਅਤੇ ਚੇਤਨਾ ਵਿਚ ਪਰਿਵਰਤਨ ਲਿਆਉਣ ਦੀ ਚੇਸ਼ਟਾ ਕੀਤੀ ਹੈ। ਇਸ ਦ੍ਰਿਸ਼ਟੀ ਦੇ ਅੰਤਰਗਤ ਜਦੋਂ ਅਸੀਂ ਗੁਰਬਾਣੀ ਅਧਿਐਨ ਨੂੰ ਛੋਂਹਦੇ ਹਾਂ ਤਾਂ ਸਾਡੇ ਲਈ ਇਸ ਦਾ ਅਧਿਐਨ ਵਧੇਰੇ ਚੁਣੌਤੀ ਭਰਪੂਰ ਹੋ ਜਾਂਦਾ ਹੈ।



ਗੁਰਬਾਣੀ ਪੰਜਾਬੀ ਸਾਹਿਤ ਅਤੇ ਸਭਿਆਚਾਰ ਦੇ ਅੰਤਰਗਤ ਮਧਕਾਲੀਨ ਸਾਹਿਤ ਦੀ ਇਕ ਵਿਲੱਖਣ ਅਤੇ ਵਿਸ਼ਿਸ਼ਟ ਪਰੰਪਰਾ ਹੈ। ਇਸ ਦੀ ਵਿਸ਼ਿਸ਼ਟਤਾ ਆਪਣੇ ਰਚਨਾ ਕਾਲ ਤੋਂ ਆਰੰਭ ਹੋ ਕੇ ਵਰਤਮਾਨ ਸਮੇਂ ਤਕ ਇਸ ਦੀ ਸਰਬ-ਵਿਆਪੀ ਦ੍ਰਿਸ਼ਟੀ ਵਿਚ ਨਿਹਿਤ ਹੈ। ਧਰਮ ਦਰਸ਼ਨ ਅਤੇ ਚਿੰਤਨ ਨਾਲ ਪ੍ਰਯੁਕਤ ਇਹ ਪਰੰਪਰਾ ਮੂਲ ਤੌਰ ਤੇ ਲੋਕ ਮਾਨਸ ਦੀ ਅਧਾਰਭੂਮੀ ਹੈ ਜੋ ਮਨੁੱਖੀ ਵਿਕਾਸ ਕ੍ਰਮ ਵਿਚ ਇਕ ਸੰਤੁਲਿਤ ਵਿਧਾ ਵਜੋਂ ਕਾਰਜਸ਼ੀਲ ਹੈ। ਆਪਣੇ ਸੁਨਿਸ਼ਚਿਤ ਵਿਗਿਆਨਕ ਸਿਸਟਮ ਵਿਚ ਨੇਮਬੱਧ ਹੋ ਕੇ ਬਾਣੀ ਨੇ ਮਾਨਵੀ ਸਮੂਹ ਨੂੰ ਅਧਿਆਤਮਕ ਸਿਧਾਂਤਕ ਅਤੇ ਸੁਹਜਾਤਮਕ ਸੂਝ ਦੀ ਪ੍ਰਤੀਤੀ ਕਰਾਉਂਦਿਆਂ ਉਸ ਦੀ ਮਾਨਸਿਕਤਾ ਦਾ ਰੂਪਾਂਤਰਣ ਅਤੇ ਨਿਰਮਾਣ ਵੀ ਕੀਤਾ ਹੈ। ਇਸੇ ਕਰਕੇ ਪੰਜਾਬੀ ਦਾ ਲੋਕ ਸਮੂਹ ਗੁਰਬਾਣੀ ਨੂੰ ਖਾਲਕ ਕਾ ਆਦੇਸ਼[1], ਧੁਰ ਕੀ ਬਾਣੀ[2], ਸਗਲੀ ਚਿੰਤ ਮਿਟਾਉਣ[3], ਸਰਬ ਰੋਗ ਦਾ ਅਉਖਧ ਨਾਮ[4] ਅਤੇ ਦੈਵੀ ਬਾਣੀ ਵਜੋਂ ਸਵੀਕਾਰਦਾ ਹੈ[5] ਜਿਸ ਦਾ ਮੂਲ ਪ੍ਰਯੋਜਨ ਆਪਣੇ ਅੰਤਰਨਿਹਿਤ ਸੰਦੇਸ਼ ਨੂੰ, ਲੋਕਾਂ ਤਕ ਸੰਚਾਰਿਤ ਕਰਨਾ ਹੈ। ਸੰਚਾਰ ਦੀ ਇਹ ਪ੍ਰਕਿਰਿਆ ਵੱਖੋਂ ਵੱਖਰੀਆਂ ਜੁਗਤਾਂ ਸਾਹਿਤ 'ਬਾਣੀ ਪ੍ਰਬੰਧ' ਦੇ ਅੰਤਰਗਤ ਪ੍ਰਤੱਖ ਹੁੰਦੀ ਹੈ। ਜਿਸ ਵਿਚ 'ਕਾਵਿ' ਅਤੇ 'ਸੰਗੀਤ' ਪ੍ਰਮੁੱਖ ਵਿਧਾ ਵਜੋਂ ਕਾਰਜਸ਼ੀਲ ਹਨ। ਇਹੀ ਕਾਰਨ ਹੈ ਕਿ ਸਾਹਿਤ ਦਾ ਅਧਿਐਨਕਾਰ ਗੁਰਬਾਣੀ ਨੂੰ ਇਕ ਗੌਰਵਮਈ ਕਾਵਿ ਕਿਰਤ ਵਜੋਂ ਸਵੀਕਾਰਦਿਆਂ ਇਸ ਨੂੰ ਸਾਹਿਤ ਵਿਚ ਪਵਿੱਤਰ ਟੈਕਸਟ (sacred text) ਦਾ ਦਰਜਾ ਦਿੰਦਾ ਹੈ ਜਦੋਂ ਕਿ ਬਾਣੀ ਸਾਹਿਤ ਰਚਨਾ ਦੇ ਨਾਲ ਨਾਲ 'ਗੁਰੂ' ਰੂਪ ਵੀ ਹੈ

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥[6]*

ਇਸੇ ਕਾਰਨ ਗੁਰਬਾਣੀ ਨੂੰ ਸਮੂਹਕ ਪੱਧਰ 'ਤੇ ਇਕ ਮਹਾਨ ਕ੍ਰਿਤ/ਰਚਨਾ ਦੇ ਦਰਜੇ ਵਜੋਂ

ਸਵੀਕ੍ਰਿਤ ਕੀਤਾ ਜਾਂਦਾ ਹੈ। ਕਿਸੇ ਵੀ ਮਹਾਨ ਰਚਨਾ ਵਿਚ ਛਿਪੀ ਮਹਾਨਤਾ ਨੂੰ ਨਿਸ਼ਚਿਤ ਕਰਨ ਦਾ ਸਭ ਤੋਂ ਵੱਡਾ ਪੈਮਾਨਾ ਲੋਕ ਮਾਨਸ ਦੀ ਵਿਆਪਕ ਮਾਨਤਾ ਨਾਲ ਜੁੜਿਆ ਹੋਇਆ ਹੁੰਦਾ ਹੈ। ਨਿਰਸੰਦੇਹ ਪੰਜਾਬ ਦਾ ਜਨਸਮੂਹ ਪੀੜ੍ਹੀਆਂ ਬੱਧੀ ਗੁਰਬਾਣੀ ਦੇ ਸਤਿ ਸੰਦੇਸ਼ ਨਾਲ ਜੁੜ ਕੇ ਇਸ ਦੀ ਮਾਨਤਾ ਦੇ ਨਾਲ-ਨਾਲ ਇਸ ਦੀ ਸਰਬਕਾਲਿਕ ਹੋਂਦ ਨੂੰ ਨਿਰੰਤਰ ਸਿਮਰਦਾ ਅਤੇ ਅਪਣਾਉਂਦਾ ਚਲਿਆ ਆ ਰਿਹਾ ਹੈ।

ਸਾਹਿਤ ਅਧਿਐਨ ਕਰਤਿਆਂ ਦੇ ਅਧਿਐਨ ਕ੍ਰਮ ਨੂੰ ਸੰਖੇਪ ਰੂਪ ਵਿਚ ਵਾਚੀਏ ਤਾਂ ਗੁਰਬਾਣੀ ਦੇ ਅਧਿਐਨ ਦੇ ਵਿਭਿੰਨ ਦ੍ਰਿਸ਼ਟੀਕੋਣ ਸਾਡੇ ਸਾਹਮਣੇ ਪ੍ਰਤੱਖ ਦ੍ਰਿਸ਼ਟੀਗੋਚਰ ਹੁੰਦੇ ਹਨ। ਪ੍ਰਥਮ ਰੂਪ ਵਿਚ ਗੁਰਬਾਣੀ ਅਧਿਐਨ ਸੰਦੇਸ਼ ਸੰਚਾਰ ਲਈ ਪੂਰਨ ਤੌਰ 'ਤੇ ਸੁਚੇਤ ਤੇ ਚੇਤੰਨ ਰਿਹਾ, ਜਿਥੇ ਗੁਰਬਾਣੀ ਦੇ ਪਾਠ ਵਿਚ ਕਾਰਜਸ਼ੀਲ ਕੁਲ ਉਘੜਵੇਂ ਸੰਕਲਪਾਂ ਨੂੰ ਗੁਰਬਾਣੀ ਦੇ ਸਮਕਾਲੀਨ ਅਤੇ ਪੂਰਵ ਅਧਿਆਤਮਕ ਕਾਵਿ ਚਿੰਤਨ ਅਤੇ ਚੇਤਨਾ ਦੀ ਮਦਦ ਦੁਆਰਾ ਵਿਆਖਿਆ ਅਤੇ ਵਿਸਥਾਰ ਦਾ ਭਰਵਾਂ ਪ੍ਰਸੰਗ ਬਣਾ ਕੇ ਪੇਸ਼ ਕੀਤਾ ਜਾਂਦਾ ਰਿਹਾ। ਪਰੰਤੂ ਗੁਰਬਾਣੀ ਦੀ ਇਸ ਪਰੰਪਰਾਮਈ ਵਿਆਖਿਆ ਦੇ ਨਾਲ-ਨਾਲ ਇਸ ਦੀਆਂ ਜੁਗਤਾਂ ਵੀ ਅਚੇਤ ਤੌਰ ਤੇ ਤੁਰਦੀਆਂ ਰਹੀਆਂ। ਉਪਰੰਤ ਕੁਝ ਵਿਦਵਾਨਾਂ ਨੇ ਗੁਰਬਾਣੀ ਦੀ ਵਿਆਖਿਆ ਨੂੰ ਪੱਛਮੀ ਸਾਹਿਤ-ਸੰਸਕ੍ਰਿਤੀ ਦੇ ਅਧੀਨ ਕਾਵਿ ਰਚਨਾ ਗ੍ਰਹਿਣ ਕਰਦਿਆਂ ਇਸ ਨੂੰ ਵਿਸ਼ਲੇਸ਼ਤ ਕਰਨ ਦੀ ਕੋਸ਼ਿਸ਼ ਕੀਤੀ। ਅਜਿਹੇ ਵਿਦਵਾਨਾ ਦੁਆਰਾ ਕੀਤੇ ਅਧਿਐਨ ਵਿਚ ਵਸਤੂ ਅਤੇ ਵਿਧੀ ਇਕ ਦੂਸਰੇ ਨਾਲ ਸੰਵਾਦ ਰਚਾਉਣ ਦੀ ਬਜਾਏ ਇਕ ਦੂਜੇ ਤੋਂ ਟੁੱਟਦੇ ਰਹੇ। ਇਥੇ ਗੁਰਬਾਣੀ ਦੀ ਵਿਆਖਿਆ ਦਾ ਅਧਾਰ ਅਜਨਬੀ ਪ੍ਰਸੰਗ ਵਿਚ ਰੱਖ ਕੇ ਕਾਵਿ ਰਚਨਾ ਦੇ ਭਿੰਨ ਭਿੰਨ ਪੱਖਾਂ ਤੋਂ ਇਸੇ ਦਾ ਵਿਸ਼ਲੇਸ਼ਣ ਕਰਨਾ ਸੀ। ਜਿਥੇ ਇਸ ਦਾ ਮੁੱਖ ਕਾਰਜ ਵਿਆਖਿਆ ਮਨੋਰੰਜਨ ਦੇ ਅਰਥਾਂ ਵਿਚ ਕੀਤੀ ਜਾਣ ਲੱਗ ਪਈ ਕਿਉਂਕਿ ਗੁਰਬਾਣੀ ਦਾ ਇਹ ਅਧਿਐਨ ਗੁਰਬਾਣੀ ਦੇ ਸੰਦੇਸ਼ ਦੀ ਵਿਆਪਕਤਾ ਨੂੰ ਸੰਚਾਰਿਤ ਨਾ ਕਰਕੇ ਕੁਝ ਕੁ ਉਘੜਵੇਂ ਰੂਪਾਂ ਨੂੰ ਪ੍ਰਸਤੁਤ ਕਰਨ ਪ੍ਰਤਿ ਰੁਚਿਤ ਸੀ। ਜਿਥੇ ਭਾਵ ਉਤੇਜਨਾ ਨਾਲ ਸੰਬੰਧਿਤ ਬਾਣੀ ਤੁਕਾਂ ਨੂੰ ਉਚੇਰੇ ਸੁਰ ਵਿਚ ਬਿਆਨ ਕਰਦਿਆਂ ਲੇਖਕ ਵੀ ਵਿਸ਼ੇਸ਼ ਰੂਪ ਵਿਚ ਇਸੇ ਭਾਵੁਕਤਾ ਅਧੀਨ ਹੀ ਵਿਸ਼ਲੇਸ਼ਤ ਕਰਨ ਪ੍ਰਤਿ ਰੁਚਿਤ ਹੋ ਜਾਂਦਾ। ਵਿਸ਼ਲੇਸ਼ਣ ਦੀ ਇਹ ਪ੍ਰਕਿਰਿਆ ਸਮੇਂ ਸਮੇਂ ਭਿੰਨ ਭਿੰਨ ਪੱਛਮੀ ਮਾਡਲਾਂ ਦੇ ਸੰਦਰਭ ਵਿਚ ਹੋਂਦ ਵਿਚ ਆਈ। ਇਥੇ ਵਿਦਵਾਨ ਸਾਹਿਤਕਾਰਾਂ ਨੇ ਗੁਰਬਾਣੀ ਨੂੰ ਸਾਹਿਤਕ ਸੰਦਰਭ ਪ੍ਰਦਾਨ ਕਰਦਿਆਂ ਇਸ ਵਿਚ ਵਿਭਿੰਨ ਸਾਹਿਤਕ ਵਿਸ਼ੇਸ਼ਤਾਵਾਂ ਅਤੇ ਸਾਹਿਤ ਸੌਂਦਰਯ ਮੁੱਲਾਂ ਨੂੰ ਕ੍ਰਮਬੱਧ ਰੂਪ ਵਿਚ ਲਿਖ ਕੇ ਵਿਸ਼ਲੇਸ਼ਤ ਕੀਤਾ। ਵਿਦਵਾਨ ਵਿਚਾਰਕ ਭਿੰਨ ਭਿੰਨ ਕਾਵਿ-ਸ਼ਾਸਤਰੀ ਪਹੁੰਚ ਵਿਧੀਆਂ (ਮਾਰਕਸਵਾਦੀ, ਸੰਰਚਨਾਵਾਦੀ, ਉੱਤਰ ਸੰਰਚਨਾਵਾਦੀ ਆਦਿ) ਦੁਆਰਾ ਗੁਰਬਾਣੀ ਨੂੰ ਨਿਰਖਣ ਪਰਖਣ ਦੀ ਮਾਨਤਾ ਦਿੰਦੇ ਰਹੇ। ਪਿਛਲੇ ਕੁਝ ਦਹਾਕਿਆਂ ਤੋਂ ਹੋ ਰਹੇ ਗੁਰਬਾਣੀ ਅਧਿਐਨ ਦੇ ਉਕਤ ਨਵੀਨ ਜ਼ਾਵੀਏ ਵੱਖੋ ਵੱਖਰੇ ਰੂਪਾਂ ਵਿਚ ਆਪੋ ਆਪਣੀ ਪਹੁੰਚ ਦੁਆਰਾ ਬਾਣੀ ਦਾ ਇਕ ਸੁਨਿਸ਼ਚਤ ਸਿਸਟਮ ਰਚਣ ਅਤੇ ਇਸ ਦੇ 'ਬੋਧ' ਨੂੰ ਅਨੁਭਵ ਕਰਾਉਣ ਪ੍ਰਤੀ ਕਾਰਜਸ਼ੀਲ ਹਨ। ਸਾਹਿਤ

ਅਧਿਐਨਕਾਰਾਂ ਦੇ ਵਿਆਖਿਆ ਵਿਸ਼ਲੇਸ਼ਣ ਦੇ 'ਗੰਭੀਰ ਸੰਵਾਦ' ਨੂੰ ਜਨਮ ਦਿੱਤਾ ਹੈ ਕਿਉਂਕਿ ਅਜੋਕੇ ਸੂਚਨਾ ਸੰਚਾਰ ਸਾਧਨਾਂ ਦੀ ਆਮਦ ਨੇ ਨਵੀਨ ਕਿਸਮ ਦੀਆਂ ਚੁਣੌਤੀਆਂ ਸਾਡੇ ਸਾਹਮਣੇ ਦਰਪੇਸ਼ ਕੀਤੀਆਂ ਹਨ। ਅਜੇ ਤਾਂ ਪੂਰਵ ਵਿਸ਼ਲੇਸ਼ਣ ਦੀ ਸਥਿਤੀ ਹੀ ਮੁਢਲੀ ਅਵਸਥਾ ਵਿਚ ਹੈ ਤੇ ਉਥੇ ਨਵੀਨ ਆਧੁਨਿਕ ਚਿੰਤਨ ਵਿਧੀ ਦੇ ਸਾਹਮਣੇ 'ਗੁਰਬਾਣੀ' ਦੇ ਅਧਿਐਨਕਾਰ ਲਈ ਕਿੰਨ੍ਹਾਂ ਕਿੰਨ੍ਹਾਂ ਚੁਣੌਤੀਆਂ ਦੇ ਦਰਪੇਸ਼ ਹੋਣਾ ਪਵੇਗਾ, ਇਹ ਅਤਿ ਵਿਚਾਰਨਾ ਵਾਲਾ ਵਿਸ਼ਾ ਹੈ।

ਗੁਰਬਾਣੀ ਮੂਲ ਰੂਪ ਵਿਚ ਬੋਲ ਜਾਂ ਉਚਾਰ ਨਾਲ ਸੰਬੰਧਿਤ ਹੈ। ਇਸ ਦੀ ਰਚਨਾ (text) ਖਾਮੋਸ਼ ਲਿਖਤ ਰੂਪ ਵਿਚ ਨਾ ਹੋ ਕਦੇ ਵਿਸ਼ਿਸ਼ਟ ਉਚਾਰ ਮੁਖਤਾ ਦੀ ਧਾਰਣੀ ਹੈ। ਇਸ ਰਚਨਾ ਦੀ ਖ਼ੂਬੀ ਇਸ ਦੇ ਜੀਵਿੰਤ ਤੇ ਸੰਚਾਰਮੁਖੀ ਹੋਣ ਵਿਚ ਹੈ। ਇਸ ਦਾ ਕਿਰਿਆਸ਼ੀਲ ਸੰਚਾਰਿਤ ਸਰੂਪ ਬਾਣੀ ਦੇ ਵਿਸ਼ਿਸ਼ਟ ਪ੍ਰਬੰਧ ਅਤੇ ਵਿਭਿੰਨ ਹਵਾਲਿਆਂ ਦੇ ਸੰਕੇਤ ਲਿਖਤ ਰੂਪ ਦੇ ਸਧਾਰਣ ਪਾਠ ਰਚਨਾ ਤੋਂ ਹੀ ਉਪਲਬਧ ਹੋ ਜਾਂਦਾ ਹੈ। ਬਾਣੀ ਦਾ ਸੰਚਾਰ ਵਿਧਾਨ ਜਿਥੇ ਬਾਣੀ ਦੇ ਰੂਪ ਵਿਚ ਵੱਖ-ਵੱਖ ਸੰਚਾਰ ਜੁਗਤਾਂ (ਕਾਵਿ, ਸੰਗੀਤ, ਲੋਕਯਾਨ ਅਤੇ ਭਾਸ਼ਾ) ਦਾ ਧਾਰਨੀ ਹੈ ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਵਿਭਿੰਨ ਸੰਕੇਤ ਸਿਰਲੇਖਾਂ ਦੇ ਬਾਹਰੀ ਸਰੂਪ ਅਤੇ ਅੰਤਰਗਤ ਸੰਚਾਰ ਵਿਧੀਆਂ ਦੁਆਰਾ ਨਿਯੰਤ੍ਰਿਤ ਅਤੇ ਅਨੁਸ਼ਾਸ਼ਨਬੱਧ ਹੋ ਕੇ ਕਾਰਜਸ਼ੀਲ ਹੋ ਰਿਹਾ ਹੈ। ਇਸ ਸਮੁੱਚੀ ਸੰਚਾਰ ਪ੍ਰਕਿਰਿਆ ਦੇ ਅੰਤਰਗਤ ਸੰਚਾਰਕ ਉਪਕਰਣ ਸਮਿਲਿਤ ਅਤੇ ਸੰਯੁਕਤ ਰੂਪ ਵਿਚ ਸਹਾਇਕ ਹੋ ਕੇ ਬਾਣੀ ਸੰਦੇਸ਼ ਨੂੰ ਸੰਚਾਰਿਤ ਕਰ ਰਹੇ ਹਨ। ਬਾਣੀ ਦਾ ਸੰਦੇਸ਼ ਮਨੁੱਖ ਲਈ ਹੈ ਜਿਸ ਵਿਚ ਧਰਮ, ਦਰਸ਼ਨ, ਮਨੁੱਖੀ ਚਿੰਤਨ ਅਤੇ ਚੇਤਨਾ ਦਾ ਯਥਾਰਥ ਬੋਧ ਹੈ। ਇਸ ਦਾ ਸਮੁੱਚਾ ਭਾਵ ਬੋਧ ਸਰਬ ਕਾਲਿਕ ਹੈ ਜਿਸ ਦਾ ਸਿੱਧਾ ਸਰੋਕਾਰ ਮਨੁੱਖ ਨੂੰ ਸੰਸਾਰ ਵਿਚ ਰਹਿੰਦਿਆਂ ਆਤਮ ਬੋਧ ਕਰਾਉਣ ਪ੍ਰਤਿ ਰੁਚਿਤ ਹੈ।

ਗੁਰਬਾਣੀ ਦੇ ਸਾਧਾਰਣ 'ਪਾਠ' ਤੋਂ ਆਰੰਭ ਕਰੀਏ ਤਾਂ ਗੁਰਬਾਣੀ ਵਿਚ 'ਸ਼ਬਦ' ਇਸ ਦੀ ਪ੍ਰਮੁੱਖ ਇਕਾਈ ਹੈ ਜੋ ਕਿ ਸੰਚਾਰ ਪ੍ਰਬੰਧ ਵਿਚ ਕੇਂਦਰੀ ਸੰਚਾਲਿਕ ਸ਼ਕਤੀ ਵਜੋਂ ਵਿਦਮਾਨ ਹੈ। ਇਹ ਬਾਣੀ ਸੰਦੇਸ਼ ਦੇ ਸੰਚਾਰਣ ਦਾ ਪ੍ਰਮੁੱਖ ਮਾਧਿਅਮ ਹੈ। ਬਾਣੀ ਸੰਦੇਸ਼ ਨੇ 'ਸ਼ਬਦ' ਤੋਂ ਪ੍ਰਾਰੰਭ ਹੋ ਕੇ 'ਸ਼ਬਦ' ਤੇ ਪੁੱਜ ਕੇ ਸੰਪੂਰਨ ਹੋਣਾ ਹੈ ਅਤੇ ਅੰਤਿਮ ਪ੍ਰਾਪਤੀ ਦੇ ਰੂਪ ਵਿਚ ਸ਼ਬਦ ਨੇ ਹੀ ਅੰਗੀਕਾਰ ਹੋਣਾ ਹੈ। ਇਸ ਸੰਬੰਧ ਵਿਚ ਬਾਣੀ ਅੰਤਰਨਿਹਤ ਅਨੇਕ ਹਵਾਲੇ ਪ੍ਰਾਪਤ ਹੁੰਦੇ ਹਨ।[7] ਇਸ ਪ੍ਰਕਾਰ ਸ਼ਬਦ ਬਹੁ-ਪਸਾਰੀ ਅਤੇ ਬਹੁ-ਪ੍ਰਭਾਵੀ ਹੋਣ ਦੇ ਨਾਲ ਸਮੁੱਚ ਵਿਚ ਬੱਝਾ ਹੋਇਆ ਹੈ।

ਸ਼ਬਦ ਦਾ ਸੂਖ਼ਮ ਸਰੂਪ ਧੁਨੀ ਹੈ ਜੋ ਸਾਰੇ ਬ੍ਰਹਿਮੰਡ ਵਿਚ ਵਿਆਪਕ ਹੈ। ਸਾਧਾਰਣ ਤੌਰ ਤੇ ਕਿਸੇ ਵਸਤੂ ਦਾ ਯਥਾਰਥ ਰੂਪ ਵਿਚ ਬੋਧ ਕਰਾਉਣ ਵਾਲੀ ਧੁਨੀ ਨੂੰ ਸ਼ਬਦ ਦਾ ਆਹਤ ਰੂਪ ਕਿਹਾ ਜਾਂਦਾ ਹੈ ਜਦੋਂ ਕਿ ਇਹ ਅਨਾਹਤ ਰੂਪ ਵਿਚ ਨਿਰੰਤਰ ਸ੍ਵੈਚਲਿਤ ਹੈ ਜਿਸ ਦਾ ਬੋਧ ਅਧਿਆਤਮਕ ਗਿਆਨ ਦੁਆਰਾ ਹੋਣਾ ਹੈ। ਇਹ ਧੁਨੀ ਸਾਰੀ ਸ਼੍ਰਿਸਟੀ ਵਿਚ ਜੋਤਿ ਰੂਪ ਵਿਚ ਵਰਤ ਰਹੀ ਹੈ।[8]

ਬਾਣੀ ਸਮੁੱਚੇ ਬ੍ਰਹਿਮੰਡ ਵਿਚ ਵਿਆਪਕ ਇਕ ਸਿਸਟਮ ਨੂੰ ਸਿਰਜ ਰਹੀ ਹੈ। ਸ਼ਬਦ ਇਸ ਸਿਸਟਮ ਵਿਚ 'ਚਿਹਨ' ਰੂਪ ਵਿਚ ਵਰਤ ਰਿਹਾ ਹੈ। ਸਭਿਆਚਾਰਕ ਸਾਂਸਕ੍ਰਿਤਕ ਪਰਿਪੇਖ ਵਿਚ 'ਸ਼ਬਦ' ਮਨੁੱਖ ਨੂੰ ਪ੍ਰਕਿਰਤੀ ਤੋਂ ਸੰਸਕ੍ਰਿਤੀ ਵਿਚ ਪ੍ਰਵੇਸ਼ ਕਰਵਾਉਣ ਵਾਲਾ ਮਾਧਿਅਮ ਹੈ। ਸ਼ਬਦ ਦੇ ਅਰਥ ਉਸ ਦੀ ਸੰਰਚਨਾ ਵਿਚ ਨਿਹਤ ਨਹੀਂ ਬਲਕਿ ਉਸ ਸਮਾਜ ਦੀ ਸਾਂਸਕ੍ਰਿਤਕ ਚੇਤਨਾ ਦੀ ਸੰਰਚਨਾ ਵਿਚ ਪਏ ਹੁੰਦੇ ਹਨ। ਜਿਸ ਦੁਆਰਾ ਉਸ ਦਾ ਬੋਧ ਹੋਣਾ ਹੈ। ਸਭਿਆਚਾਰਕ ਸੰਰਚਨਾ ਦੀ ਤਬਦੀਲੀ ਦੁਆਰਾ ਇਹ ਅਰਥ ਖ਼ੁਦ-ਬ-ਖ਼ੁਦ ਰੂਪਾਂਤਰਿਤ ਹੋ ਨਵੀਨ ਅਰਥਾਂ ਵੱਲ ਰੁਚਿਤ ਹੋ ਜਾਂਦੇ ਹਨ। ਬਾਣੀ ਅੰਤਰਨਿਹਤ 'ਸ਼ਬਦ' ਆਪਣੇ ਸੰਕਲਪਾਤਮਿਕ ਅਰਥਾਂ ਸਹਿਤ ਵਿਸ਼ੇਸ਼ ਰੂਪ ਵਿਚ ਕਾਰਜਸ਼ੀਲ ਹੁੰਦਾ ਹੈ।

ਅਧਿਆਤਮਿਕ ਅਨੁਭਵ ਦਾ ਬੋਧ ਕਰਵਾਉਣ ਵਾਲੀ ਰਚਨਾ ਵਿਭਿੰਨ ਸਾਰਥਕ ਸੰਕਲਪਾਤਮਿਕ ਇਕਾਈਆਂ ਦੀ ਸੰਰਚਨਾ ਦਾ ਸਮੁੱਚ ਰੂਪ ਹੈ। ਭਾਵ ਇਹ ਕਿ ਵਿਭਿੰਨ ਸੰਕਲਪਾਤਮਿਕ ਇਕਾਈਆਂ ਸੰਯੁਕਤ ਰੂਪ ਵਿਚ ਕਾਰਜਸ਼ੀਲ ਹੋ ਇਕ ਸਾਰਥਕ ਸਰੂਪ ਵਿਚ ਨਿਰਮਿਤ ਹੁੰਦੀਆਂ ਹਨ ਤਾਂ ਉਹ 'ਸ਼ਬਦ' ਨੂੰ ਚਿਹਨ ਰੂਪ ਵਿਚ ਪ੍ਰਗਟ ਕਰਦੀਆਂ ਹਨ। ਇਸ ਦਾ ਪ੍ਰਤੱਖ ਪ੍ਰਮਾਣ ਬਾਣੀ ਦੇ ਆਰੰਭ ਵਿਚ ਮੂਲਮੰਤ੍ਰ ਤੋਂ ਹੀ ਵੇਖਿਆ ਜਾ ਸਕਦਾ ਹੈ:

*ੴ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥*



ਏਥੇ 'ਸ਼ਬਦ' 'ਬ੍ਰਹਮ' ਦਾ ਚਿਹਨਕ ਰੂਪ ਹੈ। ਖਾਲਕ ਦਾ ਹੁਕਮੀ ਆਦੇਸ਼ ਸ਼ਬਦ ਦੇ ਇਸ ਚਿਹਨਕ ਰੂਪ ਦੁਆਰਾ ਸੰਚਾਰਿਤ ਹੋ ਰਿਹਾ ਹੈ। ਪਰੰਤੂ ਸ਼ਬਦ ਕੋਈ 'ਭਾਸ਼ਕ' ਚਿਹਨ ਨਹੀਂ ਬਲਕਿ ਸਮੂਹ ਇਕਾਈਆਂ ਦੀ ਸੰਰਚਨਾ ਦਾ ਸਮੁੱਚ ਹੈ। ਭਾਵ ਇਹ ਹੈ ਕਿ 'ਸ਼ਬਦ' ਨਿਰੋਲ ਸ਼ਬਦ ਨਾ ਹੋ ਕੇ ਗੁਰੂ ਦਾ ਪ੍ਰਵਚਨ ਹੈ। ਇਹ ਗੁਰੂ ਦਾ ਸੰਦੇਸ਼ ਹੈ। ਜੋ ਸਮੂਹ ਲੋਕਾਈ ਨੂੰ ਸਮੁੱਚੇ ਸਾਂਸਕ੍ਰਿਤਕ ਪਰਿਪੇਖ ਵਿਚ ਉਸ ਦੀ ਹੋਂਦ ਅਤੇ ਸਾਰ ਪ੍ਰਤੀ ਚੇਤੰਨ ਕਰ ਰਿਹਾ ਹੈ। ਇਸ ਚੇਤੰਨਤਾ ਦੁਆਰਾ ਮਨੁੱਖ ਪਰਮਸਤਿ ਦੇ ਅਨੁਭਵ ਅਤੇ ਬੋਧ ਪ੍ਰਾਪਤ ਕਰਨ ਲਈ ਯਤਨਸ਼ੀਲ ਹੁੰਦਾ ਹੈ ਕਿਉਂ ਜੋ ਗੁਰਬਾਣੀ ਸਿੱਧੇ ਤੌਰ 'ਤੇ ਲੋਕਾਂ ਦੀ ਜੀਵਨ ਜਾਚ ਨਾਲ ਸੰਬੰਧਿਤ ਹੈ ਜੋ ਹਸਦਿਆਂ, ਖੇਡੰਦਿਆਂ ਪਹਿਨੰਦਿਆਂ ਵਿਚੇ ਹੋਵੇ ਮੁਕਤ ਦੇ ਸਿਧਾਂਤ ਦਾ ਪਾਲਣ ਕਰਦੀ ਹੈ। ਜਦੋਂ ਅਸੀਂ ਗੁਰਬਾਣੀ ਨੂੰ ਕੇਵਲ ਮੱਧਕਾਲੀਨ ਚੇਤਨਾ ਜਾਂ ਸਮਕਾਲੀ ਚੇਤਨਾ ਦੇ ਪ੍ਰਸੰਗ ਵਿਚ ਵੇਖਦੇ ਹਾਂ ਤਾਂ ਇਸ ਦੀ ਅਨੁਭਵ ਬੋਧ, ਗਿਆਨ ਵਿਗਿਆਨ ਦੇ ਵਰਤਮਾਨ ਮਾਹੌਲ ਵਿਚ ਜਿਉ ਰਹੇ ਮਨੁੱਖ ਨੂੰ ਓਪਰਾ ਜਾਪਦਾ ਹੈ ਕਿਉਂਕਿ ਪਰਾਭੌਤਿਕ ਸਤਿ ਅਤੇ ਭੌਤਿਕ ਦੇ ਯਥਾਰਥ ਵਿਚ ਵਰਤਮਾਨ ਸਮੇਂ ਕੋਈ ਸਾਂਝ ਨਜ਼ਰ ਨਹੀਂ ਆਉਂਦੀ। ਪਰੰਤੂ ਗੁਰਬਾਣੀ ਨੂੰ ਸੰਚਾਰ ਨਾਲ ਜੋੜ ਕੇ ਵੇਖਿਆਂ ਇਸ ਦਾ ਇਕ ਸੁਨਿਸ਼ਚਿਤ ਸਿਸਟਮ ਨਜ਼ਰ ਆਉਂਦਾ ਹੈ ਕਿਉਂਕਿ ਗੁਰਬਾਣੀ ਦਾ ਸੰਚਾਰ ਪ੍ਰਬੰਧ ਸਵੈ-ਰਚਿਤ ਸਵੈ-ਅਨੁਸ਼ਾਸ਼ਿਤ ਵਿਗਿਆਨ ਹੈ ਜਿਸ ਦਾ ਸਿੱਧਾ ਸਰੋਕਾਰ ਲੋਕਾਂ ਨਾਲ ਹੈ। ਲੋਕ ਭਾਵੇਂ ਕਿਸੇ ਵੀ ਸਮੇਂ ਦੀ ਹਦੂਦ ਵਿਚ ਜਿਉ ਰਹੇ ਹੋਣ, ਗੁਰਬਾਣੀ ਸੰਦੇਸ਼ ਦਾ ਸਤਿ ਉਹਦੇ ਨਾਲ ਸਿੱਧੇ ਤੌਰ 'ਤੇ

ਸੰਬੰਧਿਤ ਹੈ। ਜ਼ਰੂਰਤ ਹੈ ਇਸ ਦੀ ਸਮੁੱਚੇ ਸੰਚਾਰ ਸਿਸਟਮ ਨੂੰ ਸਮਝਣ ਤੇ ਉਸ ਨੂੰ ਅਜੋਕੇ ਗਿਆਨ ਵਿਗਿਆਨ ਦੇ ਤਕਨੀਕੀ ਮੁਹਾਵਰੇ ਵਿਚ ਪਰਿਵਰਤਤ ਕਰਦਿਆਂ ਪੁਨਰ ਪਰਿਭਾਸ਼ਤ ਕਰਨ ਦੀ।

ਵਰਤਮਾਨ ਸਮੇਂ ਆਧੁਨਿਕ ਸੰਚਾਰ ਸਾਧਨਾਂ ਦੇ ਆਉਣ ਨਾਲ ਸਮਾਜਕ ਸਾਂਸਕ੍ਰਿਤਕ ਪ੍ਰਵੇਸ਼ ਵਿਚ ਪਰਿਵਰਤਨ ਲਾਜ਼ਮੀ ਹੈ। ਇਸ ਕਰਕੇ ਗੁਰਬਾਣੀ 'ਅਧਿਐਨ' ਪ੍ਰਤੀ ਸੁਚੇਤ ਹੋਣਾ ਅਤਿ ਅਨਿਵਾਰਯ ਪ੍ਰਤੀਤ ਹੁੰਦਾ ਹੈ ਕਿਉਂਕਿ ਪ੍ਰਯੁਕਤ ਸੰਚਾਰ ਸਾਧਨਾਂ ਵਿਚ ਗੁਰਬਾਣੀ ਦਾ ਮੂਲ ਪਾਠ, ਉਚਾਰਣ, ਇਸ ਦੀ ਮੂਲ ਭਾਵਨਾ ਦੇ ਗੁਆਚਣ ਦਾ ਖਦਸ਼ਾ ਹੈ। ਅਜੇ ਤਾਂ ਕੰਪਿਊਟਰ ਵਿਚ ਕੇਵਲ ਗੁਰਮੁਖੀ ਲਿੱਪੀ ਦਾ ਲਿਪੀਅਾਂਤਰਣ ਹੈ ਜਿਸ ਨੇ ਕੇਵਲ ਅੰਗਰੇਜ਼ੀ ਤੋਂ ਪੰਜਾਬੀ ਵਿਚ ਕਿਸੇ ਵੀ (text) ਨੂੰ ਲਿਪੀਅਾਂਤਰਣ ਕਰਨਾ ਹੈ। ਉਸ ਲਈ ਵੀ ਸਾਡੇ ਕੋਲ ਉਪਯੁਕਤ ਅਤੇ ਸਾਰਥਕ ਉਪਕਰਣਾ ਦੀ ਘਾਟ ਹੈ।

ਜ਼ਰੂਰਤ ਹੈ ਆਧੁਨਿਕ ਸੰਚਾਰ ਤਕਨੀਕਾਂ ਨੂੰ ਸਮਝਦਿਆਂ ਇਸ ਪ੍ਰਤੀ ਚੇਤੰਨ ਹੋਣ ਦੀ ਤਾਂ ਜੋ ਰਚਨਾ (text) ਦੀ ਮੂਲ ਭਾਵਨਾ ਅਤੇ ਉਸ ਵਿਚਲੀਆਂ ਅਸੀਮ ਸਮਰਥਾਵਾਂ ਸਹਿਤ ਉਸ ਦਾ ਸੰਚਾਰ ਸੁਨਿਸ਼ਚਿਤ ਹੋ ਸਕੇ ਕਿਉਂਕਿ ਇਥੇ ਸੰਚਾਰ ਕਿਸੇ ਇਕ ਵਿਸ਼ੇਸ਼ ਖਿੱਤੇ ਜਾਂ ਵਰਗ ਨਾਲ ਸੰਬੰਧਿਤ ਨਾ ਹੋ ਕੇ ਸਮੁੱਚੇ ਸੰਸਾਰ ਤੇ ਚਿੰਤਨ ਅਤੇ ਬੋਧ ਨਾਲ ਬੱਝਿਆ ਹੋਇਆ ਹੈ ਜੋ ਕਿ ਆਉਣ ਵਾਲੀਆਂ ਪੀੜ੍ਹੀਆਂ ਦੀ ਭਵਿੱਖਾਰਥੀ ਸੰਭਾਵਨਾਵਾਂ ਨਾਲ ਅੰਤਰ ਸੰਬੰਧਿਤ ਹੈ। ਇਸ ਲਈ ਸੰਭਵ ਹੈ ਕਿ ਸੁਚੇਤ ਪੱਧਰ 'ਤੇ ਇਸ ਪ੍ਰਤੀ ਕਾਰਜ ਕੀਤਾ ਜਾਵੇ ਅਤੇ ਇਹ ਪ੍ਰਕਿਰਿਆ ਅਤੇ ਪ੍ਰਕਾਰਜ ਵਿਅਕਤੀਗਤ ਨਾ ਹੋ ਕੇ ਸਮੂਹਕ ਪੱਧਰ 'ਤੇ ਕਾਰਜਸ਼ੀਲ ਹੋਣਾ ਸੰਭਵ ਹੈ।



ਗੁਰਬਾਣੀ ਦੇ ਸੰਦੇਸ਼ ਨੂੰ ਜੇਕਰ ਬ੍ਰਹਿਮੰਡੀ ਸੰਚਾਰ ਸਾਧਨਾਂ ਦੁਆਰਾ ਮਾਨਵ ਅਤੇ ਸਮਾਜ ਦੀ ਸਿਰਜਣਾ ਹਿਤ ਵਰਤਿਆ ਜਾਵੇਗਾ ਤਾਂ ਵਰਤਮਾਨ ਵਿਚ ਇਸ ਦੀ ਸਾਰਥਕਤਾ ਹੋਰ ਪ੍ਰਬਲ ਰੂਪ ਵਿਚ ਪ੍ਰਤੱਖ ਹੋਵੇਗੀ। ਜ਼ਰੂਰਤ ਹੈ ਪਰੰਪਰਾ ਅਤੇ ਵਿਰਸੇ ਨੂੰ ਸਹੇਜਦਿਆਂ ਅਜੋਕੇ ਸ਼ਬਦ ਸਭਿਆਚਾਰ ਦੇ ਅੰਤਰਗਤ ਇਸ ਨੂੰ ਸਮਝਣ ਅਤੇ ਬੁੱਝਣ ਦੀ। ਨਵੀਨ ਤਕਨੀਕੀ ਸਾਧਨਾਂ ਅਤੇ ਕੰਪਿਊਟਰ ਦੀ ਆਮਦ ਨਾਲ ਵਰਤਮਾਨ ਸਮੇਂ ਦੀ ਲੋੜ ਅਨੁਸਾਰ ਜੇਕਰ ਗੁਰਬਾਣੀ ਦੇ ਵਿਗਿਆਨਕ ਸੰਚਾਰ ਸਿਸਟਮ ਨੂੰ ਇਸ ਪਹੁੰਚ ਵਿਧੀ ਦੇ ਅੰਤਰਗਤ ਰੱਖ ਕੇ ਗ੍ਰਹਿਣ ਕੀਤਾ ਜਾਵੇ ਤਾਂ ਇਸ ਪ੍ਰਬੰਧ ਦੇ ਚਿੰਤਨ ਅਤੇ ਅਨੁਭਵ ਬੋਧ ਦੀਆਂ ਅਨੇਕ ਬਹੁ-ਸਮਰਥਾਵਾਂ ਦੇ ਦ੍ਰਿਸ਼ਮਾਨ ਹੋਣ ਦੀ ਆਸ ਹੈ ਜਿਸ ਦੁਆਰਾ ਪਾਠ ਰਚਨਾ ਦੇ ਭਾਵ ਬੋਧ ਅਤੇ ਅਰਥ ਉਤਪਾਦਨਾ ਦੀਆਂ ਬਹੁ-ਪਰਤੀ ਬਹੁ-ਪਾਸਾਰੀ ਪ੍ਰਕ੍ਰਿਆਵਾਂ ਨੂੰ ਸਥਾਪਿਤ ਰੂਪ ਵਿਚ ਜਾਣਿਆ ਤੇ ਬੁੱਝਿਆ ਜਾ ਸਕਦਾ ਹੈ।

**ਹਵਾਲੇ**

1. **ਆਦਿ ਗ੍ਰੰਥ**, ਮਹਲਾ ੧, ਪੰਨਾ 48.
2. ਉਹੀ, ਪੰਨਾ 628.
3. ਉਹੀ, ਪੰਨਾ
4. ਉਹੀ, ਮਹਲਾ ੫, ਪੰਨਾ 274.
5. ਉਹੀ, ਮਹਲਾ ੧, ਪੰਨਾ 722.
6. ਉਹੀ, ਮਹਲਾ ੪, ਪੰਨਾ 982.
7. - ਉਤਪਤਿ ਪਰਲਉ ਸਬਦੇ ਹੋਵੈ॥
   ਸਬਦੇ ਹੀ ਫਿਰ ਉਪਤਿ ਹੋਵੈ॥ ਮਹਲਾ ੩, ਪੰਨਾ 11.
   - ਸਭ ਮਹਿ ਸਬਦੁ ਵਰਤੈ ਪ੍ਰਭੁ ਸਾਚਾ॥ ਮਹਲਾ ੧, ਪੰਨਾ 257.
   - ਸਭ ਭਰਾ ਸਬਦੁ ਵਰਤੇ ਉਪਾਵਣਹਾਰਿਆ॥ ਮਹਲਾ ੪, ਪੰਨਾ 642.
   - ਸਬਦੇ ਹੀ ਠਾਉ ਉਪਜੇ ਸਬਦੇ ਮੇਲਿ ਮਿਲਾਇਆ॥ ਮਹਲਾ ੪, ਪੰਨਾ 682.
9. ਸੁ ਸਬਦੁ ਨਿਰੰਤਰਿ ਨਿਜ ਘਰ ਆਵੈ॥
   ਤ੍ਰਿਭਵਣ ਜੋਤਿ ਸਬਦਿ ਲਹੈ॥ ਮਹਲਾ ੧, ਪੰਨਾ 945.

# ਇੱਕੀਵੀ ਸਦੀ ਵਿਚ ਸਿੱਖ ਧਰਮ ਦੀ ਪ੍ਰਸੰਗਿਕਤਾ

*ਇੰਦਰਜੀਤ ਸਿੰਘ ਵਾਸੂ*

ਇੱਕੀਵੀਂ ਸਦੀ ਦਾ ਸੰਸਾਰ ਬਹੁ-ਸਭਿਆਚਾਰਕ, ਗਿਆਨ 'ਤੇ ਆਧਾਰਿਤ ਤੇ ਵਿਸ਼ਵਮਈ ਪ੍ਰਵਿਰਤੀ ਵਾਲਾ ਹੈ। ਇਹ ਕਈ ਵਾਹਦਿਆਂ, ਵੰਗਾਰਾਂ ਅਥਵਾ ਚੁਣੌਤੀਆਂ ਨਾਲ ਭਰਪੂਰ ਹੈ। ਕੁਲ ਸੰਸਾਰ ਨੈੱਟਵਰਕ ਵਿਚ ਬੰਦ ਹੋ ਕੇ, ਇਕ ਗੋਲਾਕਾਰ ਦਾ ਰੂਪ ਬਣ ਗਿਆ ਹੈ। ਹੁਣ ਮਨੁੱਖ ਦਾ ਵਾਹ ਕੰਪਿਊਟਰਾਂ, ਸੰਵੇਦਨਸ਼ੀਲ ਪ੍ਰਣਾਲੀਆਂ ਤੇ ਸੰਕੇਤਕ ਸੂਚਨਾਵਾਂ ਨਾਲ ਪੈਂਦਾ ਹੈ। ਅਤਿ ਨਵੀਨ ਧਰਮ ਹੋਣ ਕਾਰਨ, ਸਿੱਖ ਧਰਮ ਦੀ ਵਿਸ਼ਵ-ਦ੍ਰਿਸ਼ਟੀ ਤੇ ਸਿੱਧਾਂਤਕ ਸਰਬਕਾਲੀਨ ਸਮਰਥਾ ਵਾਲੇ ਹਨ। ਸਿੱਖ ਗੁਰੂ ਸਾਹਿਬਾਨ ਨੇ ਧਰਮ ਦੇ ਸੰਕਲਪ ਦੀ ਪੁਨਰ-ਸਿਰਜਨਾ ਕੀਤੀ ਤੇ ਇਸ ਦੇ ਆਦਰਸ਼ਾਂ ਵਿਚ ਵਿਸ਼ਵਵਿਆਪੀ ਦ੍ਰਿਸ਼ਟੀਕੋਣ, ਸਮਾਜਕ ਜ਼ਿੰਮੇਵਾਰੀ ਦੀ ਚੇਤਨਾ, ਸ਼ਕਤੀਸ਼ਾਲੀ ਸ਼ਖ਼ਸੀਅਤ ਦੀ ਉਸਾਰੀ, ਰਾਜਨੀਤਕ ਤੇ ਸਮਾਜਕ ਜਬਰ ਤੋਂ ਮੁਕਤੀ, ਮਿਥਿਕ ਯੁਗਾਂ ਦੀ ਵੰਡ ਦਾ ਖ਼ਾਤਮਾ ਤੇ ਵਰਤਮਾਨ ਦੀ ਸੰਭਾਲ ਆਦਿ ਪੱਖਾਂ ਨੂੰ ਸ਼ਾਮਿਲ ਕੀਤਾ। ਉਨ੍ਹਾਂ ਨੇ ਸਿੱਖ ਧਰਮ ਨੂੰ ਵਿਗਿਆਨਕ ਦ੍ਰਿਸ਼ਟੀ ਪ੍ਰਦਾਨ ਕੀਤੀ ਜਿਸ ਨਾਲ ਇਹ ਯੁੱਗ ਦੀਆਂ ਸਮੱਸਿਆਵਾਂ ਨੂੰ ਨਜਿੱਠਣ ਵਿਚ ਸਮਰੱਥ ਹੋ ਗਿਆ।

ਮੇਰੇ ਇਸ ਖੋਜ-ਪੱਤਰ ਦਾ ਵਿਸ਼ਾ ਇੱਕੀਵੀਂ ਸਦੀ ਵਿਚ ਸਿੱਖ ਧਰਮ ਦੀ ਪ੍ਰਾਸੰਗਿਕਤਾ ਦਾ ਅਧਿਐਨ ਪੇਸ਼ ਕਰਨਾ ਹੈ। ਅਜੋਕੇ ਸਮੇਂ ਵਿਚ ਇਸ ਸਮੇਂ ਦੀ ਵਿਸ਼ੇਸ਼ ਮਹਾਨਤਾ ਹੈ ਕਿਉਂਕਿ ਇਸ ਦੀ ਜਾਣਕਾਰੀ ਨਾਲ ਸਿੱਖ ਧਰਮ ਦੇ ਵਿਰਸੇ ਦੀ ਮਹਾਨਤਾ ਦਾ ਪਤਾ ਲੱਗ ਸਕਦਾ ਹੈ। ਇਸ ਵਿਸ਼ੇ ਤੇ ਚਿੰਤਨ ਕਰਨ ਨਾਲ ਹੇਠ ਲਿਖੇ ਵਿਚਾਰਗੋਚਰੇ ਪੱਖ ਉਭਰਦੇ ਹਨ।

1. *ਸਿੱਖ ਧਰਮ ਇਕ ਵਿਗਿਆਨਕ ਧਰਮ*
2. *ਇੱਕੀਵੀਂ ਸਦੀ ਦੀਆਂ ਪ੍ਰਮੁੱਖ ਸਮੱਸਿਆਵਾਂ ਤੇ ਸਮਾਧਾਨ*
3. *ਸਿੱਖ ਧਰਮ ਦੀਆਂ ਆਪਣੀਆਂ ਚੁਣੌਤੀਆਂ*

## (1) ਸਿੱਖ ਧਰਮ ਇਕ ਵਿਗਿਆਨਕ ਧਰਮ

ਇੱਕੀਵੀਂ ਸਦੀ ਵਿਗਿਆਨਕ ਦ੍ਰਿਸ਼ਟੀਕੋਣ ਦੇ ਬੋਲਬਾਲੇ ਦੀ ਸਦੀ ਹੈ। ਗੁਰੂ ਨਾਨਕ ਦੇਵ ਜੀ ਨੇ ਇਕ ਵਿਗਿਆਨਕ ਖੋਜੀ ਦੇ ਸੁਭਾ ਤੇ ਪ੍ਰਕਿਰਤੀ ਨੂੰ ਆਪਣੇ ਇਕ ਕਥਨ 'ਖੋਜੀ ਉਪਜੈ ਬਾਦੀ ਬਿਨਸੇ'[1] ਵਿਚ ਦਰਸਾਇਆ ਹੈ ਕਿ ਉਹ ਸੱਚ ਦਾ ਅਭਿਲਾਸ਼ੀ ਹੁੰਦਾ

ਹੈ ਤੇ ਸਿਰਜਨਾਤਮਕ ਰੁਚੀਆਂ ਵਾਲਾ ਨਵੇਂ ਦਿਸਹੱਦਿਆਂ ਦਾ ਢੂੰਡਾਊ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਰਾਹੀਂ ਚਲਾਏ ਧਰਮ ਦੇ ਵਿਗਿਆਨਕ ਪ੍ਰਸੰਗ ਨੂੰ ਸਮਝਣ ਲਈ ਹੇਠ ਲਿਖੇ ਪੱਖ ਸਾਰਥਕ ਹਨ:

## 1. ਬ੍ਰਹਿਮੰਡ ਦੀ ਸਿਰਜਨਾ

ਗੁਰੂ ਨਾਨਕ ਦੇਵ ਜੀ ਅਨੁਸਾਰ ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਅਰਬਾਂ ਖਰਬਾਂ ਸਾਲ ਤਕ ਧੁੰਧੂਕਾਰ ਅਥਵਾ ਹਨੇਰਾ ਛਾਇਆ ਹੋਇਆ ਸੀ। ਰੱਬ ਆਪ ਹੀ ਅਫੁਰ ਤਾੜੀ ਵਿਚ ਬਿਰਾਜਮਾਨ ਸੀ। ਜਿਵੇਂ

*ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮ ਅਪਾਰਾ॥*
*ਨਾ ਦਿਨੁ ਰੈਨਿ ਨ ਚੰਦ ਨ ਸੂਰਜੁ, ਸੁੰਨ ਸਮਾਧ ਲਗਾਇਦਾ॥*[2]

ਵਿਗਿਆਨ ਅਨੁਸਾਰ ਵੀ ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਦਾ ਸਮਾਂ ਇਕ ਘੁੱਪ ਅੰਧਕਾਰ ਦੀ ਨਿਆਈਂ ਸੀ। ਇਸ ਸਮੇਂ ਸ਼ਕਤੀ ਦਾ ਅਥਾਹ ਸਮੁੰਦਰ ਅਥਵਾ ਮਹਾਂ-ਤਤ ਅੰਡਾਕਾਰ ਸ਼ਕਲ ਦਾ ਸੀ ਤੇ ਜੋ ਭਖਦੇ ਹੋਏ ਅੱਗ ਦੇ ਗੋਲੇ ਦਾ ਰੂਪ ਸੀ। ਇਸ ਗੋਲੇ ਵਿਚ ਹੋਏ ਧਮਾਕੇ ਮਗਰੋਂ ਸ਼ਕਤੀ ਨੇ ਮਾਦੇ ਵਿਚ ਬਦਲਨਾ ਸ਼ੁਰੂ ਕਰ ਦਿੱਤਾ ਤੇ ਅੱਧੇ ਘੰਟੇ ਅੰਦਰ ਸਾਰੇ ਤੱਤ ਹੋਂਦ ਵਿਚ ਆ ਗਏ।[3] ਗੈਸ ਰੂਪੀ ਮਾਦੇ ਦੇ ਇਸ ਧੁੰਧੂਕਾਰ ਤੋਂ ਸੂਰਜ, ਤਾਰੇ ਤੇ ਧਰਤੀਆਂ ਨੇ ਜਨਮ ਲੈਣਾ ਸ਼ੁਰੂ ਕਰ ਦਿੱਤਾ। ਗੁਰਬਾਣੀ ਵਿਚ ਉਪਰੋਕਤ ਧਮਾਕੇ ਦੇ ਸਿੱਧਾਂਤ (big bang theory) ਨਾਲ ਰਲਦੇ ਮਿਲਦੇ ਹਵਾਲੇ ਮਿਲਦੇ ਹਨ। ਗੁਰੂ ਨਾਨਕ ਦੇਵ ਜੀ ਅਨੁਸਾਰ ਪ੍ਰਭੂ ਨੇ ਸੱਚ ਦੀ ਸ਼ਕਤੀ ਨੂੰ ਅੰਡਜ ਦੇ ਰੂਪ ਵਿਚ ਇਕੱਠਾ ਕੀਤਾ। ਇਸ ਅੰਡਜ ਨੂੰ ਪ੍ਰਭੂ ਨੇ ਆਪ ਹੀ ਫੋੜਿਆ। ਪ੍ਰਭੂ ਨੇ ਆਪ ਹੀ ਕਵਾਉ, ਵਾਕ ਜਾਂ ਹੁਕਮ ਤੋਂ ਇਸ ਪਸਾਰੇ ਦਾ ਅਮਲ ਸ਼ੁਰੂ ਕੀਤਾ ਤੇ ਇਸ ਨਾਲ ਲੱਖਾਂ ਦਰਿਆ ਗਲੈਕਸੀਆਂ ਅਥਵਾ ਤਾਰਿਕਾ ਮੰਡਲੀਆਂ ਦੇ ਵਹਿਣ ਆਰੰਭ ਹੋ ਗਏ। ਫਿਰ ਏਹ ਫੈਲ ਰਿਹਾ ਪਸਾਰ ਅਥਵਾ ਫੈਲਾਵ ਰੁਕ ਕੇ, ਜੁੜਨਾ ਸ਼ੁਰੂ ਹੋ ਜਾਵੇਗਾ ਤੇ ਅੰਤ ਤੇ ਜੁੜ ਕੇ ਫਿਰ ਵਿਛੜ ਜਾਵੇਗਾ। ਜਿਵੇਂ

- *ਆਪੇ ਸਚੁ ਕੀਆ ਕਰ ਜੋੜਿ॥*
  *ਅੰਡਜੁ ਫੋੜਿ ਜੋੜਿ ਵਿਛੋੜਿ॥*[4]
- *ਕੀਤਾ ਪਸਾਉ ਏਕੋ ਕਵਾਉ॥*
  *ਤਿਸ ਤੇ ਹੋਇ ਲਖ ਦਰੀਆਉ॥*[5]

## 2. ਅਨੰਤ ਬ੍ਰਹਿਮੰਡ ਦਾ ਗਿਆਨ

ਗੁਰੂ ਨਾਨਕ ਦੇਵ ਜੀ ਅਨੁਸਾਰ ਸੰਪੂਰਨ ਬ੍ਰਹਿਮੰਡ ਵਿਚ ਕਿਤਨੇ ਹੀ ਇੰਦਰ ਦੇਵਤੇ, ਕਿਤਨੇ ਹੀ ਚੰਦ, ਕਿਤਨੇ ਹੀ ਸੂਰਜ, ਕਿਤਨੇ ਹੀ ਮੰਡਲ ਅਥਵਾ ਦੇਸ ਹਨ। ਬ੍ਰਹਿਮੰਡ ਦੇ ਸਮੁੱਚੇ ਸਰੂਪ ਵਿਚ ਲੱਖਾਂ ਅਕਾਸ਼ ਤੇ ਲੱਖਾਂ ਪਾਤਾਲ ਸ਼ਾਮਲ ਹਨ। ਜਿਵੇਂ

- *ਕੇਤੇ ਇੰਦ ਚੰਦ ਸੂਰ ਕੇਤੇ, ਕੇਤੇ ਮੰਡਲ ਦੇਸ॥*[6]
- *ਪਾਤਾਲਾ ਪਾਤਾਲ ਲਖ ਆਗਾਸਾ ਅਗਾਸ॥*[7]

ਬ੍ਰਹਿਮੰਡ ਬਾਰੇ ਉਪਰੋਕਤ ਗਿਆਨ ਵਿਅਕਤੀ ਨੂੰ ਮਾਨਸਿਕ ਤੌਰ ਤੇ ਵਿਸ਼ਾਲ ਕਰਦਾ ਹੈ। ਉਸ ਵਿਚ ਵਿਸਮਾਦ ਦੀ ਭਾਵਨਾ ਜਗਾ ਕੇ ਉਸ ਨੂੰ ਅਨੰਤ ਬਨਾਉਣ ਵਿਚ ਸਹਾਈ ਹੁੰਦਾ ਹੈ।

### 3. ਬ੍ਰਹਿਮੰਡ ਨਾਲ ਇਕਸੁਰਤਾ

ਉਪਰੋਕਤ ਵਿਗਿਆਨਕ ਦ੍ਰਿਸ਼ਟੀ ਨਾਲ ਇਕ ਵਿਅਕਤੀ ਨੂੰ ਇਹ ਅਨੁਭਵ ਹੁੰਦਾ ਹੈ ਕਿ ਜਿਹੜੀ ਜੋਤ ਅਥਵਾ ਸ਼ਕਤੀ ਮੇਰੇ ਵਿਚ ਹੈ, ਉਹੀ ਜੋਤ ਅਥਵਾ ਸ਼ਕਤੀ ਸੰਪੂਰਨ ਬ੍ਰਹਿਮੰਡ ਵਿਚ ਹੈ। ਇਹੀ ਜੋਤ ਠੋਸ ਤੋਂ ਤਰਲ ਤੇ ਤਰਲ ਤੋਂ ਗੈਸ ਵਿਚ ਬਦਲਦੀ ਰਹਿੰਦੀ ਹੈ। ਇਹ ਉਹ ਧੁਰਾ ਹੈ ਜਿਸ ਦੇ ਦੁਆਲੇ ਸਾਰੇ ਜੀਵ ਤੇ ਵਸਤੂਆਂ ਘੁੰਮਦੀਆਂ ਹਨ। ਜਿਵੇਂ

*ਸਭ ਮਹਿ ਜੋਤਿ ਜੋਤਿ ਹੈ ਸੋਇ॥*
*ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥*[8]

## ਬ੍ਰਹਿਮੰਡੀ ਗਤੀਸ਼ੀਲਤਾ ਦਾ ਨਿਯਮ

ਵਿਗਿਆਨ ਅਨੁਸਾਰ ਬ੍ਰਹਿਮੰਡ ਵਿਚ ਹਰੇਕ ਵਸਤੂ ਗਤੀਸ਼ੀਲ ਹੈ। ਹਰੇਕ ਵਸਤ ਛੋਟੇ ਛੋਟੇ ਪ੍ਰਮਾਣੂਆਂ ਤੋਂ ਬਣੀ ਹੈ, ਐਟਮ ਦੇ ਇਕ ਭਾਗ ਦਾ ਨਾਮ ਨਿਊਕਲੀਅਸ ਹੈ ਤੇ ਦੂਜੇ ਦਾ ਨਾਮ ਇਲੈਕਟ੍ਰਾਨ ਹੈ। ਨਿਊਕਲੀਅਸ ਪ੍ਰਮਾਣੂ ਦੇ ਵਿਚਕਾਰ ਬੜੀ ਛੋਟੀ ਜਿਹੀ ਥਾਂ ਤੇ ਕੇਂਦ੍ਰਿਤ ਹੁੰਦਾ ਹੈ। ਇਲੈਕਟ੍ਰਾਨ ਇਸ ਦੇ ਅੱਗੇ ਪਿੱਛੇ ਘੁੰਮਦਾ ਹੈ। ਤਾਰੇ, ਗ੍ਰਹਿ, ਧਰਤੀ, ਸੌਰ-ਮੰਡਲ, ਧੂਮਕੇਤ, ਉਪਗ੍ਰਹਿ ਆਦਿ ਸਭ ਘੁੰਮ ਰਹੇ ਹਨ।[9] ਗੁਰੂ ਨਾਨਕ ਦੇਵ ਜੀ ਅਨੁਸਾਰ ਵੀ ਬ੍ਰਹਿਮੰਡ ਗਤੀਸ਼ੀਲ ਹੈ। ਸੂਰਜ, ਚੰਦ, ਪਰਮਾਤਮਾ ਦੇ ਭੈਅ ਵਿਚ ਕਈ ਕਰੋੜਾਂ ਮੀਲ ਚੱਲ ਰਹੇ ਹਨ। ਸਾਰੀ ਕਾਇਨਾਤ ਘੁੰਮਣਘੇਰੀ ਵਿਚ ਹੈ। ਇਸ ਸੰਬੰਧ ਵਿਚ ਆਸਾ ਦੀ ਵਾਰ ਵਿਚ ਪੂਰਾ ਇਕ ਸਲੋਕ ਦਰਜ ਕੀਤਾ ਗਿਆ ਹੈ। ਜਿਵੇਂ

*ਭੈ ਵਿਚਿ ਪਵਣਿ ਵਹੈ ਸਦਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥*
*ਭੈ ਵਿਚਿ ਅਗਨਿ ਕਢੈ ਵੇਗਾਰਿ॥ ਭੈ ਵਿਚਿ ਧਰਤੀ ਦਬੀ ਭਾਰਿ॥...*
*ਭੈ ਵਿਚਿ ਸੂਰਜ ਭੈ ਵਿਚ ਚੰਦ॥ ਕੋਹ ਕਰੋੜੀ ਚਲਤ ਨ ਅੰਤੁ॥*[10]

## ਵਿਵੇਕ-ਬੁੱਧ ਦੀ ਮਹਾਨਤਾ

ਸਿੱਖ ਧਰਮ ਨੇ ਮਨੁੱਖੀ ਸੂਝ ਅਥਵਾ ਤਰਕ ਸ਼ਕਤੀ ਦੀ ਮਹੱਤਤਾ ਨੂੰ ਕਿਸੇ ਹੱਦ ਤਕ ਪ੍ਰਵਾਨ ਕੀਤਾ ਹੈ। ਇਹ ਠੀਕ ਹੈ ਕਿ ਆਤਮਿਕ ਤੇ ਰਹੱਸਵਾਦੀ ਹੋਂਦ ਤਰਕਸ਼ਕਤੀ ਦੁਆਰਾ ਉਚਿਤ ਢੰਗ ਨਾਲ ਅਨੁਭਵ ਨਹੀਂ ਕੀਤੇ ਜਾ ਸਕਦੇ ਪਰ ਇਨ੍ਹਾਂ ਦੋਹਾਂ ਦੀ ਬੁਨਿਆਦ ਤਰਕ ਵਿਚ ਹੈ। ਮਨੁੱਖ ਦੇ ਅਨੁਭਵ ਤਰਕ ਸ਼ਕਤੀ ਤੋਂ ਉਲਟ ਨਹੀਂ ਜਾ ਸਕਦੇ ਕਿਉਂਕਿ ਤਰਕ ਸ਼ਕਤੀ ਦੁਆਰਾ ਮਾਨਵੀ ਸੂਝ ਅਖੰਡ ਏਕਤਾ ਦਾ ਰੂਪ ਧਾਰਦੀ ਹੈ।[11] ਗੁਰੂ ਨਾਨਕ ਦੇਵ ਜੀ ਨੇ ਮਨੁੱਖ ਦੇ ਦੁਨਿਆਵੀ ਤੇ ਰੂਹਾਨੀ ਜੀਵਨ ਦੇ ਪ੍ਰਸੰਗ ਵਿਚ ਮਨੁੱਖੀ ਅਕਲ ਦੀ ਸਾਰਥਿਕਤਾ ਨੂੰ ਪ੍ਰਵਾਨ ਕਰਦਿਆਂ ਕਿਹਾ:

*ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐਹਿ ਮਾਨੁ॥*
*ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ॥*
*ਨਾਨਕ ਆਖੈ ਰਾਹੁ ਏਹੁ ਹੋਰਿ ਗਲਾ ਸੈਤਾਨੁ॥*[12]

ਸਿੱਖ ਧਰਮ ਆਪਣੀ ਪ੍ਰਕਿਰਤੀ ਤੇ ਸਰੂਪ ਵਜੋਂ ਵਿਗਿਆਨਕ ਹੈ ਕਿਉਂਕਿ ਬਾਣੀ ਵਿਚ ਰੱਬ, ਬ੍ਰਹਿਮੰਡ, ਜਗਤ ਤੇ ਮਨੁੱਖ ਦੀ ਵਿਆਖਿਆ ਕਾਰਜ-ਕਾਰਣ ਦੀ ਵਿਗਿਆਨਕ ਲੜੀ ਵਿਚ ਬੱਝੀ ਹੋਈ ਹੈ। ਰੱਬੀ ਏਕਤਾ ਦਾ ਤਸੱਵੁਰ ਮਾਨਵੀ ਏਕਤਾ ਲਈ ਪ੍ਰੇਰਨਾ ਦਾ ਸੋਮਾ ਹੈ। ਬ੍ਰਹਿਮੰਡ ਦਾ ਪਰਮਾਤਮਾ ਦੇ ਭੈ ਵਿਚ ਨਿਰੰਤਰ ਗਤੀਸ਼ੀਲ ਹੋਣਾ ਮਾਨਵੀ ਜੀਵਨ ਨੂੰ ਗਤੀਸ਼ੀਲ ਬਣਾਉਂਦਾ ਹੈ। ਸੰਸਾਰ ਅਥਵਾ ਪ੍ਰਕਿਰਤੀ ਦਾ ਵਿਸ਼ੇਸ਼ ਨਿਯਮਾਵਲੀ ਵਿਚ ਬੱਝੇ ਹੋਣਾ ਵਿਅਕਤੀ ਦੇ ਜੀਵਨ ਨੂੰ ਨਿਯਮਬੱਧ ਕਰਦਾ ਹੈ। ਮਾਨਵੀ ਸਰੀਰ ਦਾ, ਮਨ, ਆਤਮਾ ਤੇ ਰੱਬ ਦਾ ਸੰਜੁਗਤ ਛੋਟਾ ਬ੍ਰਹਿਮੰਡ ਹੋਣ ਦਾ ਵਿਸ਼ਵਾਸ ਮਨੁੱਖ ਨੂੰ ਆਪਣੀ ਅਨੰਤ ਦੈਵੀ ਸੰਭਾਵਨਾ ਦੀ ਤਲਾਸ਼ ਕਰਨ ਵੱਲ ਪ੍ਰੇਰਦਾ ਹੈ।

## (ਅ) ਇੱਕੀਵੀਂ ਸਦੀ ਦੀਆਂ ਪ੍ਰਮੁੱਖ ਸਮੱਸਿਆਵਾਂ ਤੇ ਸਮਾਧਾਨ

ਇੱਕੀਵੀਂ ਸਦੀ ਦਾ ਯੁਗ, ਸਿੱਖ ਧਰਮ ਦੀ ਉਤਪਤੀ ਦੇ ਯੁੱਗ ਨਾਲੋਂ, ਸਮਾਜਕ ਤੇ ਰਾਜਨੀਤਕ ਹਾਲਤਾਂ ਦੇ ਪ੍ਰਸੰਗ ਵਿਚ ਕੋਈ ਬਹੁਤਾ ਵੱਖਰਾ ਨਹੀਂ। ਸਮੁੱਚਾ ਸ਼ਾਸਨ ਭ੍ਰਿਸ਼ਟਾਚਾਰ ਦਾ ਸ਼ਿਕਾਰ ਹੈ। ਧਰਮ, ਸਮਾਜ ਤੇ ਰਾਜਨੀਤੀ ਵਿਚ ਪਾਖੰਡ ਦਾ ਬੋਲ ਬਾਲਾ ਹੈ। ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਰਾਜਿਆਂ ਦੀ ਖ਼ੂੰਖਾਰ ਪ੍ਰਵਿਰਤੀ ਅਜੋਕੀ ਸ਼ਾਸਨ ਪ੍ਰਣਾਲੀ ਦੇ ਹਰ ਅੰਗ ਵਿਚ ਘਰ ਕਰ ਗਈ ਹੈ। ਅਸਮਾਨਤਾ ਤੇ ਅਨਿਆਂ ਹਰ ਪਾਸੇ ਫੈਲਿਆ ਹੋਇਆ ਹੈ। ਤਾਕ਼ਤਵਰ ਤੇ ਵਿਕਸਿਤ ਦੇਸ਼ ਕਮਜ਼ੋਰ ਤੇ ਵਿਕਾਸਸ਼ੀਲ ਦੇਸ਼ਾਂ ਤੇ ਆਰਥਿਕ ਜ਼ੁਲਮ ਢਾਹ ਰਹੇ ਹਨ। ਨਸਲੀ ਵਿਤਕਰੇ ਤੇ ਧਾਰਮਿਕ ਕੱਟੜਵਾਦ ਲੋਕਾਂ ਲਈ ਜਾਨ ਦਾ ਖਉ ਬਣੇ ਹੋਏ ਹਨ। ਸਮੁੱਚਾ ਵਿਸ਼ਵ ਅਮਨ, ਸ਼ਾਂਤੀ ਤੇ ਸੰਤੁਲਨ ਲੱਭਣ ਦੇ ਆਹਰ ਵਿਚ ਹੈ। ਅਜੋਕੀ ਸਦੀ ਦੀਆਂ ਕੁਝ ਪ੍ਰਮੁੱਖ ਸਮੱਸਿਆਵਾਂ ਤੇ ਸਿੱਖ ਧਰਮ ਅਨੁਸਾਰ ਉਨ੍ਹਾਂ ਦੇ ਸਮਾਧਾਨ ਦਾ ਵੇਰਵਾ ਇਸ ਪ੍ਰਕਾਰ ਹੈ:

### 1. ਗ਼ੁਲਾਮੀ ਦੀ ਸਮੱਸਿਆ

ਸਿੱਖ ਧਰਮ ਨੇ ਸਮਾਜਕ ਗ਼ੁਲਾਮੀ ਨੂੰ ਕਦੇ ਬਰਦਾਸ਼ਤ ਨਹੀਂ ਕੀਤਾ। ਗੁਰੂ ਨਾਨਕ ਦੇਵ ਜੀ ਨੇ ਬਾਬਰ ਦੀਆਂ ਧਾੜਵੀ ਫੌਜਾਂ ਨੂੰ 'ਪਾਪ ਦੀ ਜੰਞ'[13] ਆਖਿਆ ਤੇ ਰੱਤ ਪੀਣੇ ਰਾਜਿਆਂ ਨੂੰ ਖ਼ੂੰਖਾਰ ਜਾਨਵਰ ਸ਼ੇਰ ਨਾਲ ਉਪਮਾ ਦਿੱਤੀ।[14] ਪਤਿ ਵਾਲੇ ਜੀਵਨ ਨੂੰ ਹੀ ਜੀਵਨ ਮੰਨਿਆ।[15] ਸਾਰੇ ਸਿੱਖ ਗੁਰੂ ਸਾਹਿਬਾਨਾਂ ਨੇ ਆਪਣੀ ਬਾਣੀ ਤੇ ਕਰਮਾਂ ਦੁਆਰਾ ਸੁਤੰਤਰ ਤੇ ਪ੍ਰਮਾਣਿਕ ਮਨੁੱਖ ਦੀ ਸਿਰਜਣਾ ਕੀਤੀ ਜਿਸ ਦਾ ਮੁੱਖ ਲੱਛਣ ਇੱਛਾ ਦੀ ਸੁਤੰਤਰਤਾ ਹੁੰਦਾ ਹੈ। ਇਸ ਇੱਛਾ ਦੀ ਆਜ਼ਾਦੀ ਤੋਂ ਬ੍ਰਾਹਮਣੀ ਕਰਮਕਾਂਡ ਤੋਂ ਆਜ਼ਾਦੀ, ਪਹਿਰਾਵੇ ਤੇ ਬੋਲੀ ਦੀ ਆਜ਼ਾਦੀ, ਬਦੇਸ਼ੀ ਗ਼ੁਲਾਮੀ ਤੋਂ ਆਜ਼ਾਦੀ ਆਦਿ ਸੁਤੰਤਰ ਭਾਵਨਾਵਾਂ ਵਾਲਾ ਆਚਰਨ ਵਿਕਸਿਤ ਹੋਇਆ ਜਿਸ ਨਾਲ ਸਿੱਖ ਧਰਮ ਨੇ ਆਪਣੀ ਸੋਚ, ਕਰਮ, ਗਿਆਨ

ਤੇ ਬੋਲ ਨਾਲ ਆਪਣੀ ਹੋਣੀ ਤੇ ਇਤਿਹਾਸ ਨੂੰ ਘੜਿਆ ਤੇ ਬਦੇਸ਼ੀ ਗ਼ੁਲਾਮੀ ਨੂੰ ਦੂਰ ਕਰਕੇ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਵਿਚ ਆਪਣਾ ਰਾਜ ਕਾਇਮ ਕੀਤਾ।[16]

ਮਨੁੱਖੀ ਆਦਰਸ਼ਾਂ ਵਾਲੇ ਸਿੱਖ ਧਰਮ ਦੇ ਸ਼ਕਤੀਸ਼ਾਲੀ ਸਿੱਧਾਂਤ ਮਨੁੱਖਤਾ ਦੀ ਆਜ਼ਾਦੀ ਤੇ ਇਸ ਦੀ ਸੁਤੰਤਰਤਾ ਲਈ ਅਜੋਕੇ ਯੁੱਗ ਵਿਚ ਵੀ ਅਹਿਮ ਭੂਮਿਕਾ ਨਿਭਾ ਸਕਦੇ ਹਨ ਤੇ ਇਸ ਦਾ ਹੱਕ ਸੱਚ ਤੇ ਆਜ਼ਾਦੀ ਦਾ ਸੰਘਰਸ਼ ਵੱਖ ਵੱਖ ਗ਼ੁਲਾਮ ਸਭਿਆਤਾਵਾਂ ਅਤੇ ਦੇਸ਼ਾਂ ਨੂੰ ਫ਼ਾਇਦਾ ਪੁਚਾ ਸਕਦਾ ਹੈ।

## 2. ਮਨੁੱਖੀ ਅਸਮਾਨਤਾ ਦੀ ਸਮੱਸਿਆ

ਇੱਕੀਵੀਂ ਸਦੀ ਵਿਚ ਪਰਿਵਰਤਨ ਦੀ ਸੁਭਾਵਿਕ ਤੇਜ਼ ਗਤੀ ਤੇ ਵਿਕਾਸ ਦੀ ਉਗੜ-ਦੁਗੜੀ ਤਰੱਕੀ ਨੇ ਚਿੰਤਾ ਤੇ ਤਣਾਉ ਪੈਦਾ ਕਰਨ ਦੇ ਨਾਲ ਨਾਲ ਅਸੰਤੁਲਿਤ ਪਦਾਰਥਕ ਵਿਕਾਸ ਨੂੰ ਸਾਹਮਣੇ ਲਿਆਂਦਾ ਹੈ। ਇਸ ਨਾਲ ਮਨੁੱਖੀ ਹੱਕਾਂ ਤੇ ਅਵਸਰਾਂ ਦੀ ਸਮਾਨਤਾ ਨੂੰ ਨੁਕਸਾਨ ਪਹੁੰਚਿਆ ਹੈ ਤੇ ਸਮੂਹਿਕ ਮਨੁੱਖੀ ਵਿਕਾਸ ਤੇ ਰੋਕ ਲੱਗ ਗਈ ਹੈ। ਇਸ ਸੰਦਰਭ ਵਿਚ ਸਿੱਖ ਧਰਮ ਦੇ ਮਾਨਵਵਾਦੀ ਸਿੱਧਾਂਤ ਦੀ ਮਹਾਨਤਾ ਵਿਸ਼ੇਸ਼ ਹੈ ਜਿਸ ਦੀ ਬੁਨਿਆਦ 'ਸਭ ਮਹਿ ਜੋਤਿ ਜੋਤਿ ਹੈ ਸੋਇ'[17] ਦਾ ਗੁਰਬਾਣੀ ਫੁਰਮਾਨ ਹੈ। ਇਹ ਆਦਰਸ਼ ਮਨੁੱਖੀ ਹੱਕਾਂ ਤੇ ਅਵਸਰਾਂ ਦੀ ਸਮਾਨਤਾ ਨੂੰ ਸਥਿਰ ਕਰਦਾ ਹੈ। ਸਿੱਖ ਗੁਰੂ ਸਾਹਿਬਾਨ ਨੇ ਬ੍ਰਾਹਮਣੀ ਵਿਚਾਰਧਾਰਾ ਵਿਰੁੱਧ ਵਿਚਾਰਧਾਰਕ ਸੰਘਰਸ਼ ਰਚਾਇਆ ਜੋ ਭਾਰਤ ਦੇ ਸ਼ੂਦਰ ਵਰਗ ਦੀ ਸ਼ਕਤੀ, ਸੰਭਾਵਨਾ ਤੇ ਸਮਰੱਥਾ ਦੇ ਅਨੰਤ ਵਿਕਾਸ ਵਿਚ ਤਕੜੀ ਰੋਕ ਬਣਿਆ ਹੋਇਆ ਸੀ।



ਅਜੋਕੇ ਯੁੱਗ ਵਿਚ ਸਿੱਖ ਧਰਮ ਰਾਹੀਂ ਪ੍ਰਚਾਰਿਆ ਮਨੁੱਖੀ ਭਾਈਚਾਰੇ ਤੇ ਬਰਾਬਰੀ ਦਾ ਸਿੱਧਾਂਤ ਮਨੁੱਖ ਮਨੁੱਖ ਵਿਚਕਾਰ, ਫ਼ਿਰਕਿਆਂ ਫ਼ਿਰਕਿਆਂ ਵਿਚਕਾਰ ਤੇ ਦੇਸ਼ਾਂ ਦੇਸ਼ਾਂ ਵਿਚਕਾਰ ਪਏ ਪਾੜਿਆਂ ਨੂੰ ਮੇਟ ਸਕਦਾ ਹੈ ਤੇ ਆਪਸੀ ਸਾਂਝ ਦੇ ਪੁਲ ਉਸਾਰ ਸਕਦਾ ਹੈ।

## 3. ਅਨਿਆਂ ਦੀ ਸਮੱਸਿਆ

ਇੱਕੀਵੀਂ ਸਦੀ ਦੇ ਅਜੋਕੇ ਯੁੱਗ ਵਿਚ ਪ੍ਰਬੰਧਕ ਮਸ਼ੀਨਰੀ ਵਿਚ ਰਿਸ਼ਵਤ ਤੇ ਭ੍ਰਿਸ਼ਟਾਚਾਰ ਦਾ ਬੋਲਬਾਲਾ ਹੋਣ ਕਾਰਨ ਇਨਸਾਫ਼ ਲੋਕਾਂ ਦੀ ਪਹੁੰਚ ਤੋਂ ਬਾਹਰ ਹੈ। ਸਿੱਖ ਧਰਮ ਵਿਚ ਵਿਚਾਰਾਂ ਤੇ ਅਮਲਾਂ ਦੀ ਇਕਸੁਰਤਾ 'ਤੇ ਜ਼ੋਰ ਦਿੱਤਾ ਗਿਆ ਹੈ ਤੇ ਮਨੁੱਖਤਾ ਦੀ ਸੇਵਾ ਲਈ ਨੈਤਿਕ ਤੇ ਨਿਆਂਪੂਰਣ ਅਮਲਾਂ ਨੂੰ ਸਭ ਤੋਂ ਵੱਧ ਮਹਾਨਤਾ ਦਿੱਤੀ ਗਈ ਹੈ ਅਤੇ ਜੀਵਨ ਦੇ ਮਾਨਵੀ ਦ੍ਰਿਸ਼ਟੀਕੋਣ ਨੂੰ ਸਭ ਤੋਂ ਵੱਧ ਸ਼ਕਤੀਸ਼ਾਲੀ ਬਣਾਇਆ ਗਿਆ ਹੈ। ਗੁਰੂ ਅਰਜਨ ਦੇਵ ਜੀ ਅਨੁਸਾਰ ਰੱਬ ਦਾ ਹਰੇਕ ਕਰਮ ਹਮੇਸ਼ਾ ਧਰਮ ਨਿਆਂ ਦੀ ਕਸਵੱਟੀ ਤੇ ਪੂਰਾ ਉਤਰਦਾ ਹੈ। ਭਗਤ ਰਵਿਦਾਸ ਜੀ ਨੇ ਦੈਵੀ ਸੱਤਾ ਨੂੰ ਗ਼ਰੀਬ ਨਿਵਾਜ਼ ਤੇ ਨੀਵਿਆਂ ਨੂੰ ਉੱਚਾ ਕਰਨ ਵਾਲੀ ਸ਼ਕਤੀ ਕਰਾਰ ਦਿੱਤਾ। ਇਸ ਸੰਬੰਧੀ ਗੁਰਬਾਣੀ ਫੁਰਮਾਨ ਹੇਠ ਲਿਖੇ ਹਨ:

- *ਹਰਿ ਕਾ ਏਕ ਅਚੰਭਉ ਦੇਖਿਆ ਮੇਰੇ ਲਾਲ ਜੀਉ*
  *ਜੋ ਕਰੇ ਸੁ ਧਰਮ ਨਿਆਏ ਰਾਮ॥*[18]

– *ਐਸੀ ਲਾਲ ਤੁਝ ਬਿਨ ਕਉਨੁ ਕਰੈ,*
*ਗਰੀਬ ਨਿਵਾਜੁ ਗੁਸਈਆ ਮੇਰਾ, ਮਾਥੈ ਛਤ੍ਰ ਧਰੈ॥*[19]

ਅਸਲ ਵਿਚ ਸਿੱਖ ਗੁਰੂ ਸਾਹਿਬਾਨ ਦਾ ਆਦਰਸ਼ ਹੀ ਨਿਆਂ ਭਰਪੂਰ ਮਾਨਵ ਹਿਤੈਸ਼ੀ ਸਮਾਜ ਦੀ ਸਿਰਜਨਾ ਕਰਨਾ ਸੀ। ਇਸੇ ਕਾਰਨ ਉਨ੍ਹਾਂ ਨੇ ਮਾਨਵ-ਦੋਖੀ ਹਕੂਮਤਾਂ ਦੀ ਬੇਇਨਸਾਫ਼ੀ ਵਿਰੁੱਧ ਸੰਘਰਸ਼ ਕੀਤਾ। ਸਿੱਖ ਧਰਮ ਦਾ ਇਹ ਆਦਰਸ਼ ਤੇ ਸੰਘਰਸ਼ ਅਜੋਕੇ ਯੁੱਗ ਵਿਚ ਨਿਆਂ ਦੀ ਤਲਾਸ਼ ਲਈ ਭਟਕਦੀ ਮਨੁੱਖੀ ਆਤਮਾ ਲਈ ਮਹਾਨ ਪ੍ਰੇਰਨਾ ਦਾ ਸ੍ਰੋਤ ਹੈ।

### 4. ਵਾਸਤਵਿਕ ਲੋਕ-ਤਾਤਰਿਕ ਪ੍ਰਣਾਲੀ ਦੀ ਅਣਹੋਂਦ

ਅਜੋਕਾ ਯੁੱਗ ਕਹਿਣ ਨੂੰ ਤਾਂ ਲੋਕਰਾਜ ਹੈ ਪਰ ਵਾਸਤਵਿਕ ਲੋਕਤੰਤਰ ਅਜੇ ਤਕ ਕਾਇਮ ਨਹੀਂ ਹੋ ਸਕਿਆ। ਵਾਸਤਵਿਕ ਲੋਕਤੰਤਰ ਲਈ ਮਨੁੱਖੀ ਵਤੀਰੇ ਵਿਚੋਂ ਅਹਿੰਸਾ ਦੇ ਮੁਕੰਮਲ ਖਾਤਮੇ ਦੀ ਲੋੜ ਹੈ। ਸਿੱਖ ਧਰਮ ਨੇ ਬ੍ਰਾਹਮਣਵਾਦੀ ਪ੍ਰਣਾਲੀ ਤੇ ਮੁਗ਼ਲਾਂ ਦੀ ਤਾਨਾਸ਼ਾਹੀ ਦਾ ਵਿਰੋਧ ਕਰਕੇ ਸਮਾਜ ਨੂੰ ਲੋਕਤੰਤਰ ਦੀ ਦਿਸ਼ਾ ਵੱਲ ਤੋਰਿਆ। ਗੁਰੂ ਨਾਨਕ ਦੇਵ ਜੀ ਦੁਆਰਾ, ਨਿਰੋਲ ਯੋਗਤਾ ਦੇ ਆਧਾਰ ਤੇ, ਭਾਈ ਲਹਿਣਾ ਜੀ ਨੂੰ ਗੁਰਗੱਦੀ ਦਾ ਵਾਰਿਸ ਬਣਾਉਣਾ, ਸੰਗਤ ਤੇ ਪੰਗਤ ਦੇ ਨਿਯਮ ਦੀ ਦ੍ਰਿੜ੍ਹਤਾ ਕਰਨੀ, ਆਦਿ ਗ੍ਰੰ ਦਾ ਮਾਨਵਵਾਦੀ ਸਰੂਪ, ਗੁਰੂ ਗੋਬਿੰਦ ਸਿੰਘ ਜੀ ਦੁਆਰਾ ਖਾਲਸਾ ਸਾਜਨਾ ਪ੍ਰਕਿਰਿਆ ਨੂੰ ਲੋਕਤੰਤਰੀ ਸਰੂਪ ਦੇਣਾ ਆਦਿ ਤੱਥ ਵਾਸਤਵਿਕ ਲੋਕਤਾਂਤ੍ਰਿਕ ਸਿੱਧਾਂਤਾਂ ਨੂੰ ਹੀ ਦ੍ਰਿੜ੍ਹ ਕਰਦੇ ਹਨ। ਗੁਰੂ ਨਾਲਕ ਦੇਵ ਜੀ ਦਾ 'ਸਭ ਮਹਿ ਜੋਤਿ ਜੋਤਿ ਹੈ ਸੋਇ' ਦਾ ਫ਼ੁਰਮਾਨ ਆਧਾਰਿਤ ਮਾਨਵਵਾਦੀ ਸਿੱਧਾਂਤ ਲੋਕਾਂ ਦੇ ਸਹੀ ਸਨਮਾਨ ਦਾ ਪ੍ਰੇਰਕ ਹੈ ਤੇ ਵਰਤਮਾਨ ਰਾਜਨੀਤਕ ਆਗੂਆਂ ਨੂੰ ਆਪਣੇ ਪਰਿਵਾਰ ਤੇ ਜਾਤ-ਬਰਾਦਰੀ ਪ੍ਰਤੀ ਖ਼ੁਦਗਰਜ਼ੀ ਪ੍ਰਕਿਰਤੀ ਨੂੰ ਤੋੜ ਕੇ ਵਾਸਤਵਿਕ ਲੋਕਤੰਤਰੀ ਵਿਵਸਕਾ ਦੀ ਸਥਾਪਨਾ ਦਾ ਸ੍ਰੋਤ ਹੈ।

### 5. ਕਦਰਾਂ-ਕੀਮਤਾਂ ਦੇ ਨਿਘਾਰ ਦੀ ਸਮੱਸਿਆ

ਇੱਕੀਵੀਂ ਸਦੀ ਦਾ ਮਨੁੱਖ ਅਸਭਿਅਕ ਵਤੀਰੇ ਦਾ ਸ਼ਿਕਾਰ ਹੈ। ਉਸ ਕੋਲ ਆਤਮ-ਗੌਰਵ, ਸਨਮਾਨ ਅਤੇ ਮਾਨਵਤ੍ਹਾ ਨਹੀਂ। ਉਹ ਈਰਖਾ, ਨਫ਼ਰਤ ਤੇ ਸੁਆਰ ਦਾ ਸ਼ਿਕਾਰ ਹੈ। ਗੁਰਮਤਿ ਅੰਤਿਮ ਕੀਮਤਾਂ ਦੀ ਹਾਮੀ ਹੈ। ਡਬਲਯੂ. ਐੱਮ. ਉਰਹਨ ਅਨੁਸਾਰ ਪ੍ਰਕਿਰਤੀ ਦੇ ਸਾਰੇ ਖੇਤਰ ਵਿਚ ਮਨੁੱਖ ਹੀ ਸਿਰਫ਼ ਕਦਰਾਂ-ਕੀਮਤਾਂ ਰੱਖਣ ਵਾਲਾ ਹੈ।[20] ਨਿਤਸ਼ੇ ਅਨੁਸਾਰ ਮਨੁੱਖ ਕਦਰਾਂ ਕੀਮਤਾਂ ਦਾ ਅਲੰਬਰਦਾਰ ਹੈ।[21] ਗੁਰੂ ਨਾਲਕ ਦੇਵ ਜੀ ਅਨੁਸਾਰ ਮਨੁੱਖ ਨੈਤਿਕ ਪ੍ਰਣਾਲੀ ਦਾ ਸਰੂਪ ਹੈ, ਜਿਸ ਦੇ ਅੰਤਹਕਰਣ ਵਿਚ ਨੈਤਿਕ ਵਿਧਾਨ ਉਕਰਿਆ ਹੋਇਆ ਹੈ।[22] ਗੁਰਬਾਣੀ ਵਿਚ ਇਕ ਥਾਂ ਤੇ ਆਤਮਾ ਦੀ ਆਵਾਜ਼ ਨੂੰ ਦਿਲ ਦੇ ਮਾਲਕ ਦੀ ਹਾਕ ਕਹਿ ਕੇ ਇਸ ਦਾ ਦਰਜਾ ਧਾਰਮਿਕ ਗ੍ਰੰਥਾਂ ਦੇ ਤੁਲ ਕਰਾਰ ਦਿੱਤਾ ਹੈ।[23] ਸਿੱਖ ਧਰਮ ਨੇ ਆਰਥਿਕ ਸੋਸ਼ਣ ਤੇ ਭਰਿਸ਼ਟਾਚਾਰ ਵਿਚ ਗ੍ਰਸੀ ਜੀਵਨ-ਜਾਚ ਨੂੰ ਬੀਮਾਰ ਤਰਜ਼ੇ-ਜ਼ਿੰਦਗੀ ਕਹਿ ਕੇ ਰੱਦ ਕਰ ਦਿੱਤਾ ਕਿਉਂਕਿ ਇਸ ਦੀ ਸਦਾਚਾਰਕ ਬਣਤਰ ਅੰਦਰੋਂ ਖੋਖਲੀ

ਹੁੰਦੀ ਹੈ ਜੋ ਜੀਵਨ-ਸ੍ਰਿਸ਼ਟੀ ਦੇ ਨਿਯਮ ਨੂੰ ਬੇਅਰਥ ਕਰਾਰ ਦਿੰਦੀ ਹੈ। ਇਸ ਸੰਬੰਧ ਵਿਚ ਭਗਤ ਕਬੀਰ ਜੀ ਦਾ ਇਕ ਸਲੋਕ ਵਿਸ਼ੇਸ਼ ਹੈ:

*ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ॥*
*ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ॥*[24]

ਸਿੱਖ ਧਰਮ ਨੇ ਮਨੁੱਖ ਨੂੰ ਅੰਤਿਮ ਕੀਮਤਾਂ ਦੀ ਸਿਫਾਰਿਸ਼ ਕੀਤੀ ਜੋ ਸਤਿ, ਸੁਹਜ ਤੇ ਖੇੜਾ,[25] ਧੀਰਜ,[26] ਨਿਆਂ[27] ਤੇ ਵਿਸ਼ਵਾਸ,[28] ਪ੍ਰੇਮ[29] ਤੇ ਆਸ[30] ਦੇ ਨਾਵਾਂ ਨਾਲ ਜਾਣੀਆਂ ਜਾਂਦੀਆਂ ਹਨ। ਗੁਰਮਤਿ ਨੇ ਇਕਾਗਰਤਾ, ਗਿਆਨ, ਸੰਗੀਤਕ ਅਨੰਦ, ਆਮ ਸੂਝ ਬੂਝ ਤੇ ਡੂੰਘੇਰੀ ਦ੍ਰਿਸ਼ਟੀ ਦੀਆਂ ਵਿਸ਼ੇਸ਼ਤਾਵਾਂ ਤੋਂ ਹੀਣੇ ਬੰਦੇ ਨੂੰ ਮਨੁੱਖਾਂ ਦੀ ਗਿਣਤੀ ਵਿਚ ਸ਼ਾਮਿਲ ਕਰਨ ਤੋਂ ਨਾਂਹ ਕਰ ਦਿੱਤੀ।[31] ਦੂਜੇ ਸ਼ਬਦਾਂ ਵਿਚ ਉਪਰੋਕਤ ਵਿਸ਼ੇਸ਼ਤਾਵਾਂ ਵਾਲਾ ਵਿਅਕਤੀ ਹੀ ਮਨੁੱਖੀ ਜੀਵਨ ਮਿਆਰ ਤੇ ਪੂਰਾ ਉਤਰ ਸਕਦਾ ਹੈ ਤੇ ਆਪਣੇ ਜੀਵਨ ਮਨੋਰਥ ਦੀ ਸਿੱਧੀ ਕਰ ਸਕਦਾ ਹੈ।

### 6. ਵਿਸ਼ਵ ਅਸ਼ਾਂਤੀ ਦੀ ਸਮੱਸਿਆ

ਇੱਕੀਵੀਂ ਸਦੀ ਕਦਰਾਂ ਕੀਮਤਾਂ ਦੇ ਨਿਘਾਰ ਵਜੋਂ, ਰਾਜਨੀਤਕ ਵਿਰੋਧਾਂ, ਜੰਗਾਂ ਦੇ ਆਪਸੀ ਤਣਾਉ, ਸਮਾਜਕ ਅਸ਼ਾਂਤੀ, ਨੈਤਿਕ ਪਲਾਇਨ, ਬੇਵਿਸ਼ਵਾਸੀ ਤੇ ਆਸ-ਨਿਰਾਸਤਾ ਦੇ ਪਾਰੇ ਵਰਗੀ ਹਲਚਲ ਦੀ ਸਦੀ ਹੈ। ਮਨੁੱਖ ਜਾਤੀ ਫਿਰ ਕਬੀਲਾਵਾਦ ਤੇ ਜਾਂਗਲੀ ਸਭਿਆਚਾਰ ਵੱਲ ਵਧ ਰਹੀ ਹੈ। ਨਵੇਂ ਮਿਲੇਨੀਅਮ ਦੀ ਸਰਦਲ 'ਤੇ ਮਨੁੱਖਤਾ ਇਕ ਸੰਕਟ ਤੋਂ ਦੂਜੇ ਸੰਕਟ ਵੱਲ ਧੱਕੀ ਜਾ ਰਹੀ ਹੈ। ਅਜੋਕੇ ਯੁੱਗ ਦੀ ਊਲ ਜਲੂਲ ਸਥਿਤੀ ਦੇ ਪ੍ਰਸੰਗ ਵਿਚ, ਸਿੱਖ ਧਰਮ ਦਾ 'ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗ ਹਮ ਕਉ ਬਨਿ ਆਈ'[32] ਦਾ ਗੁਰਬਾਣੀ ਫੁਰਮਾਨ ਸ਼ਾਨਦਾਰ ਭੂਮਿਕਾ ਨਿਭਾ ਸਕਦਾ ਹੈ। ਸਿੱਖ ਧਰਮ ਅਨੁਸਾਰ ਵੱਖ ਵੱਖ ਧਰਮ ਵੱਖ ਵੱਖ ਸਭਿਆਚਾਰਾਂ ਦੇ ਲਖਾਇਕ ਹਨ। ਕੁਲ ਸੰਸਾਰ ਦੀ ਅਨੇਕਤਾ ਰੱਬੀ ਏਕਤਾ ਦਾ ਹੀ ਵਿਸਥਾਰ ਹੈ। ਗੁਰੂ ਨਾਨਕ ਦੇਵ ਜੀ ਦਾ 'ਮਨਿ ਜੀਤੈ ਜਗੁ ਜੀਤੁ'[33] ਦਾ ਉਪਦੇਸ਼ ਹਥਿਆਰਾਂ ਦੀ ਦੌੜ ਵਿਚ ਲੱਗੀ ਤੇ ਥੋਕ ਤਬਾਹੀ ਦੇ ਕੰਢੇ 'ਤੇ ਖੜ੍ਹੀ ਮਨੁੱਖਤਾ ਲਈ ਅਕਸੀਰ ਹੈ ਕਿਉਂਕਿ ਇਹ ਮਨੁੱਖੀ ਮਨਾਂ ਵਿਚ ਅਮਨ ਤੇ ਸ਼ਾਂਤੀ ਕਾਇਮ ਕਰਕੇ ਲੜਾਈ ਦੀ ਜੜ੍ਹ ਨੂੰ ਅੰਦਰੋਂ ਉਖੇੜਦਾ ਹੈ। 'ਜਗਤ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥ ਜਿਤੁ ਦੁਆਰੈ ਉਬਰੈ ਤਿਤੈ ਲੇਹੁ ਉਬਾਰਿ॥'[34] ਵਰਗੇ ਫੁਰਮਾਨ ਵਿਸ਼ਵ ਵਿਆਪੀ ਸਭਿਆਚਾਰ ਉਸਾਰਨ ਦੇ ਸਮਰਥ ਹਨ।

### 7. ਸਮਾਜਕ ਅਪਵਿੱਤਰਤਾ ਦੀ ਸਮੱਸਿਆ

ਕਦਰਾਂ-ਕੀਮਤਾਂ ਦੇ ਨਿਘਾਰ ਨਾਲ ਸਮਾਜਕ ਅਪਵਿੱਤਰਤਾ ਦੀ ਸਮੱਸਿਆ ਉਤਪੰਨ ਹੋਈ ਹੈ। ਇਸ ਸੰਦਰਭ ਵਿਚ ਸਿੱਖ ਧਰਮ ਦੀ ਰਹਿਤ ਮਰਿਯਾਦਾ ਜੀਵਨ ਦੀ ਪਵਿੱਤਰਤਾ ਲਈ ਅਕਸੀਰ ਹੈ। ਇਹ ਪਰ ਤ੍ਰਿਅ ਗਾਮੀ ਪੁਰਸ਼ ਨੂੰ ਸਿੱਖ ਧਰਮ ਤੋਂ ਖਾਰਜ ਕਰ ਦਿੰਦੀ ਹੈ। ਗੁਰਬਾਣੀ ਵਿਚ ਪਰ ਇਸਤਰੀ ਦੇ ਸੰਗ ਨੂੰ ਸੱਪ ਦੇ ਸੰਗ ਰਹਿਣ ਸਮਾਨ ਦਸਿਆ ਗਿਆ

ਹੈ। ਮਨੁੱਖ ਲਈ ਇਹ ਜਮਾਂ ਦੀ ਫਾਹੀ ਤੇ ਮੌਤ ਦਾ ਦਰਵਾਜ਼ਾ ਹੈ। ਵਰਤਮਾਨ ਯੁੱਗ ਵਿਚ ਏਡਜ਼ ਵਰਗੇ ਭਿਆਨਕ ਰੋਗ ਦਾ ਮੁੱਖ ਕਾਰਨ ਮਨੁੱਖ ਦੀ ਇਹੀ ਵਿਭਚਾਰੀ ਬਿਰਤੀ ਹੈ ਜਿਸਦਾ ਜ਼ੋਰਦਾਰ ਖੰਡਨ ਗੁਰਬਾਣੀ ਵਿਚ ਕੀਤਾ ਗਿਆ ਹੈ। ਗੁਰਬਾਣੀ ਦਾ ਸੰਦੇਸ਼ ਹੈ ਕਿ ਅਕਾਲ ਪੁਰਖ ਦੇ ਉਹ ਨੇੜੇ ਹਨ ਜੋ ਪਰਾਈ ਇਸਤਰੀ ਤੇ ਪਰਾਏ ਧੰਨ ਦਾ ਤਿਆਗ ਕਰਦੇ ਹਨ। ਸਿੱਖ ਗੁਰੂ ਸਾਹਿਬਾਨ ਨੇ ਤੰਬਾਕੂ ਨੂੰ ਜਗਤ-ਜੂਠ ਤੇ ਸ਼ਰਾਬ ਨੂੰ (ਸੂਝ ਦੀ ਵਿਨਾਸ਼ਪਰਕ, ਸਜੀਵ, ਆਧੁਨਿਕ ਤੇ ਵਿਕਸਿਤ ਸਭਿਆਚਾਰ ਦੇ ਮਿਆਰ 'ਤੇ ਪੂਰੀ ਉਤਰਦੀ ਹੈ) ਸਮਾਜਕ ਪਵਿੱਤਰਤਾ ਦੇ ਆਦਰਸ਼ ਦੀ ਪ੍ਰਾਪਤੀ ਲਈ ਹੇਠ ਲਿਖੇ ਗੁਰਬਾਣੀ ਫੁਰਮਾਨ ਨਿੱਤ ਨਵੀਆਂ ਪ੍ਰੇਰਣਾਵਾਂ ਦਾ ਸ੍ਰੋਤ ਹਨ:

- *ਜੈਸਾ ਸੰਗ ਬਿਸੀਅਰ ਸਿਉਂ ਹੈ ਰੇ,*
  *ਤੈਸੋ ਹੀ ਇਹੁ ਪਰ ਗ੍ਰਿਹ॥*[35]
- *ਪਰ ਧਨ ਪਰ ਦਾਰਾ ਪਰਹਰੀ॥*
  *ਤਾ ਕੈ ਨਿਕਟ ਬਸੈ ਨਰਹਰੀ॥*[36]
- *ਜਿਤੁ ਪੀਤੈ ਮਤਿ ਦੂਰਿ ਬਰਲ ਪਵੈ ਵਿਚਿ ਆਇ॥*
  *ਆਪਣਾ ਪਰਾਇਆ ਨ ਪਛਾਣਈ, ਖਸਮਹੁ ਧਕੇ ਖਾਇ॥*[37]



### 8. ਧਾਰਮਿਕ ਕਰਮਕਾਂਡ ਦੀ ਸਮੱਸਿਆ

ਅਜੋਕੇ ਪੂੰਜੀਵਾਦੀ ਯੁੱਗ ਵਿਚ, ਧੰਨ ਦੌਲਤ ਵਧ ਜਾਣ ਕਾਰਨ ਧਾਰਮਿਕ ਕਰਮਕਾਂਡ ਦਾ ਜ਼ੋਰ ਵਧ ਗਿਆ ਹੈ ਤੇ ਧਰਮ ਆਪਣੇ ਉਦੇਸ਼ ਤੋਂ ਕੱਟ ਗਿਆ ਹੈ, ਜਿਸ ਨਾਲ ਇਹ ਕੁਝ ਨਿਸ਼ਚਿਤ ਰੀਤੀਆਂ ਦਾ ਪਲੰਦਾ ਬਣ ਕੇ ਰਹਿ ਗਿਆ ਹੈ। ਪ੍ਰਸਿੱਧ ਧਰਮ ਸ਼ਾਸਤਰੀ ਪਾਲ ਟਿਲਿਕ ਅਨੁਸਾਰ ਧਰਮ ਦਾ ਮਿੱਥ, ਰੀਤੀਆਂ ਤੇ ਧਰਮਗਤ ਸੰਸਥਾਵਾਂ ਵਿਚ ਵਿਕਸਿਤ ਹੋਣ ਦਾ ਅਰਥ ਮਨੁੱਖ ਦੇ ਰੂਹਾਨੀ ਜੀਵਨ ਦਾ ਆਪਣੇ ਹੀ ਆਧਾਰ ਤੇ ਡੂੰਘਿਆਈ ਤੋਂ ਕਟੇ ਜਾਣਾ ਹੈ।[38] ਇਸ ਸਥਿਤੀ ਵਿਚ ਕਰਮਕਾਂਡ ਅਰਥਾਂ ਤੋਂ ਟੁੱਟ ਕੇ, ਧਾਰਮਿਕ ਕੱਟੜਵਾਦ ਵਿਚ ਬਦਲਦਾ ਹੈ ਜੋ ਲੋਕਾਂ ਨੂੰ ਖੂਨੀ ਸੰਘਰਸ਼ਾਂ ਤੇ ਘਿਨਾਉਣੇ ਗੁਨਾਹ ਕਰਨ ਵੱਲ ਰੁਚਿਤ ਕਰਦਾ ਹੈ।[39] ਸਿੱਖ ਗੁਰੂ ਸਾਹਿਬਾਨ ਨੇ ਹਰੇਕ ਕਰਮ ਧਰਮ ਦੀ ਵਿਗਿਆਨਕ ਪੜਤਾਲ ਕਰਨ ਦੀ ਪ੍ਰਵਿਰਤੀ ਨੂੰ ਉਤਸ਼ਾਹਿਤ ਕੀਤਾ ਤੇ ਮਨੁੱਖੀ ਸੋਚ ਨੂੰ ਗਤੀਹੀਣ ਕਰਨ ਵਾਲੇ ਨਰਕ ਸੁਰਗ ਦੇ ਵਿਚਾਰਾਂ, ਪਾਪ-ਪੁੰਨ ਦੀ ਪ੍ਰਕਿਰਿਆ ਤੇ ਭਰਮ-ਵਹਿਮ ਆਦਿ ਪਰੰਪਰਾਵਾਂ ਦਾ ਖੰਡਨ ਕੀਤਾ। ਉਨ੍ਹਾਂ ਨੇ ਸਮੁੱਚੇ ਜੀਵਨ ਦੀ ਪਵਿੱਤਰਤਾ ਨੂੰ ਨੈਤਿਕ ਤੇ ਰੂਹਾਨੀ ਜੀਵਨ ਦੀ ਕੁੰਜੀ ਮੰਨਿਆ। ਇਸ ਤਰ੍ਹਾਂ ਸਿੱਖ ਧਰਮ ਧਾਰਮਿਕ ਕੱਟੜਵਾਦ ਦੇ ਕਲੰਕ ਤੋਂ ਬਚ ਗਿਆ।[40] ਇਸੇ ਲਈ ਦੇਸ਼ ਦੇ ਬਟਵਾਰੇ ਵੇਲੇ ਸਿੱਖਾਂ ਨੇ ਦੋਹਾਂ ਫ਼ਿਰਕਿਆਂ ਨਾਲ ਸੰਬੰਧਿਤ ਹਿੰਦੂਆਂ ਤੇ ਮੁਸਲਮਾਨਾਂ ਨੂੰ ਬਚਾਇਆ ਅਤੇ 1984 ਦੇ ਸਿੱਖ-ਵਿਰੋਧੀ ਦੰਗਿਆਂ ਦੌਰਾਨ ਪੰਜਾਬ ਵਿਚ ਸਮੂਹਿਕ ਤੌਰ ਤੇ ਹਿੰਦੂਆਂ ਦੇ ਕਤਲ ਨਹੀਂ ਹੋਏ। ਸੰਖੇਪ ਵਿਚ ਸਿੱਖ ਧਰਮ ਵਿਗਿਆਨਕ ਤੇ ਗਤੀਸ਼ੀਲ ਧਰਮ ਹੈ ਜੋ ਧਾਰਮਿਕ ਕਰਮਕਾਂਡ ਅਥਵਾ ਧਰਮ ਦੇ ਸੰਪਰਦਾਇਕ ਸਰੂਪ

ਅੰਦਰ ਲੁਕੇ ਸੱਚ ਦੀ ਤਲਾਸ਼ ਕਰਕੇ, ਵਾਸਤਵਿਕ ਹਕੀਕਤ ਦੀ ਭਾਲ ਦੁਆਰਾ ਲੋਕਾਂ ਨੂੰ ਮਨੁੱਖਤਾ ਦੀ ਏਕਤਾ ਦੇ ਆਦਰਸ਼ ਤਕ ਪਹੁੰਚਾਉਣ ਦੇ ਸਮਰਥ ਹੈ।

## 9. ਸਮੂਹ ਧਰਮਾਂ ਨੂੰ ਪ੍ਰਫੁੱਲਤ ਕਰਨ ਦੀ ਸਮੱਸਿਆ

ਅਜੋਕੇ ਯੁੱਗ ਵਿਚ, ਸਮੂਹ ਧਰਮਾਂ ਨੂੰ ਪ੍ਰਫੁਲਤ ਕਰਨ ਦਾ ਆਦਰਸ਼ ਪ੍ਰਵਾਨ ਚੜ੍ਹ ਰਿਹਾ ਹੈ। ਧਾਰਮਿਕ ਹਿੰਸਾ ਤੇ ਜਬਰੀ ਧਰਮ-ਬਦਲੀ ਦਾ ਡਟਵਾਂ ਵਿਰੋਧ ਹੋ ਰਿਹਾ ਹੈ। ਆਪਣੇ ਧਰਮ ਦੇ ਸਿੱਧਾਂਤਾਂ ਪ੍ਰਤੀ ਪਿਆਰ ਤੇ ਸ਼ਰਧਾ ਉਸਾਰੂ ਹੈ ਪਰ ਨਾਲ ਹੀ ਹੋਰਨਾਂ ਧਰਮਾਂ ਦੇ ਸਿੱਧਾਂਤਾਂ ਤੇ ਪਰੰਪਰਾਵਾਂ ਦਾ ਅਨਾਦਰ ਮਨੁੱਖਤਾ ਵਿਰੁੱਧ ਜੁਰਮ ਹੈ।[41] ਹੁਣੇ ਜਿਹੇ ਤਾਲਬਿਨ ਲੋਕਾਂ ਵੱਲੋਂ, ਅਫਗਾਨਿਸਤਾਨ ਵਿਚ ਬੁੱਧ ਧਰਮ ਦੀਆਂ ਮੂਰਤੀਆਂ ਨੂੰ ਵਿਨਾਸ਼ ਕਰਨ ਦੀ ਕਾਰਵਾਈ ਨੂੰ ਸੰਸਾਰ ਦੇ ਵੱਖੋ ਵੱਖ ਧਾਰਮਿਕ ਨੇਤਾਵਾਂ ਵੱਲੋਂ ਮਨੁੱਖਤਾ ਵਿਰੋਧੀ ਕਰਾਰ ਦਿੱਤਾ ਗਿਆ ਹੈ। ਅੱਜ ਮਨੁੱਖਤਾ ਦੀ ਮੁਕਤੀ ਵੱਖੋ ਵੱਖ ਕੌਮਾਂ ਰਾਹੀਂ ਭਿੰਨ ਭਿੰਨ ਭੇਦਾਂ ਨੂੰ ਪਰਸਪਰ ਆਦਰ ਭਾਵ ਨਾਲ ਸਵੀਕਾਰ ਕਰਨ ਵਿਚ ਹੈ। ਅਜੋਕੇ ਯੁੱਗ ਵਿਚ ਸਿੱਖ ਧਰਮ ਦਾ ਬਹੁ-ਧਰਮੀ ਸਮਾਜਕ ਸਰੂਪ ਇਸ ਧਰਮ ਨੂੰ ਪ੍ਰਾਸੰਗਿਕ ਬਣਾਉਂਦਾ ਹੈ ਤੇ ਇਹੀ ਆਦਰਸ਼ ਇਸ ਦੀ ਵਿਲੱਖਣਤਾ ਦਾ ਆਧਾਰ ਹੈ। ਸਿੱਖ ਧਰਮ ਦੇ ਪ੍ਰਸਿੱਧ ਦਾਰਸ਼ਨਿਕ ਸ. ਕਪੂਰ ਸਿੰਘ ਜੀ ਨੇ ਇਸ ਸਮਾਜ ਸ਼ਾਸਤਰੀ ਨਿਯਮ ਨੂੰ ਬਹੁ-ਕੇਂਦਰਿਤ ਸਮਾਜ (multiple society) ਦਾ ਨਾਮ ਦਿੱਤਾ ਹੈ।[42] ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੂ ਤੇ ਮੁਸਲਮ ਸੰਸਕ੍ਰਿਤੀਆਂ ਵਿਚਕਾਰ ਬਰਾਬਰੀ ਦੇ ਆਧਾਰ ਤੇ ਸੰਵਾਦ ਰਚਾਇਆ ਤੇ ਏਕਤਾ ਦੇ ਅਨੇਕਤਾ ਵਿਚ ਪਸਰਨ ਦੇ ਸੂਤਰ ਦੀ ਤਲਾਸ਼ ਕੀਤੀ। ਇਸ ਪੱਖ ਤੋਂ ਗੁਰੂ ਗੋਬਿੰਦ ਸਿੰਘ ਜੀ ਦੀ ਵਿਸ਼ਵ ਦ੍ਰਿਸ਼ਟੀ ਕ੍ਰਾਂਤੀਕਾਰੀ ਤੇ ਉਤਰ ਆਧੁਨਿਕ ਸੋਚ ਦੀ ਧਾਰਨੀ ਹੈ ਜੋ ਭਿੰਨ ਭਿੰਨ ਮਨੁੱਖੀ ਭਾਈਚਾਰਿਆਂ ਦੀ ਜੀਵਨ-ਵਿਧੀ ਤੇ ਸਭਿਆਚਾਰਕ ਪਛਾਣ ਨੂੰ ਬਰਾਬਰੀ ਦੇ ਆਧਾਰ ਤੇ ਪ੍ਰਵਾਨ ਕਰਨ ਦੀ ਜ਼ਾਮਨ ਹੈ।[43]

ਅਜੋਕੇ ਸਮੇਂ ਵਿਚ ਭਾਰਤ ਵਿਚ ਆਰ. ਐੱਸ. ਐੱਸ. ਤੇ ਉਸਦੀਆਂ ਸਹਿਯੋਗੀ ਜਥੇਬੰਦੀਆਂ ਹਿੰਦੂਤਵ ਦੀ ਏਕਮਈ ਵਿਚਾਰਧਾਰਾ ਦਾ ਪ੍ਰਚਾਰ ਕਰ ਰਹੀਆਂ ਹਨ। ਪਿੱਛੇ ਜਿਹੇ ਫ਼ਿਰਕੂ ਸੰਗਠਨਾਂ ਦੁਆਰਾ ਬਾਬਰੀ ਮਸਜਿਦ ਦਾ ਢਾਹੇ ਜਾਣਾ, ਈਸਾਈ ਸੰਸਥਾਵਾਂ ਤੇ ਹਮਲਿਆਂ ਦਾ ਹੋਣਾ, ਸਿੱਖ ਧਰਮ ਸੰਬੰਧੀ ਸਿੱਧਾਂਤਕ ਹਮਲੇ ਕਰਨੇ ਆਦਿ ਕਾਰਵਾਈਆਂ ਵੱਖ ਵੱਖ ਧਰਮਾਂ ਦੇ ਵਿਕਾਸ ਵਿਚ ਰੋੜਾ ਬਨਣ ਦਾ ਕਾਰਨ ਹਨ। ਇਸ ਸਮੁੱਚੇ ਸੰਦਰਭ ਵਿਚ ਸਾਰੇ ਧਰਮਾਂ ਨੂੰ ਪ੍ਰਫੁਲਤ ਕਰਨ ਦਾ ਆਦਰਸ਼ ਸਮਾਜਕ ਸਦਭਾਵਨਾ ਤੇ ਸ਼ਾਂਤੀ ਲਈ ਸਾਰਥਿਕ ਭੂਮਿਕਾ ਅਦਾ ਕਰ ਸਕਦਾ ਹੈ।

## ਮਨੁੱਖੀ ਗੌਰਵ ਨੂੰ ਬਹਾਲ ਕਰਨ ਦੀ ਸਮੱਸਿਆ

ਸਿੱਖ ਗੁਰੂ ਸਾਹਿਬ ਨੇ ਮਨੁੱਖੀ ਗੌਰਵ ਦੀ ਬਹਾਲੀ ਲਈ ਮਹਾਨ ਘਾਲਨਾਵਾਂ ਘਾਲੀਆਂ। ਗੁਰੂ ਨਾਨਕ ਦੇਵ ਜੀ ਅਨੁਸਾਰ ਗੌਰਵਹੀਣ ਵਿਅਕਤੀ ਦਾ ਖਾਣ-ਪੀਣ ਵਿਅਰਥ ਹੈ। ਗੁਰਮਤਿ ਅਨੁਸਾਰ ਜ਼ੁਲਮ ਵਿਰੁੱਧ ਸੰਘਰਸ਼ ਧਰਮ ਦੇ ਖੇਤਰ ਵਿਚ ਪ੍ਰਵਾਨ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਸੰਤਾਂ ਨੂੰ ਉਬਾਰਨ ਤੇ ਦੁਸ਼ਟਾਂ ਦੇ ਸੰਘਾਰਨ ਨੂੰ ਆਪਣਾ ਜੀਵਨ ਮਨੋਰਥ

ਦਸਿਆ।[44] ਉਨ੍ਹਾਂ ਨੇ ਮਨੁੱਖੀ ਹੱਕਾਂ ਤੇ ਗੌਰਵ ਦੀ ਦੁਸ਼ਮਣ ਮੁਗਲੀਆ ਹਕੂਮਤ ਨਾਲ ਸੰਘਰਸ਼ ਵਿਚ ਸਾਰਾ ਸਰਬੰਸ ਵਾਰ ਦਿੱਤਾ। ਇਨ੍ਹਾਂ ਉਦੇਸ਼ਾਂ ਤੇ ਸੰਕਲਪਾਂ ਨਾਲ ਉਹਨਾਂ ਨੇ ਖਾਲਸੇ ਦੀ ਹਸਤੀ ਦੀ ਸਿਰਜਨਾ ਕੀਤੀ ਸੀ ਜਿਸ ਨੂੰ ਇਥੋਂ ਦੀ ਧਰਤੀ ਦਾ ਬਾਦਸ਼ਾਹ ਬਨਾਉਣ ਦਾ ਵਾਹਿਦਾ ਕੀਤਾ ਸੀ।[45] ਤਾਂ ਕਿ ਇਥੋਂ ਦੇ ਲੋਕ ਆਪਣੀ ਧਰਤੀ ਦੇ ਵਾਰਸ ਬਣ ਕੇ ਗੌਰਵ ਵਾਲਾ ਜੀਵਨ ਜੀ ਸਕਣ।

## ਮਾਨਵੀ ਹਸਤੀ ਦਾ ਸੰਕਟ ਤੇ ਸਮਾਧਾਨ

ਮਾਨਵੀ ਹਸਤੀ ਸੰਬੰਧੀ ਪਹਿਲਾ ਸੰਕਟ ਇਹ ਹੈ ਕਿ ਮਨੁੱਖ ਦਾ ਜੀਵਨ ਛਿਨ-ਭੰਗਰ ਹੋਣ ਕਰਕੇ ਸੀਮਿਤ ਹੋਂਦ ਵਾਲਾ ਹੈ। ਮੌਤ ਦਾ ਸਾਇਆ ਮਨੁੱਖ ਲਈ ਤੁੱਛਤਾ ਦੀ ਭਾਵਨਾ ਪੈਦਾ ਕਰਦਾ ਹੈ। ਮਾਨਵੀ ਰਿਸ਼ਤਿਆਂ ਦੀ ਅਸਥਿਰਤਾ ਜੀਵਨ ਦੀ ਅਰਥ ਵਿਹੂਣਤਾ ਪੈਦਾ ਕਰਦੀ ਹੈ। ਮਨੁੱਖ ਦੀਆਂ ਕਾਮਾਦਿਕ ਪੰਜ ਪ੍ਰਵਿਰਤੀਆਂ, ਇਸ ਨੂੰ ਆਪਣੇ ਮੂਲ ਨਾਲੋਂ ਵਿਛੋੜ ਕੇ, ਇਧਰ ਉਧਰ ਧਕੇਲਦੀਆਂ ਹਨ। ਇਹ ਭਾਵਨਾਵਾਂ ਉਸ ਵਿਚ ਦੂਈ ਦਵੈਤ ਉਤਪੰਨ ਕਰਕੇ ਮਨੁੱਖੀ ਸ਼ੋਸ਼ਣ ਦਾ ਕਾਰਨ ਬਣਦੀਆਂ ਹਨ। ਅਜੋਕੇ ਪੂੰਜੀਵਾਦੀ ਯੁੱਗ ਵਿਚ ਮਾਇਆ ਜ਼ਹਿਰੀ ਸੱਪ ਦਾ ਰੂਪ ਧਾਰ ਕੇ ਮਨ ਵਿਚ ਦੁਬਿਧਾ ਪੈਦਾ ਕਰਦੀ ਹੈ ਤੇ ਮਨੁੱਖੀ ਜੀਵਨ ਦੀ ਬਰਬਾਦੀ ਦਾ ਕਾਰਨ ਬਣਦੀ ਹੈ।[46] ਪ੍ਰਭੂ ਦੀ ਕਿਰਪਾ ਦੁਬਿਧਾ ਤੋਂ ਆਜ਼ਾਦ ਕਰ ਸਕਦੀ ਹੈ। ਗੁਰੂ ਦੁਆਰਾ ਦੁਬਿਧਾ ਨਾਸ਼ ਹੁੰਦੀ ਹੈ ਤੇ ਵਿਅਕਤੀ ਬ੍ਰਹਮ ਬੇਤਾ ਬਣਦਾ ਹੈ।[47] ਭਗਤ ਕਬੀਰ ਅਨੁਸਾਰ ਮਨੁੱਖ ਮੌਤ ਦੇ ਡਰ ਤੋਂ ਪਾਰਗਾਮੀ ਹੋ ਜਾਂਦਾ ਹੈ ਤੇ ਮੌਤ ਪ੍ਰਭੂ ਦੇ ਮੇਲ ਦਾ ਸਾਧਨ ਬਣ ਜਾਂਦੀ ਹੈ। ਪ੍ਰਭੂ ਸਦੀਵੀ ਰਹਿਣ ਵਾਲਾ ਹੈ, ਉਸ ਦੇ ਮੇਲ ਨਾਲ ਆਤਮਾਵਾਂ ਜੰਮਦੀਆਂ ਮਰਦੀਆਂ ਨਜ਼ਰ ਨਹੀਂ ਆਉਂਦੀਆਂ:

- *ਜਿਸ ਮਰਨੇ ਤੇ ਜਗ ਡਰੈ ਮੇਰੇ ਮਨ ਅਨੰਦ॥*
  *ਮਰਨੇ ਹੀ ਤੇ ਪਾਈਐ ਪੂਰਨ ਪਰਮਾਨੰਦ॥*[48]
- *ਹਉ ਨ ਮੂਆ ਮੇਰੀ ਮੂਈ ਬਲਾਇ॥*
  *ਓਹ ਨ ਮੂਆ ਜੋ ਰਹਿਆ ਸਮਾਇ॥*[49]

ਇਸ ਸੰਦਰਭ ਵਿਚ, ਗੁਰੂ ਗੋਬਿੰਦ ਸਿੰਘ ਜੀ ਨੇ ਵਿਅਕਤੀ ਨੂੰ ਹੋਂਦ ਸੰਬੰਧੀ ਦਵੰਦਾਂ ਦੇ ਸੰਕਟ ਤੋਂ ਮੁਕਤ ਕਰਨ ਲਈ ਨਵੀਂ ਹਸਤੀ ਦਾ ਤਸੱਵਰ ਕੀਤਾ ਜੋ ਹਰ ਪੱਖੋਂ ਸੰਪੂਰਨ ਸੀ। ਜਿਵੇਂ:

*ਕਾਮ ਨ ਕ੍ਰੋਧ ਨ ਲੋਭ ਨ ਮੋਹ, ਨ ਰੋਗ ਨ ਸੋਗ ਨ ਭੋਗ ਨ ਭੈ ਹੈਂ॥*
*ਦੇਹ ਬਿਹੀਨ ਸਨੇਹ ਸਭੋ ਤਨ ਨੇਹ ਬਿਰਕਤ ਅਗੇਹ ਅਛੈ ਹੈ॥*
*ਜਾਨ ਕੋ ਦੇਤ ਅਜਾਨ ਕੋ ਦੇਤੁ, ਜਮੀਨ ਕੋ ਦੇਤ ਜਮਾਨ ਕੋ ਦੈ ਹੈਂ॥*
*ਕਾਹੇ ਕੋ ਡੋਲਤ ਹੈ ਤੁਮਰੀ ਸੁਧ, ਸੁੰਦਰ ਸ੍ਰੀ ਪਦਮਾਪਤ ਲੈ ਹੈ॥*[50]

## ਮਨੁੱਖੀ ਵਿਕਾਸ ਦੀ ਵਿਵਸਥਾ

ਗੁਰਮਤਿ ਨੇ ਮਨੁੱਖੀ ਵਿਕਾਸ ਲਈ ਮਨੁੱਖ ਨੂੰ ਜ਼ੋਰਦਾਰ ਪ੍ਰੇਰਨਾ ਕੀਤੀ ਕਿ ਉਹ ਗਿਆਨ

ਦੀ ਉਤਪਤੀ ਨਾਲ ਸਰੀਰ ਨੂੰ ਹਰਿਮੰਦਰ ਬਣਾਵੇ। ਮਨੁੱਖ ਸਿਰਫ਼ 'ਕਾਮ ਕ੍ਰੋਧ ਦਾ ਨਗਰ ਹੀ ਨਹੀਂ ਸਗੋਂ ਇਹ ਦੈਵੀ ਰੁਤਬਾ ਰੱਖਣ ਵਾਲਾ ਹਰਮੰਦਰ ਦਾ ਰੂਪ ਵੀ ਹੈ।'[51] ਇਸ ਤਰ੍ਹਾਂ ਸਿੱਖ ਧਰਮ ਨੇ ਮਨੁੱਖ ਲਈ ਦੈਵੀ ਸੰਭਾਵਨਾ ਦੇ ਦੁਆਰੇ ਖੋਲ੍ਹ ਦਿੱਤੇ ਕਿਉਂਕਿ ਇਸ ਨੂੰ ਨੇ ਮਨੁੱਖ ਨੂੰ ਆਪਣੇ ਸਰੀਰ ਨੂੰ ਦੈਵੀ ਸਥਿਤੀ ਦਾ ਰੂਪ ਦੇਣ ਲਈ ਪ੍ਰੇਰਿਆ ਜਿਸ ਵਿਚ ਸਬਰ ਸਿਦਕ, ਕੁਰਬਾਨੀ, ਚੜ੍ਹਦੀ ਕਲਾ ਤੇ ਜੇਤੂ ਪ੍ਰਕਿਰਤੀ ਆਦਿ ਦੇ ਗੁਣ ਹੁੰਦੇ ਹਨ। ਅੰਤਰੀਵੀ ਸੰਸਾਰ ਦੀ ਥਾਹ ਪਾਉਣ ਦੇ ਲਈ ਗੁਰਮਤਿ ਨੇ ਮਨੁੱਖ ਨੂੰ 'ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੁ ਪਾਵੈ'[52] ਅਨੁਸਾਰ ਸੇਧ ਦਿੱਤੀ ਹੈ। ਨਾਮ ਜਪਣ, ਵੰਡ ਛਕਣ ਤੇ ਧਰਮ ਦੀ ਕ੍ਰਿਤ ਕਰਨ ਦੇ ਅਸੂਲ ਸਿੱਖ ਧਰਮ ਵਿਚ ਬੁਨਿਆਦੀ ਹਨ ਤੇ ਮਨੁੱਖ ਨੂੰ ਸੁਝਾ ਦਿੱਤਾ ਗਿਆ ਹੈ ਕਿ ਉਹ ਭਰਪੂਰ ਜੀਵਨ ਜੀਉਣ ਦੇ ਨਾਲ ਨਾਲ 'ਘਰ ਹੀ ਮਾਹਿ ਉਦਾਸ'[53] 'ਤੇ ਆਧਾਰਿਤ ਨਿਰਲੇਪ ਜੀਵਨ ਜਾਚ ਅਪਣਾਵੇ। ਸਿੱਖ ਧਰਮ ਮਨੁੱਖ ਦੇ ਸੰਤੁਲਿਤ ਵਿਕਾਸ ਲਈ ਬੇਰੋਕ ਸੁਤੰਤਰਤਾ ਤੇ ਨਿਰੰਤਰ ਨਿਰਭੈਤਾ ਵਾਲੇ ਵਾਤਾਵਰਣ ਦੀ ਉਸਾਰੀ ਲਈ ਵਚਨਬੱਧ ਹੈ ਤੇ ਇਹ ਬੇਗਮਪੁਰੇ[54] ਤੇ ਹਲੇਮੀ ਰਾਜ[55] ਦੇ ਸੰਕਲਪਾਂ ਤੋਂ ਸੇਧ ਲੈਂਦਾ ਹੈ। ਸਿੱਖ ਧਰਮ ਨੇ ਸਮਾਜ ਦੀ ਨਵੇਂ ਸਿਰੇ ਤੋਂ ਉਸਾਰੀ ਕਰਨ ਦੀ ਵਿਉਂਤ ਉਲੀਕੀ ਜਿਸ ਵਿਚ ਰਾਜੇ ਲਾਲਚੀ ਵਜ਼ੀਰ ਪਾਪੀ, ਨਾਇਬ ਕਾਮੀ ਤੇ ਪਰਜਾ ਗਿਆਨ ਹੀਣ ਨਾ ਹੋਵੇ[56] ਤਾਕਿ ਵਿਅਕਤੀ ਪ੍ਰਕਿਰਤੀ ਦੇ ਸਿਰਤਾਜ ਪ੍ਰਾਣੀ ਦੇ ਰੂਪ ਵਿਚ ਸੰਸਾਰ ਵਿਚ ਵਿਚਰ ਸਕੇ।



## ਸਿੱਖ ਧਰਮ ਦਾ ਜੰਗ ਸੰਬੰਧੀ ਦ੍ਰਿਸ਼ਟੀਕੋਣ

ਸਿੱਖ ਧਰਮ ਦਾ ਜੰਗ ਸੰਬੰਧੀ ਦ੍ਰਿਸ਼ਟੀਕੋਣ ਗਰੀਬ ਦੀ ਰੱਖਿਆ ਤੇ ਜਰਵਾਣੇ ਦੀ ਭਖਿਆ ਦੇ ਆਦਰਸ਼ ਦਾ ਧਾਰਨੀ ਹੈ। ਸਿੱਖਾਂ ਨੇ ਕਦੀ ਵੀ ਮੁਲਕਗੀਰੀ ਦੀ ਹਵਸ ਲਈ ਜੰਗ ਨਹੀਂ ਕੀਤੀ। ਇਸ ਦੀਆਂ ਜੰਗਾਂ ਮਨੁੱਖੀ ਅਣਖ ਤੇ ਆਨ ਦੀ ਬਹਾਲੀ ਲਈ ਹਨ। ਇਹ ਕਦੀ ਵੀ ਸ਼ਕਤੀ, ਧੰਨ ਦੀ ਪ੍ਰਾਪਤੀ ਤੇ ਬਹਾਦਰੀ ਦਾ ਵਿਖਾਵਾ ਕਰਨ ਲਈ ਨਹੀਂ ਕੀਤੀਆਂ ਗਈਆਂ। ਜਿਵੇਂ ਭੰਗਾਣੀ ਦੀ ਜੰਗ ਤੋਂ ਬਾਦ, ਗੁਰੂ ਗੋਬਿੰਦ ਸਿੰਘ ਨੇ ਕਿਸੇ ਜ਼ਮੀਨ ਦੇ ਟੁਕੜੇ ਤੇ ਕਬਜ਼ਾ ਨਹੀਂ ਕੀਤਾ ਸਗੋਂ ਰੱਬ ਦਾ ਸ਼ੁਕਰ ਕਰਦਿਆਂ ਕਿਹਾ:

*ਭਈ ਜੀਤ ਮੇਰੀ॥ ਕ੍ਰਿਪਾ ਕਾਲ ਕੇਰੀ॥*[57]

ਗੁਰੂ ਗੋਬਿੰਦ ਸਿੰਘ ਨੇ, ਹਮੇਸ਼ਾ ਹੀ ਤਲਵਾਰ ਨੂੰ ਉਦੋਂ ਹੀ ਹੱਥ ਪਾਉਣ ਦੀ ਸਿਫਾਰਿਸ਼ ਕੀਤੀ ਜਦੋਂ ਸਾਰੇ ਹੀਲੇ ਵਸੀਲੇ ਮੁੱਕ ਜਾਣ।[58] ਉਨ੍ਹਾਂ ਨੇ ਜੰਗ ਵਿਚ ਵੀ ਤੌਹੀਦ ਦੇ ਨਿਯਮ ਦੀ ਪਾਲਣਾ ਕਰਦਿਆਂ ਆਪਣੇ ਤੇ ਬਿਗਾਨੇ ਨੂੰ ਇਕ ਸਮਾਨ ਸਮਝਿਆ। ਇਸ ਸੰਬੰਧ ਵਿਚ ਅਨੰਦਪੁਰ ਦੀ ਜੰਗ ਸਮੇਂ, ਭਾਈ ਕਨ੍ਹਈਏ ਦਾ ਮੁਸਲਮਾਨ ਜ਼ਖ਼ਮੀ ਸਿਪਾਹੀਆਂ ਨੂੰ ਪਾਣੀ ਪਿਲਾਉਣ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ ਅਨੁਸਾਰ ਉਨ੍ਹਾਂ ਦੀ ਮਲ੍ਹਮ ਪੱਟੀ ਕਰਨ ਦੀ ਮਿਸਾਲ ਵਿਸ਼ੇਸ਼ ਹੈ। ਖਾਲਸੇ ਨੇ ਕਦੇ ਵੀ ਮੈਦਾਨੋਂ ਨੱਸੇ, ਨਿਹੱਥੇ ਤੇ ਔਰਤ ਤੇ ਕਦੀ ਵਾਰ ਨਹੀਂ ਕੀਤਾ। ਉਨ੍ਹਾਂ ਨੇ ਖਾਲਸੇ ਨੂੰ ਅਕਾਲ ਪੁਰਖ ਦੀ ਫ਼ੌਜ ਦਾ ਲਕਬ ਪ੍ਰਦਾਨ ਕੀਤਾ ਜਿਸ ਦੇ ਮਾਨਵੀ ਉਦੇਸ਼ ਅੱਜ ਵੀ ਮਨੁੱਖਤਾ ਲਈ ਪ੍ਰੇਰਨਾ ਦਾ ਸੋਮਾ ਹਨ।

## ਸਮੂਹ ਮਾਨਵੀ ਸਮੱਸਿਆਵਾਂ ਦੇ ਹੱਲ ਦਾ ਸ੍ਰੋਤ ਸ੍ਰੀ ਗੁਰੂ ਗ੍ਰੰਥ ਸਾਹਿਬ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਫਲਸਫ਼ੇ ਅਨੁਸਾਰ ਸੰਸਾਰ ਦੀਆਂ ਸਮੂਹ ਸਮੱਸਿਆਵਾਂ ਹਉਮੈਂ ਅਧੀਨ ਘਟ ਘਟ ਵਸਦੀ ਪਰਮ ਹੋਂਦ ਤੋਂ ਆਪਣੇ ਆਪ ਨੂੰ ਵੱਖ ਸਮਝਣ ਦੇ ਅਹਿਸਾਸ ਤੋਂ ਉਤਪੰਨ ਹੁੰਦੀਆਂ ਹਨ।[59] ਇਹ ਭਾਵਨਾ ਮਨੁੱਖੀ ਆਤਮਾ ਨੂੰ ਤਪਾਉਂਦੀ ਤੇ ਦੁਖੀ ਕਰਦੀ ਰਹਿੰਦੀ ਹੈ ਤੇ ਮਨੁੱਖ ਦੂਜਿਆਂ ਪ੍ਰਤੀ ਨਫ਼ਰਤ ਤੇ ਕਠੋਰਤਾ ਦਾ ਵਤੀਰਾ ਅਪਨਾਉਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੱਧਾਂਤ ਸਰਬ ਸਾਂਝੇ ਕੌਮੀ ਜੀਵਨ ਦਾ ਨੀਂਹ ਪੱਥਰ ਹੈ ਕਿਉਂਕਿ ਇਸ ਵਿਚ ਧਰਮ, ਜਾਤ, ਵਰਣ ਤੇ ਦੇਸ਼ ਦੇ ਆਧਾਰ ਤੇ ਕੋਈ ਵਿਤਕਰਾ ਨਹੀਂ। ਇਹ ਵਿਚਾਰਧਾਰਾ ਘਟਿ ਘਟਿ ਵਾਜਹਿ ਨਾਦ[60] ਦੇ ਗੁਰਬਾਣੀ ਫੁਰਮਾਨ ਅਨੁਸਾਰ ਸਾਰੇ ਸੰਸਾਰਕ ਜੀਵਨ ਵਿਚ ਚੱਲ ਰਹੀ ਜੀਵਨ ਰੌ ਦੀ ਧੜਕਨ ਨੂੰ ਮਹਿਸੂਸ ਕਰਨ 'ਤੇ ਬਲ ਦਿੰਦੀ ਹੈ। ਗੁਰਮਤਿ ਦੇ ਇਨ੍ਹਾਂ ਅਸੂਲਾਂ ਦਾ ਅਕਸ ਯੂਨੈਸਕੋ ਦੇ ਦੋ ਹਜ਼ਾਰ ਵਰ੍ਹੇ ਲਈ ਮਿਥੇ ਮਨੋਰਥ ਪੱਤਰ ਵਿਚ ਵੀ ਮਿਲਦਾ ਹੈ, ਜਿਸ ਵਿਚ ਉਸ ਵੱਲੋਂ ਦੁਨੀਆਂ ਵਿਚ ਅਮਨ ਤੇ ਅਹਿੰਸਾ ਦੇ ਸਭਿਆਚਾਰ ਦੇ ਉਦੇਸ਼ ਦੀ ਪੂਰਤੀ ਲਈ ਸਾਰੇ ਜੀਵਾਂ ਦਾ ਸਤਿਕਾਰ ਕਰਨ, ਹਿੰਸਾ ਨੂੰ ਰੱਦ ਕਰਨ, ਦੂਜਿਆਂ ਨਾਲ ਵੰਡ ਛਕਣ, ਸਮਝਣ ਵਾਸਤੇ ਸੁਣਨਾ, ਧਰਤੀ ਦੇ ਇਸ ਗ੍ਰਹਿ ਨੂੰ ਸਲਾਮਤ ਰੱਖਣ ਤੇ ਏਕਤਾ ਨੂੰ ਮੁੜ ਲੱਭਣ ਦੇ ਛੇ ਨੁਕਤਿਆਂ ਤੇ ਜ਼ੋਰ ਦਿੱਤਾ ਗਿਆ ਹੈ।[61] ਗੁਰੂ ਗ੍ਰੰਥ ਵਿਚੋਂ ਉਤਪੰਨ ਹੁੰਦੀ ਸਰਬੱਤ ਦੇ ਭਲੇ ਦੀ ਭਾਵਨਾ ਸਾਰੇ ਸੰਸਾਰ ਨੂੰ ਸਦੀਵੀ ਅਮਨ ਪ੍ਰਦਾਨ ਕਰ ਸਕਦੀ ਹੈ।

## ਸਿੱਖ ਧਰਮ ਦੀਆਂ ਆਪਣੀਆਂ ਚੁਣੌਤੀਆਂ

ਸਿੱਖ ਧਰਮ ਦੇ ਸਿਧਾਂਤ ਵਿਸ਼ਵ ਵਿਆਪੀ ਪ੍ਰਕਿਰਤੀ ਵਾਲੇ ਹੋਣ ਕਾਰਨ ਸਰਬ ਸਮਿਆਂ ਲਈ ਸਾਰਥਕ ਹਨ ਪਰ ਅਜੋਕੇ ਯੁੱਗ ਵਿਚ, ਇਨ੍ਹਾਂ ਸਿਧਾਂਤਾਂ ਨੂੰ ਮੰਨਣ ਵਾਲੀ ਕੌਮ ਨੂੰ ਕਈ ਚੁਣੌਤੀਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਇਨ੍ਹਾਂ ਚੁਣੌਤੀਆਂ ਵਿਚੋਂ ਇਕ ਪ੍ਰਮੁੱਖ ਚੁਣੌਤੀ ਸਿੱਖ ਧਰਮ ਦੀ ਪਛਾਣ ਸੰਬੰਧੀ ਹੈ। ਸਿੱਖ ਨੌਜੁਆਨ ਸਮਾਜਕ ਸਵੀਕਾਰਤਾ ਦੀ ਮ੍ਰਿਗ-ਤ੍ਰਿਸ਼ਨਾਵੀ ਦੌੜ ਵਿਚ ਵਿਅਰਥ ਹੀ ਕੇਸਾਂ ਦੀ ਬੇਅਦਬੀ ਕਰ ਰਹੇ ਹਨ। ਮਨੁੱਖੀ ਸਮੂਹ ਦੀ ਇਕਸਾਰਤਾ ਵਿਚ ਆਪਣੀ ਹੋਂਦ ਨੂੰ ਸੁਰੱਖਿਅਤ ਸਮਝਣ ਦਾ ਅਹਿਸਾਸ ਨਿਰਾ ਇਕ ਭਰਮ ਹੈ।[62] ਇਕ ਸਿੱਖ ਨੂੰ, ਆਪਣੇ ਪਹਿਰਾਵੇ ਨੂੰ ਦਸਮ ਗੁਰੂ ਵੱਲੋਂ ਮਿਲਿਆ ਇਕ ਤੁਹਫ਼ਾ ਸਮਝ ਕੇ, ਇਸ ਨੂੰ ਪਿਆਰ ਤੇ ਸਤਿਕਾਰ ਨਾਲ ਸਵੀਕਾਰ ਕਰਨਾ ਚਾਹੀਦਾ ਹੈ।

ਸਿੱਖ ਧਰਮ ਨਾਲ ਸੰਬੰਧਿਤ ਹੋਰ ਸਮੱਸਿਆਵਾਂ ਵਿਚ ਧਾਰਮਕ ਕੱਟੜਵਾਦ, ਸਿੱਖ ਗੁਰਦੁਆਰਿਆਂ, ਸਿੱਖ ਵਿਦਿਅਕ ਸੰਸਥਾਵਾਂ ਦੀ ਪ੍ਰਬੰਧਕੀ ਸੰਭਾਲ, ਸਰਬੱਤ ਖਾਲਸੇ ਦੀ ਪਰੰਪਰਾ ਤੇ ਅਕਾਲ ਤਖਤ ਦੀ ਸੰਸਥਾ ਦਾ ਪੁਨਰ ਨਿਰੀਖਣ, ਗੁਰੂ-ਡੰਮ੍ਹ ਦੀ ਸਮੱਸਿਆ ਨਿੱਜੀ ਧੜੇਬੰਦੀਆਂ, ਨਸ਼ਿਆਂ ਦੀ ਘਾਤਕ ਪ੍ਰਵਿਰਤੀ, ਬ੍ਰਾਹਮਣੀ ਕਰਮਕਾਂਡ ਦਾ ਪ੍ਰਚਲਨ ਅਤੇ ਸਿੱਖੀ ਦੇ ਪ੍ਰਚਾਰ ਦੀ ਸਮੱਸਿਆ ਆਦਿ ਸਮੱਸਿਆਵਾਂ ਸ਼ਾਮਲ ਹਨ। ਸਿੱਖ ਸਿਧਾਂਤਾਂ ਦੀ ਮੌਲਿਕ ਜਾਣਕਾਰੀ, ਸੰਗਤ ਦੇ ਉਸਾਰੂ ਵਾਤਾਵਰਨ ਦੀ ਸੰਭਾਲ, ਸਿੱਖ ਸਿੱਧਾਂਤਾਂ ਦੀ ਆਦਰਸ਼ਕ ਕਦਰ ਪ੍ਰਣਾਲੀ ਵਜੋਂ ਵਿਆਖਿਆ, ਸਿੱਖ ਵਿਰਾਸਤ ਦੀ ਘਣੇਰੀ ਜਾਣਕਾਰੀ,

ਕਠੋਰ ਹਕੀਕਤਾਂ ਦਾ ਸਾਹਮਣਾ ਕਰਨ ਲਈ ਸੱਚੇ ਆਚਰਨ ਦੀ ਦ੍ਰਿੜਤਾ, ਗੁਰਮਤਿ ਦੇ ਮਾਨਵਵਾਦੀ ਸਿਧਾਂਤਾਂ ਦੇ ਪ੍ਰਚਾਰ ਪ੍ਰਸਾਰ, ਗਤੀਸ਼ੀਲ ਸਮਾਜਕ ਅਮਲ ਤੇ ਅਡੋਲ ਸਪਿਰਟ ਨਾਲ ਸਿੱਖ ਧਰਮ ਨੂੰ ਪੁਨਰ ਜੀਵਿਤ ਕੀਤਾ ਜਾ ਸਕਦਾ ਹੈ। ਸਭ ਤੋਂ ਵੱਧ ਲੋੜ ਬ੍ਰਹਿਮੰਡ ਦੇ ਮਾਲਕ ਦੀ ਪਰਮ-ਸੱਤਾ ਵਿਚ ਵਿਸ਼ਵਾਸ ਪੈਦਾ ਕਰਨਾ ਹੈ। ਰੱਬ ਦੇ ਦਰ ਦੀ ਪ੍ਰਵਾਨਗੀ ਤੇ ਰੱਬਤਾ ਦਾ ਅਹਿਸਾਸ ਹੀ ਸੱਚੇ-ਸੁੱਚੇ ਰਹਿਮ ਭਰਪੂਰ ਤੇ ਸਮਰਪਿਤ ਜੀਵਨ ਜੀਣ ਲਈ ਉਤਸ਼ਾਹ ਭਰਦਾ ਹੈ ਤੇ ਇਹੋ ਜਿਹਾ ਜੀਵਨ ਹੀ ਵਿਅਕਤੀ, ਪਰਿਵਾਰ, ਸਮਾਜ, ਦੇਸ਼ ਤੇ ਸਮੁੱਚੀ ਮਾਨਵ ਜਾਤੀ ਲਈ ਅਰਥ ਭਰਪੂਰ ਹੈ ਤੇ ਸਮੂਹ ਚੁਣੌਤੀਆਂ ਦਾ ਹੱਲ ਹੈ।[63]

ਸਾਰ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਸਿੱਖ ਧਰਮ ਇਕੀਵੀਂ ਸਦੀ ਲਈ ਸਾਰਥਕ ਧਰਮ ਹੈ। ਇਸ ਦਾ ਵਿਗਿਆਨਕ ਸਰੂਪ, ਪ੍ਰਭੂ ਪ੍ਰਾਪਤੀ ਲਈ ਸੰਸਾਰਕ ਸੇਵਾ ਦਾ ਆਦਰਸ਼, ਔਰਤਾਂ ਦਾ ਸਤਿਕਾਰ, ਨੀਵਿਆਂ ਨੂੰ ਉੱਚਾ ਚੁੱਕਣ ਦੇ ਆਦਰਸ਼, ਹੱਕ ਹਲਾਲ ਦੀ ਕਮਾਈ ਤੇ ਜ਼ੋਰ, ਭ੍ਰਿਸ਼ਟਾਚਾਰ ਪ੍ਰਤੀ ਨਫ਼ਰਤ ਦੇ ਆਸ਼ੇ ਇਸ ਧਰਮ ਨੂੰ ਨਵੀਨ ਤੇ ਮਾਨਵਤਾ ਪੱਖੀ ਦਰਸਾਉਂਦੇ ਹਨ। ਬਾਬਰ ਦੀ ਸਾਮਰਾਜੀ ਰੁਚੀ ਦਾ ਵਿਰੋਧ, ਉਸ ਦੁਆਰਾ ਕੀਤੇ ਹਮਲੇ ਤੇ ਪਠਾਣ ਹਾਕਮਾਂ ਦੇ ਜਬਰ ਤੇ ਭ੍ਰਿਸ਼ਟਾਚਾਰ ਪ੍ਰਤੀ ਗੁਰੂ ਨਾਨਕ ਦੀ ਪ੍ਰਤਿਕ੍ਰਿਆ ਪ੍ਰਤੱਖ ਰੂਪ ਵਿਚ ਆਧੁਨਿਕ ਹੈ। ਇਹ ਕਹਿਣਾ ਬਿਲਕੁਲ ਗ਼ਲਤ ਹੈ ਕਿ ਸਿੱਖ ਧਰਮ ਕਿਸੇ ਵਕਤੀ ਲੋੜ ਨੂੰ ਪੂਰਿਆਂ ਕਰਨ ਲਈ ਸਾਜਿਆ ਗਿਆ। ਇਸ ਸੰਦਰਭ ਵਿਚ ਐੱਚ. ਐੱਲ. ਬਰਾਡਸ਼ਾਹ ਕਰਤਾ ਪੁਸਤਕ 'ਸਿੱਖਇਜ਼ਮ' ਦਾ ਕਥਨ ਵਿਸ਼ੇਸ਼ ਹੈ। ਉਸ ਦੇ ਵਿਚਾਰ ਅਨੁਸਾਰ ਸਿੱਖ ਧਰਮ ਨਵੇਂ ਯੁੱਗ ਦਾ ਧਰਮ ਹੈ। ਇਸ ਵਿਚ ਮਨੁੱਖੀ ਸਮੱਸਿਆਵਾਂ ਦਾ ਸਹੀ ਜਵਾਬ ਹੈ। ਦੂਜੇ ਧਰਮਾਂ ਵਿਚ ਸੱਚਾਈ ਸੰਮਿਲਤ ਹੈ ਪਰ ਸਿੱਖ ਧਰਮ ਵਿਚ ਸੱਚਾਈ ਦੀ ਸੰਪੂਰਨਤਾ ਹੈ। ਪੁਰਾਣੇ ਧਰਮ ਆਪਣੇ ਸਮੇਂ ਵਿਚ ਠੀਕ ਸਨ ਪਰ ਉਹ ਸਮਾਂ ਬੀਤ ਗਿਆ ਹੈ। ਅਸੀਂ ਹੁਣ ਗੁਰੂ ਨਾਨਕ ਦੇ ਧਰਮ-ਪ੍ਰਬੰਧ ਵਿਚ ਰਹਿ ਰਹੇ ਹਾਂ। ਸਿੱਖ ਧਰਮ ਵਰਤਮਾਨ ਸਮੇਂ ਦੇ ਪੁਲਾੜ-ਯੁੱਗ ਦਾ ਸਰਬ ਸਨੇਹੀ ਧਰਮ ਹੈ।[64] ਇਸ ਦਾ ਸਰਬੱਤ ਦੇ ਭਲੇ ਦਾ ਸਿੱਧਾਂਤ ਇਸ ਨੂੰ ਅਦੁੱਤੀ ਤੇ ਆਧੁਨਿਕ ਧਰਮ ਦਾ ਦਰਜਾ ਦਿੰਦਾ ਹੈ। ਇਹ ਧਰਮ ਹਰ ਪੱਖ ਤੋਂ ਇੱਕੀਵੀਂ ਸਦੀ ਲਈ ਪ੍ਰਾਸੰਗਿਕ ਧਰਮ ਹੈ। ਇਸ ਦੇ ਸਦੀਵੀ ਆਸ਼ੇ ਸਰਬ ਸਮਿਆਂ ਲਈ ਸਾਰਥਕ ਹਨ।

## ਹਵਾਲੇ ਤੇ ਟਿੱਪਣੀਆਂ

1. ਮਾਰੂ ਮਹਲਾ 1/1255.
2. ਮਾਰੂ ਮਹਲਾ 1/1035.
3. ਪ੍ਰੋ. ਤਰਲੋਚਨ ਸਿੰਘ, **ਗੁਰਬਾਣੀ ਅਤੇ ਵਿਗਿਆਨ**, ਪੰਨਾ 42.
4. ਬਿਲਾਵਲ ਮਹਲਾ 1/839.
5. ਜਪੁ, ਪਉੜੀ 16.
6. ਜਪੁ, ਪਉੜੀ 35.
7. ਜਪੁ, ਪਉੜੀ 22.
8. ਧਨਾਸਰੀ ਮਹਲਾ 1/663.

9. ਪ੍ਰੋ. ਤਰਲੋਚਨ ਸਿੰਘ, ਉਹੀ ਰਚਨਾ, ਪੰਨੇ 83-85.

10. ਵਾਰ ਆਸਾ ਮਹਲਾ 1/464.

11. Aloysius Michall, Radha Krishnan on Hindu Moral Life and Action, p.176.

12. ਵਾਰ ਸਾਰੰਗ ਮਹਲਾ 1/1245-46.

13. ਪਾਪ ਕੀ ਜੰਞ ਲੈ ਕਾਬਲਹੁ ਧਾਇਆ, ਜੋਰੀ ਮੰਗੈ ਦਾਨੁ ਵੇ ਲਾਲੋ॥ (ਤਿਲੰਗ ਮਹਲਾ 1/722)

14. ਰਾਜੇ ਸੀਹ ਮੁਕਦਮ ਕੁਤੇ॥ (ਮਲਾਰ ਕੀ ਵਾਰ ਮਹਲਾ 1/1288)

15. ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥ (ਮਾਝ ਕੀ ਵਾਰ ਮਹਲਾ 1/142)

16. ਡਾ. ਇੰਦਰਜੀਤ ਸਿੰਘ ਵਾਸੂ, **ਜਬ ਲਗ ਖਾਲਸਾ ਰਹੇ ਨਿਆਰਾ**, ਪੰਨਾ 122.

17. ਧਨਾਸਰੀ ਮਹਲਾ 1/663.

18. ਬਿਹਾਗੜਾ ਮਹਲਾ 5/541.

19. ਰਾਗ ਮਾਰੂ ਬਾਣੀ ਰਵਿਦਾਸ ਜੀਉ ਕੀ /1106.

20. Humanity & Deity, p.395.

21. As quoted by W.M. Urban, Ibid.

22. ਹੁਕਮ ਰਜਾਈ ਚਲਣਾ, ਨਾਨਕ ਲਿਖਿਆ ਨਾਲਿ॥ (ਜਪੁ, 9/1)

23. ਦਿਲ ਕਾ ਮਾਲਕੁ ਕਰੇ ਹਾਕੁ॥ ਕੁਰਾਨ ਕਤੇਬਤੇ ਪਾਕੁ॥ (ਰਾਮਕਲੀ ਮਹਲਾ 1/897)



24. ਸਲੋਕ ਕਬੀਰ /1365.

25. ਸਤਿ ਸੁਹਾਣੁ ਸਦਾ ਮਨਿ ਚਾਉ॥ (ਜਪੁ, ਪਉੜੀ 21)

26. ਧੀਰਜ ਧਾਮ ਬਨਾਇ ਇਹੈ ਤਨ, ਬੁਧਿ ਸੁ ਦੀਪਕ ਜਿਉ ਉਜੀਆਰੈ॥ (ਸਵੈਯਾ ਕ੍ਰਿਸ਼ਨਾਵਤਾਰ, ਪਾਤਸ਼ਾਹੀ 10)

27. ਪੂਰਾ ਨਿਆਉ ਕਰੇ ਕਰਤਾਰੁ॥ (ਗਉੜੀ ਮਹਲਾ 5/199)

28. ਜਾਕੈ ਰਿਦੈ ਬਿਸ੍ਵਾਸ ਪ੍ਰਭੁ ਆਇਆ॥ ਤਤੁ ਗਿਆਨ ਤਿਸੁ ਮਨਿ ਪ੍ਰਗਟਾਇਆ॥ (ਗਉੜੀ ਸੁਖਮਨੀ ਮਹਲਾ 5/285)

29. ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥ (ਤ੍ਵ ਪ੍ਰਸਾਦਿ ਸਵੈਯੇ, ਪਾਤਸ਼ਾਹੀ 10)

30. ਸੁੰਦਰ ਸੁਆਮੀ ਧਾਮ, ਭਗਤਹਿ ਬਿਸ੍ਰਾਮ, ਆਸਾ ਲਗ ਜੀਵਤੇ ਜੀਉ॥ (ਸਿਰੀ ਰਾਗ ਮਹਲਾ 5/80)

31. ਇਕਨਾ ਨਾਦੁ ਨ ਬੇਦੁ ਨ ਗੀਅ ਰਸੁ, ਰਸ ਕਸੁ ਨ ਜਾਣੰਤਿ॥ (ਸਲੋਕ ਵਾਰਾਂ ਤੇ ਵਧੀਕ, ਮਹਲਾ 1/1411)

32. ਕਾਨੜਾ ਮਹਲਾ 5/1299.

33. ਜਪੁ, ਪਉੜੀ 28.

34. ਬਿਲਾਵਲ ਮਹਲਾ 3/853.

35. ਆਸਾ ਮਹਲਾ 5/403.

36. ਭੈਰਉ ਨਾਮਦੇਵ /379.

37. ਵਾਰ ਬਿਹਾਗੜਾ ਮਹਲਾ 3/554.

38. Theology of Culture, p.8.
39. ਰਾਬਿੰਦਰ ਨਾਥ ਟੈਗੋਰ, **ਵਿਸ਼ਵ ਮਨੁੱਖਤਾ ਵਲ**, ਪੰਨਾ 22.
40. Saran Singh, "The Sikh Renaissance : A Time for Paradigm Shift", The Sikh Review, April 2000, p.9.
41. ਰਾਬਿੰਦਰ ਨਾਥ ਟੈਗੋਰ, ਉਹੀ ਰਚਨਾ, ਪੰਨੇ 17-19.
42. ਕਪੂਰ ਸਿੰਘ, **ਸਾਚੀ ਸਾਖੀ**, ਪੰਨਾ 26.
43. ਡਾ. ਜਗਬੀਰ ਸਿੰਘ, 'ਖਾਲਸਾ ਸਿਰਜਣਾ ਦਾ ਵਿਚਾਰਧਾਰਾਈ ਪਰਿਪੇਖ', **ਖਾਲਸਾ ਸਿਰਜਣਾ ਤੇ ਸ਼ਬਦ ਸਭਿਆਚਾਰ** (ਸੰਪ.) ਡਾ. ਹਰਚੰਦ ਸਿੰਘ ਬੇਦੀ, ਪੰਨਾ 44.
44. ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥ (ਦਸਮ ਗ੍ਰੰਥ)
45. ਇਨ ਗਰੀਬ ਸਿਖਨ ਕੋ ਦੈਂ ਬਾਦਸ਼ਾਹੀ॥
    ਯਹ ਯਾਦ ਰਖਹਿ ਹਮਰੀ ਗੁਰਿਆਈ॥ (ਪ੍ਰਾਚੀਨ ਪੰਥ ਪ੍ਰਕਾਸ਼)
46. ਮਾਇਆ ਬਿਖੁ ਭੁਇਅੰਗਮ ਹੈ ਨਾਲੈ॥ ਇਸਿ ਦੁਬਿਧਾ ਘਰ ਬਹੁਤੇ ਗਾਲੇ॥
    ਸਤਿਗੁਰ ਬਾਝਹੁ ਪ੍ਰੀਤਿ ਨ ਉਪਜੈ, ਭਗਤਿ ਰਤੇ ਪਤੀਆਰਾ ਹੇ॥ (ਮਾਰੂ ਮਹਲਾ 1/1029)
47. ਜਾ ਕਉ ਭਏ ਕ੍ਰਿਪਾਲ ਕ੍ਰਿਪਾ ਨਿਧਿ॥
    ਤਿਸੁ ਭਈ ਖਲਾਸੀ ਹੋਈ ਸਗਲ ਸਿਧਿ॥
    ਗੁਰ ਦੁਬਿਧਾ ਜਾਕੀ ਹੈ ਮਾਰੀ॥
    ਕਹੁ ਨਾਨਕ ਸੋ ਬ੍ਰਹਮ ਬੀਚਾਰੀ॥ (ਗਉੜੀ ਮਹਲਾ 5/237-238)



48. ਸਲੋਕ ਕਬੀਰ /1365.
49. ਗਉੜੀ ਮਹਲਾ 1/152.
50. ਅਕਾਲ ਉਸਤਤਿ, ਪਾਤਸਾਹੀ 10.
51. ਪ੍ਰਭਾਤੀ ਮਹਲਾ 3/346.
52. ਧਨਾਸਰੀ ਪੀਪਾ /695.
53. ਸਿਰੀ ਰਾਗ ਮਹਲਾ 3/26.
54. ਬੇਗਮਪੁਰਾ ਸਹਰ ਕੋ ਨਾਉ॥ ਦੂਖ ਅੰਦੋਹੁ ਨਹੀ ਤਿਹਿ ਠਾਉ॥ (ਰਾਗ ਗਉੜੀ ਬਾਣੀ ਰਵਿਦਾਸ ਜੀਉ ਕੀ /345)
55. ਸਭ ਸੁਖਾਲੀ ਵੁਠੀਆ ਇਹ ਹੋਆ ਹਲੇਮੀ ਰਾਜ ਜੀਉ॥ (ਸਿਰੀ ਰਾਗ ਮਹਲਾ 5/74)
56. ਲਬੁ ਪਾਪੁ ਦੁਇ ਰਾਜਾ ਮਹਤਾ, ਕੂੜ ਹੋਆ ਸਿਕਦਾਰ...॥ (ਸਲੋਕ ਮਹਲਾ 1/468)
57. ਬਚਿਤ੍ਰ ਨਾਟਕ, ਚੋਣਵੀ ਬਾਣੀ ਦਸਮ ਗ੍ਰੰਥ (ਸੰਪ. ਲਾਲ ਸਿੰਘ, ਐਮ.ਏ.), ਪੰਨਾ 166.
58. ਚੁ ਕਾਰ ਅਜ ਹਮਾ ਹੀਲਤੇ ਦਰ ਗੁਜ਼ਸਤ॥
    ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ॥ (ਲਾਲ ਸਿੰਘ ਐਮ.ਏ., ਉਹੀ ਰਚਨਾ /484)
59. ਹਉ ਹਉ ਮੈ ਮੈ ਵਿਚਹੁ ਖੋਵੈ॥ ਦੂਜ ਮੇਟੇ ਏਕੋ ਹੋਵੈ॥
    ਜਗ ਕਰੜਾ ਮਨਮੁਖੁ ਗਾਵਾਰੁ॥ ਸਬਦ ਕਮਾਈਐ ਖਾਈਐ ਸਾਰ॥ (ਰਾਮਕਲੀ ਮਹਲਾ 1, ਸਿਧ ਗੋਸ਼ਟਿ /943)

60. ਜਪੁ, ਪਉੜੀ 29.
61. **ਸਾਡਾ ਵਿਰਸਾ ਸਾਡਾ ਗੌਰਵ**, ਅਕਤੂਬਰ 2000, ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਟਾਈਟਲ ਦੇ ਪਿਛਲੇ ਪੰਨੇ ਅਨੁਸਾਰ।
62. Saran Singh, Op. Cit., p.11.
63. Ibid, p.15.
64. ਸ. ਭਗਤ ਸਿੰਘ ਹੀਰਾ, "ਸਿੱਖ ਇਕ ਵਿਲੱਖਣ ਕੌਮ ਹੈ", **ਸਿੱਖ ਇਕ ਵੱਖਰੀ ਕੌਮ** ਸੂਰਾ ਮਾਸਕ ਪੱਤਰ (ਸੰਪ. ਭਾਈ ਸੇਵਾ ਸਿੰਘ, ਗੁਰਸਾਗਰ ਸਿੰਘ), ਅਕਤੂਬਰ 1986, ਪੰਨਾ 153-54 ਦੇ ਹਵਾਲੇ ਅਨੁਸਾਰ।

# ਸਿੱਖ ਧਰਮ ਅਤੇ ਇੱਕੀਵੀਂ ਸਦੀ ਦੀਆਂ ਚੁਣੌਤੀਆਂ

*ਦੇਵਿੰਦਰ ਪਾਲ ਸਿੰਘ*

ਸਿੱਖ ਧਰਮ ਇਕ ਨਵੀਨ ਧਰਮ ਹੈ। ਸਿੱਖ ਧਰਮ ਵਿਸ਼ਵ ਦੇ ਪੰਜ ਪ੍ਰਮੁੱਖ ਧਰਮਾਂ ਵਿਚੋਂ ਇਕ ਹੈ। ਇਹ ਅਜਿਹਾ ਇਕੋ ਇਕ ਪ੍ਰਮੁੱਖ ਧਰਮ ਹੈ, ਜੋ ਅਜੋਕੇ ਮਨੁੱਖੀ ਇਤਿਹਾਸ ਦੀ ਦੂਸਰੀ ਦਹਿ-ਸ਼ਤਾਬਦੀ (millenium) ਦੌਰਾਨ ਜਨਮਿਆ ਤੇ ਪ੍ਰਫੁਲਿਤ ਹੋਇਆ। ਇਸ ਨੇ ਸਮਾਜਿਕ ਤੇ ਨੈਤਿਕ ਕਦਰਾਂ-ਕੀਮਤਾਂ ਦੀ ਸਥਾਪਤੀ ਲਈ ਅਹਿਮ ਯੋਗਦਾਨ ਪਾਇਆ ਹੈ। ਇਸ ਧਰਮ ਨੇ, ਵਿਗਿਆਨ ਅਤੇ ਤਕਨਾਲੋਜੀ ਦੇ ਖੇਤਰ ਵਿਚ ਵਾਪਰੀਆਂ ਅਹਿਮ ਤਬਦੀਲੀਆਂ ਨੂੰ ਅਪਨਾਉਣ ਵਿਚ ਖੁਲ੍ਹ-ਦਿਲੀ ਦਾ ਪ੍ਰਗਟਾਵਾ ਕੀਤਾ।



ਪਿਛਲੇ ਲਗਭਗ 350 ਸਾਲਾਂ ਦੌਰਾਨ ਵਿਗਿਆਨ ਨੇ ਬਹੁਤ ਉੱਨਤੀ ਕੀਤੀ ਹੈ। ਜਿਸ ਕਾਰਨ ਅਨੇਕ ਨਵੀਆਂ ਧਾਰਨਾਵਾਂ ਤੇ ਮਸਲੇ ਪੈਦਾ ਹੋ ਗਏ ਹਨ। ਇਹ ਮਸਲੇ ਲਗਭਗ ਸਾਰੇ ਹੀ ਧਰਮਾਂ ਦੇ ਜਨਮ ਤੇ ਵਿਕਾਸ ਸਮੇਂ ਨਹੀਂ ਸਨ। ਪਰੰਤੂ ਧਰਮ ਅਤੇ ਨੈਤਿਕ ਕਦਰਾਂ-ਕੀਮਤਾਂ ਦੇ ਚਿਰ-ਸਥਾਈ ਬਣੇ ਰਹਿਣ ਲਈ, ਵਿਭਿੰਨ ਧਰਮਾਂ ਦੇ ਸ਼ਰਧਾਲੂਆਂ ਨੂੰ, ਆਪਣੇ ਜੀਵਨ ਉੱਤੇ ਇਨ੍ਹਾਂ ਪ੍ਰਭਾਵੀ ਜਟਿਲ ਮਸਲਿਆਂ ਦਾ ਸਾਹਮਣਾ ਕਰਨ ਲਈ ਧਰਮ ਤੋਂ ਸੇਧ ਪ੍ਰਾਪਤੀ ਦੀ ਲੋੜ, ਅਹਿਮ ਬਣ ਗਈ ਹੈ। ਵਿਸ਼ਵ ਦੇ ਅਨੇਕ ਧਰਮ, ਇਨ੍ਹਾਂ ਸਮਕਾਲੀ ਮਸਲਿਆਂ ਦੇ ਸੰਦਰਭ ਵਿਚ ਆਪਣੀ ਸਿੱਖਿਆਵਾਂ ਨੂੰ ਪ੍ਰਭਾਸ਼ਿਤ ਕਰਨ ਦੇ ਯਤਨ ਕਰ ਰਹੇ ਹਨ।

ਪ੍ਰਸਿੱਧ ਖੋਜੀ ਵਿਦਵਾਨ ਅਰਨੋਂਡਲ ਟੋਇਨਬੀ ਦਾ ਕਥਨ ਹੈ ਕਿ ਸਿੱਖ ਧਰਮ ਵਿਚ ਪ੍ਰਾਚੀਨ ਭਾਰਤੀ ਤੇ ਹਿੰਦੂ ਸਭਿਆਤਾਵਾਂ ਤੋਂ ਗੁਣਾਤਮਕ ਤੌਰ ਉੱਤੇ ਭਿੰਨਤਾ ਵਾਲੀ ਇਕ ਨਵੀਂ ਤੇ ਉੱਚੀ ਸਭਿਅਤਾ ਦੀ ਆਰੰਭਤਾ ਦੀ ਸੰਭਾਵਨਾ ਤੇ ਸਮਰੱਥਾ ਮੌਜੂਦ ਹੈ। ਸਿੱਖ ਧਰਮ ਦੀ ਇਹ ਸੰਭਾਵਨਾ ਤੇ ਸਮਰੱਥਾ ਇੱਕੀਵੀਂ ਸਦੀ ਦੇ ਮਨੁੱਖੀ ਸਮਾਜ ਨੂੰ ਨਵਾਂ ਰੂਪ ਦੇਣ ਵਿਚ ਇਕ ਪ੍ਰਮੁੱਖ ਰੋਲ ਅਦਾ ਕਰਨ ਦੇ ਯੋਗ ਹੈ ਪਰੰਤੂ ਅਜਿਹਾ ਵਾਪਰਨ ਤੋਂ ਪਹਿਲਾਂ ਸਾਨੂੰ ਇੱਕੀਵੀਂ ਸਦੀ ਦੇ ਆਗਮਨ ਉੱਤੇ ਇਸ ਵਿਲੱਖਣ ਧਰਮ ਲਈ ਮੌਜੂਦ ਸਮੱਸਿਆਵਾਂ ਤੇ ਚੁਣੌਤੀਆਂ ਬਾਰੇ ਜਾਣਕਾਰੀ ਪ੍ਰਾਪਤ ਕਰਨੀ ਅਤੇ ਉਨ੍ਹਾਂ ਦੇ ਸਮਾਧਾਨ ਬਾਰੇ ਕੀਤੇ ਜਾਣ ਵਾਲੇ ਉਪਰਾਲਿਆਂ ਸੰਬੰਧੀ ਸੰਜੀਦਗੀ ਨਾਲ ਗੌਰ ਕਰਨਾ ਵੀ ਜ਼ਰੂਰੀ ਹੈ। ਵਿਸ਼ੇਸ਼ ਅਮਲੀ ਕਾਰਜਾਂ ਰਾਹੀਂ, ਇਨ੍ਹਾਂ ਚੁਣੌਤੀਆਂ ਦਾ ਟਾਕਰਾ ਕਰਕੇ ਉਨ੍ਹਾਂ ਉੱਤੇ ਜਿੱਤ ਪ੍ਰਾਪਤ ਕਰਨੀ ਮਹੱਤਵਪੂਰਨ ਹੈ ਤਾਂ ਜੋ 'ਸਰਬੱਤ ਦਾ ਭਲਾ' ਚਾਹੁਣ ਵਾਲਾ ਇਹ ਧਰਮ ਵਿਸ਼ਵ ਭਰ ਵਿਚ

ਮਨੁੱਖੀ ਭਲਾਈ ਤੇ ਨੈਤਿਕ ਕਦਰਾਂ-ਕੀਮਤਾਂ ਦੀ ਪ੍ਰਫੁਲਤਾ ਵਿਚ ਆਪਣਾ ਅਹਿਮ ਰੋਲ ਦ੍ਰਿੜਤਾ ਨਾਲ ਨਿਭਾ ਸਕੇ।

ਬੇਸ਼ੱਕ ਇੱਕੀਵੀਂ ਸਦੀ ਦੀਆਂ ਬਰੂੰਹਾਂ ਉੱਤੇ ਵਿਸ਼ਵ ਦੇ ਸਾਰੇ ਧਰਮ ਹੀ ਕਿਸੇ ਨਾ ਕਿਸੇ ਤਰ੍ਹਾਂ ਦੀਆਂ ਚੁਣੌਤੀਆਂ ਨਾਲ ਦੋ-ਚਾਰ ਹੋ ਰਹੇ ਹਨ ਪਰੰਤੂ ਵਿਸ਼ਵ ਦਾ ਨਵੀਨ ਤੇ ਪ੍ਰਮੁੱਖ ਧਰਮ, ਸਿੱਖ ਧਰਮ ਵੀ ਅਜਿਹੇ ਮਸਲਿਆਂ ਤੋਂ ਮੁਕਤ ਨਹੀਂ ਹੈ। ਅਜੋਕੇ ਸਮਾਜਿਕ, ਆਰਥਿਕ, ਰਾਜਨੀਤਿਕ, ਨੈਤਿਕ ਤੇ ਨੀਤੀ-ਵਿਗਿਆਨਕ ਖੇਤਰਾਂ ਵਿਚ ਅਨੇਕਾਂ ਹੀ ਮਸਲੇ ਹਨ ਜੋ ਸਾਡਾ ਧਿਆਨ ਆਪਣੇ ਵੱਲ ਖਿੱਚ ਰਹੇ ਹਨ ਪਰੰਤੂ ਲੇਖ ਦੀ ਲੰਬਾਈ ਨੂੰ ਮੱਦੇ-ਨਜ਼ਰ ਰੱਖਦੇ ਹੋਏ ਇਸ ਲੇਖ ਵਿਚ ਅਸੀਂ ਸਿਰਫ਼ ਸਿੱਖ ਧਰਮ ਲਈ ਵਿਗਿਆਨਕ ਉੱਨਤੀ ਤੇ ਵਿਕਾਸ ਨਾਲ ਪੈਦਾ ਹੋਈਆਂ ਚੁਣੌਤੀਆਂ/ਮਸਲਿਆਂ 'ਤੇ, ਗੁਰਬਾਣੀ ਦੀ ਰੋਸ਼ਨੀ ਵਿਚ, ਉਨ੍ਹਾਂ ਦੇ ਸੰਭਾਵੀ ਹੱਲ ਦੀ ਚਰਚਾ ਕਰਾਂਗੇ।

## ਵਿਗਿਆਨਕ ਮਨੋ-ਬਿਰਤੀ (Scientific attitude) ਅਪਨਾਉਣ ਦੀ ਲੋੜ

ਵਿਗਿਆਨ ਦਾ ਮੂਲ 'ਤਰਕਸ਼ੀਲ ਗਿਆਨ' ਹੈ। ਇਹ ਤਾਰਕਿਕ ਗਿਆਨ ਤੱਥਾਂ, ਵਸਤੂਆਂ, ਵਿਅਕਤੀਆਂ, ਕੁਦਰਤੀ ਘਟਨਾਵਾਂ ਅਤੇ ਸਮਾਜਿਕ ਵਿਵਹਾਰ ਬਾਰੇ ਹੋ ਸਕਦਾ ਹੈ। ਵਿਗਿਆਨਕ ਗਿਆਨ, ਸੱਚਾਈ ਅਤੇ ਯਥਾਰਥਿਕਤਾ ਨਾਲ ਓਤ-ਪੋਤ ਹੁੰਦਾ ਹੈ। ਉਹ ਸਰਬ-ਵਿਆਪਕਤਾ ਅਤੇ ਪੁਸ਼ਟੀਯੋਗ ਗੁਣਾਂ ਦਾ ਧਾਰਨੀ ਹੁੰਦਾ ਹੈ। ਵਿਗਿਆਨਕ ਮਨੋ-ਬਿਰਤੀ ਵਾਲਾ ਵਿਅਕਤੀ ਅੰਧ-ਵਿਸ਼ਵਾਸਾਂ ਅਤੇ ਵਹਿਮਾਂ-ਭਰਮਾਂ ਵਿਚ ਯਕੀਨ ਨਹੀਂ ਰੱਖਦਾ। ਸਥਾਪਿਤ ਅੰਧ-ਵਿਸ਼ਵਾਸਾਂ, ਤਰਕਹੀਣ ਜਾਂ ਗ਼ਲਤ ਧਾਰਨਾਵਾਂ ਉੱਤੇ ਉੱਨਤੀ ਕਰਨ ਦੀ ਮਨੋ-ਬਿਰਤੀ ਹੀ ਕਿਸੇ ਵੀ ਵਿਅਕਤੀ ਦੇ ਵਿਗਿਆਨਕ ਸੁਭਾਅ ਦਾ ਅਹਿਮ ਪ੍ਰਗਟਾ ਹੁੰਦੀ ਹੈ।

ਸਿੱਖ ਧਰਮ ਦੇ ਬਾਨੀ ਗੁਰੂ ਸਾਹਿਬਾਨ ਦੇ ਜੀਵਨ ਦੀਆਂ ਅਨੇਕ ਘਟਨਾਵਾਂ ਤੋਂ ਸਾਨੂੰ ਵਿਗਿਆਨਕ ਮਨੋਬਿਰਤੀ ਦੇ ਧਾਰਨੀ ਹੋਣ ਦੀ ਸਿੱਖਿਆ ਮਿਲਦੀ ਹੈ। ਇੰਜ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਬਾਣੀ ਵਿਚ ਅੰਧ-ਵਿਸ਼ਵਾਸਾਂ, ਵਹਿਮਾਂ-ਭਰਮਾਂ ਤੇ ਪਾਖੰਡ ਆਦਿ ਗ਼ਲਤ ਧਾਰਨਾਵਾਂ ਨੂੰ ਸਪੱਸ਼ਟ ਰੂਪ ਵਿਚ ਨਕਾਰਿਆ ਗਿਆ ਹੈ ਪਰ ਕੀ ਅਸੀਂ ਸਿੱਖ ਧਰਮ ਦੇ ਸ਼ਰਧਾਲੂਆਂ ਨੇ ਉਪਰੋਕਤ ਸੋਚ ਨੂੰ ਆਪਣੇ ਅਮਲੀ ਜੀਵਨ ਦਾ ਆਧਾਰ ਬਣਾਇਆ ਹੈ? ਇਸ ਸਵਾਲ ਦਾ ਜਵਾਬ ਹੇਠ ਲਿਖੇ ਤੱਥਾਂ ਤੋਂ ਸਪੱਸ਼ਟ ਹੋ ਜਾਂਦਾ ਹੈ।

ਅੱਜ ਸਿੱਖਾਂ ਦੀ ਬਹੁਗਿਣਤੀ ਵਿਭਿੰਨ ਸਾਧਾਂ, ਸੰਤਾਂ ਦੇ ਡੇਰਿਆਂ ਵੱਲ ਝੁਲ੍ਹੀ ਹੋਈ ਹੈ। ਇਨ੍ਹਾਂ ਡੇਰਿਆਂ ਵਿਖੇ ਕਿਧਰੇ ਮੰਤਰ, ਟੂਣੇ, ਤਾਵੀਜ਼ ਆਦਿ ਕਰਨ-ਕਰਵਾਉਣ ਦਾ ਬੋਲ-ਬਾਲਾ ਹੈ। ਅਨੇਕ ਡੇਰਿਆਂ ਵਿਖੇ ਦੇਹਧਾਰੀ ਗੁਰੂ-ਡੰਮ੍ਹ ਚੱਲ ਰਹੀ ਹੈ। ਸਿੱਖ ਗੁਰੂ ਸਾਹਿਬ ਵੱਲੋਂ ਦਰਸਾਈ ਵਿਗਿਆਨਕ ਸੋਚ ਅਨੁਸਰਣ ਕਰਨ ਦੀ ਬਜਾਏ ਅਸੀਂ ਅੱਜ 'ਤਾਲੋਂ ਘੁੱਥੀ ਡੂੰਮਣੀ' ਵਾਲਾ ਰੋਲ ਅਦਾ ਕਰ ਰਹੇ ਹਾਂ।

ਅਨੇਕ ਸਥਾਨਾਂ ਵਿਖੇ ਗੁਰਦੁਆਰਿਆਂ ਅੰਦਰ ਗੁਰੂ ਸਾਹਿਬਾਨ ਦੀਆਂ ਮਨੋ-ਕਲਪਿਤ ਤਸਵੀਰਾਂ ਪਹੁੰਚਣ ਲੱਗ ਪਈਆਂ ਹਨ। ਕਈ ਧਾਰਮਿਕ ਸਥਾਨਾਂ ਵਿਖੇ ਸਿੱਖ ਧਰਮ ਤੇ

ਇਤਿਹਾਸ ਨਾਲ ਸੰਬੰਧਿਤ ਮੂਰਤੀਆਂ ਦੀ ਸਥਾਪਨਾ ਹੋਣ ਲੱਗ ਪਈ ਹੈ। ਅਨੇਕ ਵਾਰ ਭੋਲੇ-ਭਾਲੇ ਸਿੱਖ ਅਗਿਆਨਤਾ ਵੱਸ ਇਨ੍ਹਾਂ ਮੂਰਤੀਆਂ ਅੱਗੇ ਸ਼ਰਧਾ ਸਹਿਤ ਨਤ-ਮਸਤਕ ਹੁੰਦੇ ਵੀ ਨਜ਼ਰ ਆ ਜਾਂਦੇ ਹਨ। ਕੀ ਇਹ ਗੁਰਬਾਣੀ ਦੇ ਅਨੁਕੂਲ ਹੈ? ਜੀ ਨਹੀਂ। ਬਿਲਕੁਲ ਨਹੀਂ। ਸਗੋਂ ਗੁਰਬਾਣੀ ਦਾ ਤਾਂ ਫ਼ੁਰਮਾਨ ਹੈ:

*ਜੋ ਪਾਥਰ ਕਉ ਕਹਤੇ ਦੇਵ॥ ਤਾ ਕੀ ਬਿਰਥਾ ਹੋਵੇ ਸੇਵ॥*
*ਜੋ ਪਾਥਰ ਕੀ ਪਾਂਈ ਪਾਇ॥ ਤਿਸ ਕੀ ਘਾਲ ਅਜਾਂਈ ਜਾਇ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ਭੈਰਉ ਮ : 5, ਪੰਨਾ 1160)

ਮੂਰਤੀਆਂ ਤੇ ਮੜ੍ਹੀਆਂ ਦੀ ਪੂਜਾ ਦਾ ਝੁਕਾਅ ਸਿੱਖ ਧਰਮ ਦੇ ਸ਼ਰਧਾਲੂਆਂ ਦਾ ਆਪਣੇ ਧਰਮ ਦੀਆਂ ਮੌਲਿਕ ਧਾਰਨਾਵਾਂ ਤੋਂ ਦੂਰ ਜਾਣ ਦਾ ਕਾਰਨ ਬਣ ਰਿਹਾ ਹੈ। ਅੱਜ ਲੋੜ ਹੈ ਕਿ ਅਸੀਂ ਪ੍ਰਚਲਿਤ ਚਲਨ ਤੋਂ ਹੱਟ ਕੇ ਸਹੀ ਮਾਰਗ ਅਪਨਾਈਏ। ਅਗਿਆਨਤਾ, ਅੰਧ-ਵਿਸ਼ਵਾਸਾਂ ਤੇ ਵਹਿਮਾਂ-ਭਰਮਾਂ ਤੋਂ ਮੁਕਤੀ ਹਾਸਿਲ ਕਰੀਏ। ਪਾਖੰਡੀ ਸਾਧਾਂ ਸੰਤਾਂ ਦੁਆਰਾ ਕੀਤੇ ਜਾ ਰਹੇ ਆਰਥਿਕ, ਸਰੀਰਕ ਤੇ ਮਾਨਸਿਕ ਸ਼ੋਸ਼ਣ ਤੋਂ ਬਚਣ ਲਈ ਵਿਗਿਆਨਕ ਮਨੋ-ਬਿਰਤੀ ਦੇ ਧਾਰਨੀ ਬਣੀਏ।

ਸਿੱਖ ਧਰਮ, ਜੋ ਸਭ ਤੋਂ ਨਵੀਨ ਤੇ ਵਿਗਿਆਨਕ ਸੋਚ ਦੇ ਵਧੇਰੇ ਅਨੁਕੂਲ ਹੋਣ ਦੀ ਸਮਰੱਥਾ ਵਾਲਾ ਹੈ, ਦੇ ਸ਼ਰਧਾਲੂਆਂ ਨੂੰ ਆਪਣੇ ਜੀਵਨ ਤੇ ਅਮਲੀ ਕਾਰਜਾਂ ਵਿਚ ਵਿਗਿਆਨਕ ਸੁਭਾਅ ਦੇ ਧਾਰਨੀ ਹੋਣਾ ਵੀ ਜ਼ਰੂਰੀ ਹੈ ਤੇ ਗੁਰਬਾਣੀ ਅਨੁਕੂਲ ਵੀ। ਸਾਰੇ ਰਹਿਤਨਾਮਿਆਂ ਦਾ ਨਿਚੋੜ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੰਥ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਤੇ ਭਾਗ ਗੁਰਮਤਿ ਦੀ ਰਹਿਣੀ ਵਿਚ ਹਰ ਸਿੱਖ ਲਈ ਹੁਕਮ ਹੈ: ਜਾਤ-ਪਾਤ, ਛੂਤ-ਪਾਤ, ਜੰਤ੍ਰ-ਮੰਤ੍ਰ-ਤੰਤ੍ਰ, ਸ਼ਗਨ, ਤਿੱਥ, ਮਹੂਰਤ, ਗ੍ਰਹਿ, ਰਾਸ਼, ਸ਼ਰਾਧ, ਪਿੱਤਰ, ਖਿਆਹ, ਪਿੰਡ, ਪੱਤਲ, ਦੀਵਾ, ਕ੍ਰਿਆ-ਕਰਮ, ਹੋਮ ਜੱਗ, ਤਰਪਣ, ਸਿਖਾ ਸੂਤ, ਭੱਦਣ, ਇਕਾਦਸ਼ੀ, ਪੂਰਨਮਾਸ਼ੀ ਆਦਿ ਦੇ ਵਰਤ, ਤਿਲਕ, ਜੰਞੂ, ਤੁਲਸੀ, ਮਾਲਾ, ਗੋਰ, ਮੱਠ, ਮੜ੍ਹੀ, ਮੂਰਤੀ ਪੂਜਾ ਆਦਿ ਭਰਮ ਰੂਪ ਕਰਮਾਂ ਉੱਤੇ ਨਿਸਚਾ ਨਹੀਂ ਕਰਨਾ। ਗੁਰਬਾਣੀ ਵਿਚ ਅਜਿਹੀ ਜੀਵਨ ਜਾਚ ਦੇ ਪ੍ਰਤੱਖ ਹਵਾਲੇ ਮੌਜੂਦ ਹਨ।

- *ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨਾ ਆਵੈ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਮਹਲਾ ੫, ਪੰਨਾ 401)

- *ਸਤਿਗੁਰ ਬਾਝਹੁ ਅੰਧੁ ਗੁਬਾਰ॥ ਥਿਤੀ ਵਾਰ ਸੇਵਹਿ ਮੁਗਧ ਗਵਾਰ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ਬਿਲਾਵਲ ਮ: 5, ਪੰਨਾ 843)

- *ਤੇਤੁ ਮਤੁ ਪਾਖੰਡੁ ਨ ਜਾਨਾ, ਰਾਮ ਰਿਦੈ ਮਨੁ ਮਾਨਿਆ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ਸੂਹੀ ਮ: ੧, ਪੰਨਾ 766)

ਸਪੱਸ਼ਟ ਹੈ ਕਿ ਅਸੀਂ ਉਪਰੋਕਤ ਮਰਿਆਦਾ ਦੀ ਪਾਲਣਾ ਕਰਦੇ ਹੋਏ ਸਿੱਖੀ ਆਸ਼ਿਆਂ ਅਨੁਸਾਰ ਜੀਵਨ ਸਫ਼ਲ ਵੀ ਕਰ ਸਕਦੇ ਹਾਂ ਤੇ ਵਿਗਿਆਨਕ ਮਨੋਬਿਰਤੀ ਦੇ ਮਾਲਕ

ਵੀ ਬਣ ਸਕਦੇ ਹਾਂ, ਖ਼ਾਸ ਕਰ ਇਹ ਜਾਣਦੇ ਹੋਏ ਕਿ ਉਪਰੋਕਤ ਭਰਮ ਰੂਪ ਕਰਮਾਂ ਦਾ ਕੋਈ ਵਿਗਿਆਨਕ ਆਧਾਰ ਹੀ ਨਹੀਂ ਹੈ।

### ਵਾਤਾਵਰਣੀ ਚੇਤਨਾ ਤੇ ਸਾਂਭ-ਸੰਭਾਲ ਦੀ ਲੋੜ

ਅਜੋਕੀ ਉਦਯੋਗਿਕ ਸਭਿਅਤਾ ਸਾਡੀ ਪ੍ਰਿਥਵੀ ਦੇ ਵਾਤਾਵਰਣ ਉੱਤੇ ਮਾਰੂ ਪ੍ਰਭਾਵਾਂ ਦਾ ਕਾਰਨ ਬਣ ਰਹੀ ਹੈ। ਗ੍ਰੀਨ ਹਾਊਸ ਗੈਸਾਂ (ਖ਼ਾਸ ਕਰ ਕਾਰਬਨ ਡਾਇਆਕਸਾਈਡ ਆਦਿ) ਦੀ ਬਹੁਤਾਤ ਕਾਰਨ ਪ੍ਰਿਥਵੀ ਦਾ ਵਾਯੂਮੰਡਲ ਦਾ ਆਮ ਤਾਪਮਾਨ ਲਗਾਤਾਰ ਵਧ ਰਿਹਾ ਹੈ। ਜਿਸ ਕਾਰਨ ਪ੍ਰਿਥਵੀ ਦੇ ਧਰੁਵਾਂ ਵਿਖੇ ਮੌਜੂਦ ਬਰਫ਼ਾਨੀ ਮੁਕਟਾਂ ਦੇ ਪਿਘਲਣ ਦਾ ਖ਼ਤਰਾ ਸਾਡੇ ਸਿਰ ਉੱਤੇ ਮੰਡਰਾ ਰਿਹਾ ਹੈ। ਰੈਫਰੀਜ਼ੀਰੇਸ਼ਨ ਤੇ ਏਅਰ ਕੰਡੀਸ਼ਨਿੰਗ ਆਦਿ ਕਾਰਜਾਂ ਲਈ ਕਲੋਰੋ ਫਲੋਰੋ ਕਾਰਬਨਜ਼ ਦੀ ਬਹੁਤ ਵਧੇਰੇ ਵਰਤੋਂ ਕਾਰਨ ਪ੍ਰਿਥਵੀ ਦੀ ਸੁਰੱਖਿਅਕ ਓਜ਼ੋਨ ਪਰਤ ਲੀਰੋ-ਲੀਰ ਹੋ ਰਹੀ ਹੈ। ਜਿਸ ਕਾਰਨ ਸੂਰਜ ਤੋਂ ਆ ਰਹੀਆਂ ਘਾਤਕ ਪਾਰ-ਵੈਂਗਣੀ ਕਿਰਨਾਂ ਦੀ ਮਾਤਰਾ ਵਧ ਰਹੀ ਹੈ। ਨਤੀਜੇ ਵਜੋਂ ਪ੍ਰਿਥਵੀ ਗ੍ਰਿਹ ਦੇ ਜੀਵਾਂ ਵਿਚ ਚਮੜੀ ਦਾ ਕੈਂਸਰ ਹੋਣ ਦੀ ਮਾਤਰਾ ਵਿਚ ਵੱਡਾ ਵਾਧਾ ਹੋਣ ਦਾ ਅੰਦਾਜ਼ਾ ਹੈ।

ਸ਼ਹਿਰੀਕਰਨ ਤੇ ਉਦਯੋਗੀਕਰਨ ਦੀ ਦੌੜ ਨੇ ਪ੍ਰਿਥਵੀ ਦੇ ਵੱਡੇ ਖੇਤਰ ਵਿਚੋਂ ਜੰਗਲਾਂ ਦਾ ਵਿਨਾਸ਼ ਕਰ ਦਿੱਤਾ ਹੈ। ਇਸ ਦੇ ਫ਼ਲਸਰੂਪ ਵਾਤਾਵਰਣੀ ਤਬਦੀਲੀਆਂ ਵੱਡੇ ਪੈਮਾਨੇ ਉੱਤੇ ਵਾਪਰਨ ਲੱਗ ਪਈਆਂ ਹਨ। ਭੋਂ-ਖੋਰ ਦੀ ਮਾਤਰਾ ਵਿਚ ਵੱਡਾ ਵਾਧਾ ਹੋਇਆ ਹੈ। ਵਾਹਣਾਂ ਦੇ ਉਦਯੋਗਾਂ ਤੋਂ ਨਿਕਲ ਰਹੇ ਮਾਰੂ ਗੈਸੀ ਨਿਕਾਸ, ਧੂੰਏ ਤੇ ਕਾਲਖ ਨੇ ਹਵਾਈ ਪ੍ਰਦੂਸ਼ਣ ਨੂੰ ਜਨਮ ਦਿੱਤਾ ਹੈ। ਸ਼ਹਿਰਾਂ ਦੇ ਮਿਊਂਸੀਪਲ ਵੇਸਟ ਤੇ ਉਦਯੋਗਾਂ ਦੇ ਫ਼ਾਲਤੂ ਨਿਕਾਸ ਨੇ ਨਦੀਆਂ ਤੇ ਦਰਿਆਵਾਂ ਵਿਚ ਸੁੱਟਣ ਕਾਰਨ ਵੱਡੇ ਪੈਮਾਨੇ ਉੱਤੇ ਜਲ-ਪ੍ਰਦੂਸ਼ਣ ਦਾ ਜਨਮ ਹੋ ਚੁੱਕਾ ਹੈ। ਉਦਯੋਗਿਕ ਖੇਤਰਾਂ ਵਿਖੇ ਜ਼ਮੀਨ ਹੇਠਲੇ ਪਾਣੀ ਦੇ ਸ੍ਰੋਤ ਦੂਸ਼ਿਤ ਹੋ ਗਏ ਹਨ। ਦੂਸ਼ਿਤ ਹਵਾ ਵਿਚ ਸਾਹ ਲੈਣ ਤੇ ਦੂਸ਼ਿਤ ਪਾਣੀ ਪੀਣ ਨਾਲ ਲੋਕ ਅਨੇਕਾਂ ਬਿਮਾਰੀਆਂ ਦਾ ਸ਼ਿਕਾਰ ਹੋ ਰਹੇ ਹਨ। ਅੱਜ ਸਾਡੀ ਪ੍ਰਿਥਵੀ ਦੇ ਇਕੋਲੋਜੀਕਲ (ecological) ਸਿਸਟਮ ਦਾ ਕੁਦਰਤੀ ਸੰਤੁਲਨ ਡਗਮਗਾ ਰਿਹਾ ਹੈ।

ਪੰਜਾਬ, ਜੋ ਭਾਰਤ ਦਾ ਇਕੋ ਇਕ ਸਿੱਖ ਬਹੁਗਿਣਤੀ ਸੂਬਾ ਹੈ, ਵਿਖੇ ਜੰਗਲੀ ਖੇਤਰ ਸਿਰਫ਼ 5.7% ਹੀ ਰਹਿ ਗਿਆ ਹੈ। ਜਦ ਕਿ ਭਾਰਤੀ ਜੰਗਲਾਤ ਨੀਤੀ ਅਨੁਸਾਰ ਇਹ 33% ਹੋਣਾ ਜ਼ਰੂਰੀ ਹੈ। ਪੰਜਾਬ ਵਿਚੋ ਜੰਗਲੀ ਖੇਤਰਾਂ ਦੀ ਕਟਾਈ ਕਾਰਨ ਭੋਂ-ਖੋਰ ਵਿਚ ਵੱਡਾ ਵਾਧਾ ਹੋਇਆ ਹੈ। ਜੰਗਲੀ ਜੀਵਾਂ ਤੇ ਪੰਛੀਆਂ ਦੀਆਂ ਅਨੇਕਾਂ ਵੰਨਗੀਆਂ ਖ਼ਤਮ ਹੋ ਗਈਆਂ ਹਨ ਤੇ ਅਨੇਕ ਹੀ ਹੋਰ ਵੰਨਗੀਆਂ ਖ਼ਾਤਮੇ ਦੇ ਕੰਢੇ ਉੱਤੇ ਹਨ। ਹੋਰ ਤਾਂ ਹੋਰ ਪੰਜਾਬ ਦੀ ਧਰਤੀ ਦੇ ਜੰਮਪਲ ਪੌਦਿਆਂ ਦੀਆਂ ਵੀ ਅਨੇਕਾਂ ਵੰਨਗੀਆਂ ਸੰਕਟ-ਗ੍ਰਸਤ ਹਨ। ਹਰੇ ਇਨਕਲਾਬ ਨੇ ਬੇਸ਼ਕ ਪੰਜਾਬ ਨੂੰ ਖ਼ੁਸ਼ਹਾਲੀ ਦਿੱਤੀ ਹੈ, ਪਰੰਤੂ ਇਸ ਦੇ ਬਾਅਦ ਵਿਚ ਹੋਏ ਪ੍ਰਭਾਵਾਂ ਵਜੋਂ ਪੰਜਾਬ ਦੀ ਧਰਤੀ ਹੇਠ ਪਾਣੀ ਦਾ ਸਤਹ ਬਹੁਤ ਨੀਵਾਂ ਹੋ ਚੁੱਕਾ ਹੈ। ਵਧੇਰੇ ਰਸਾਇਣੀ ਖਾਦਾਂ ਦੀ ਵਰਤੋਂ ਨੇ ਧਰਤੀ ਦੀ ਤਾਸੀਰ ਤੇਜ਼ਾਬੀ ਬਣਾ ਦਿੱਤੀ ਹੈ।

ਮਾਹਿਰਾਂ ਅਨੁਸਾਰ ਵਧੇਰੇ ਉਤਪਾਦਨ ਦੀ ਲੋਭ ਪੂਰਤੀ ਸੰਬੰਧਿਤ ਮਨੁੱਖੀ ਕਿਰਿਆਵਾਂ ਕਾਰਨ ਵਾਪਰ ਰਹੀਆਂ ਗ਼ੈਰ-ਕੁਦਰਤੀ ਵਾਤਾਵਰਣੀ ਤਬਦੀਲੀਆਂ ਦੇ ਪ੍ਰਭਾਵ ਹੇਠ, ਅਜੋਕੇ ਸਮੇਂ ਦੇ ਪੰਜਾਬ ਦਾ ਖ਼ੁਸ਼ਹਾਲ ਮੈਦਾਨੀ ਖੇਤਰ ਜਲਦੀ ਹੀ ਬੰਜਰ ਮੈਦਾਨਾਂ ਦਾ ਰੂਪ ਧਾਰਨ ਕਰਦਾ ਜਾ ਰਿਹਾ ਹੈ ਤਾਂ ਪੰਜਾਬ ਦੇ ਇਨ੍ਹਾਂ ਬੰਜਰ ਮੈਦਾਨਾਂ ਵਿਖੇ ਵੱਸੋਂ ਕਦ ਤਕ ਟਿਕੇਗੀ? ਗੰਭੀਰਤਾ ਨਾਲ ਸੋਚਣ ਦਾ ਵਿਸ਼ਾ ਹੈ। ਖੇਤੀ ਜੋ ਉਚਿਤ ਲਾਭ ਦੀ ਘਾਟ ਤੇ ਕਰਜ਼ੇ ਦੇ ਬੋਝ ਥੱਲੇ ਦੱਬੇ ਕਿਸਾਨਾਂ ਦੇ ਆਤਮਘਾਤ ਕਰਨ ਦੀਆਂ ਘਟਨਾਵਾਂ ਵੀ ਅੱਜ ਅਖ਼ਬਾਰਾਂ ਵਿਚ ਨਜ਼ਰ ਆਉਣ ਲੱਗ ਪਈਆਂ ਹਨ। ਖ਼ਾਲਸੇ ਦੀ ਜਨਮ-ਭੂਮੀ ਤੇ ਭਾਰਤ ਦੇ ਅਮੀਰ ਸੂਬਿਆਂ ਵਿਚ ਗਿਣੇ ਜਾਣ ਵਾਲੇ ਪੰਜਾਬ ਦੀ ਇਹ ਅਧੋਗਤੀ ਦੀ ਹਾਲਤ ਕਿਉਂ ਹੋ ਰਹੀ ਹੈ? ਸੋਚਣਾ ਬਹੁਤ ਜ਼ਰੂਰੀ ਹੈ ਤੇ ਇਨ੍ਹਾਂ ਸਮੱਸਿਆਵਾਂ ਦਾ ਹੱਲ ਜਾਣਨਾ ਤੇ ਸੰਬੰਧਿਤ ਅਮਲੀ ਕਾਰਜ ਕਰਨੇ ਹੋਰ ਵੀ ਜ਼ਰੂਰੀ ਹਨ।

ਪੰਜਾਬ ਵਿਚ ਹੀ ਨਹੀਂ, ਸਗੋਂ ਪੂਰੇ ਵਿਸ਼ਵ ਅੰਦਰ ਡਗਮਗਾ ਰਹੀ ਵਾਤਾਵਰਣੀ ਪ੍ਰਣਾਲੀ ਦੇ ਕੁਦਰਤੀ ਸੰਤੁਲਨ ਦੀ ਮੁੜ ਸਥਾਪਤੀ ਲਈ, ਸਾਡੇ ਨੇਤਾਵਾਂ, ਨੀਤੀਵਾਨਾਂ, ਸਮਾਜ ਸੇਵਕਾਂ, ਧਾਰਮਿਕ ਮੁਖੀਆਂ, ਅਧਿਆਪਕਾਂ ਤੇ ਸਮਾਜ-ਸੇਵੀ ਸੰਸਥਾਵਾਂ ਨੂੰ ਰਲ ਕੇ ਉਚਿਤ ਕਾਰਵਾਈ ਕਰਨ ਦੀ ਲੋੜ ਹੈ। ਸਿੱਖ ਧਾਰਮਿਕ ਗ੍ਰੰਥਾਂ ਵਿਚ ਕੁਦਰਤ ਤੇ ਧਰਤੀ ਮਾਤਾ ਨਾਲ ਸੁਮੇਲਤਾ (harmony) ਸੰਗ ਰਹਿਣ ਤੇ ਜੀਵਨ ਸਫ਼ਲ ਕਰਨ ਦੀ ਸਿੱਖਿਆ ਨੂੰ ਮਹੱਤਵਪੂਰਨ ਸਥਾਨ ਹਾਸਿਲ ਹੈ। ਗੁਰੂ ਨਾਨਕ ਸਾਹਿਬ ਦਾ ਫ਼ੁਰਮਾਣ ਹੈ:

*ਪਵਣੁ ਗੁਰੂ ਪਾਣੀ ਪਿਤਾ, ਮਾਤਾ ਧਰਤ ਮਹਤੁ॥*
*ਦਿਵਸੁ ਰਾਤਿ ਦੁਇ ਦਾਈ ਦਾਇਆ, ਖੇਲੈ ਸਗਲ ਜਗਤੁ॥*

(ਜਪੁਜੀ, ਸਲੋਕ)

ਕੀ ਅਸੀਂ ਪ੍ਰਿਥਵੀ ਨੂੰ ਆਪਣੀ ਸ਼ਾਨ ਸਮਝਦੇ ਹੋਏ ਉਸ ਦਾ ਸਹੀ ਆਦਰ (ਸਾਂਭ-ਸੰਭਾਲ) ਕਰ ਰਹੇ ਹਾਂ? ਕੀ ਅਸੀਂ ਹਵਾ, ਪਾਣੀ ਤੇ ਧਰਤੀ ਦੇ ਵਿਆਪਕ ਰੋਲ ਨੂੰ ਸਮਝਦੇ ਹੋਏ ਮਨੁੱਖੀ ਖ਼ੁਸ਼ਹਾਲੀ ਲਈ ਪਾਏ ਜਾਂਦੇ ਉਨ੍ਹਾਂ ਦੇ ਅਥਾਹ ਯੋਗਦਾਨ ਦੀ ਸਹੀ ਕਦਰ ਕੀਤੀ ਹੈ? ਸ਼ਾਇਦ ਨਹੀਂ। ਜਿਵੇਂ ਕਿ ਉੱਪਰ ਵਰਣਿਤ ਅਸੁਖਾਵੀਆਂ ਵਾਤਾਵਰਣੀ ਤਬਦੀਲੀਆਂ ਤੋਂ ਸਪੱਸ਼ਟ ਹੀ ਹੈ।

ਅਜੋਕੀ ਉਦਯੋਗਿਕ ਸਭਿਅਤਾ ਤਾਂ ਪ੍ਰਿਥਵੀ ਦੇ ਇਕਾਲੋਜੀਕਲ ਸਿਸਟਮ ਨਾਲ ਸਿੱਧੇ ਤੌਰ ਉੱਤੇ ਟੱਕਰ ਵਿਚ ਹੈ। ਅਜੋਕੇ ਸਮੇਂ ਹਵਾ, ਪਾਣੀ ਤੇ ਮਿੱਟੀ ਸਾਰੇ ਹੀ ਪ੍ਰਦੂਸ਼ਿਤ ਹੋ ਰਹੇ ਹਨ। ਅਸੁਖਾਵੀਆਂ ਵਾਤਾਵਰਣੀ ਤਬਦੀਲੀਆਂ ਦਾ ਬੋਲਬਾਲਾ ਹੈ। ਜੇ ਇਨ੍ਹਾਂ ਅਣਚਾਹੀਆਂ ਤਬਦੀਲੀਆਂ ਦੇ ਕਾਰਨ ਪ੍ਰਿਥਵੀ ਤੋਂ ਜੀਵਨ ਹੀ ਖ਼ਤਮ ਹੋ ਗਿਆ (ਜਿਵੇਂ ਕਿ ਖ਼ਤਮ ਹੋ ਰਹੀਆਂ ਜੀਵਾਂ, ਪਸ਼ੂਆਂ ਤੇ ਪੌਦਿਆਂ ਦੀਆਂ ਵੰਨਗੀਆਂ ਤੋਂ ਸਾਕਾਰ ਹੁੰਦਾ ਜਾ ਰਿਹਾ ਹੈ।) ਤਾਂ ਧਰਮ, ਸਭਿਆਚਾਰ ਤੇ ਸਮਾਜ ਕਿਥੇ ਰਹਿ ਜਾਣਗੇ? ਇਨ੍ਹਾਂ ਪ੍ਰਸਥਿਤੀਆਂ ਵਿਚ ਪ੍ਰਦੂਸ਼ਣ ਮੁਕਤ ਵਾਤਾਵਰਣ ਸਾਡੇ ਸਭ ਦਾ ਇਕ ਮਹੱਤਵਪੂਰਨ ਆਦਰਸ਼ ਹੋਣਾ ਅਤਿ ਜ਼ਰੂਰੀ ਹੈ।

ਵਾਤਾਵਰਣੀ ਪ੍ਰਦੂਸ਼ਣ ਦੇ ਮਾਰੂ ਪ੍ਰਭਾਵਾਂ, ਵਾਤਾਵਰਣੀ ਸਾਂਭ-ਸੰਭਾਲ ਤੇ ਸਵੱਛਤਾ ਸਥਾਪਤੀ ਦੇ ਮਹੱਤਵ ਆਦਿ ਦੇ ਗਿਆਨ ਪ੍ਰਸਾਰ ਰਾਹੀਂ ਅਸੀਂ ਪ੍ਰਿਥਵੀ ਦੀ ਅਹਿਮ ਸੇਵਾ ਕਰ ਸਕਦੇ ਹਾਂ। ਪ੍ਰਦੂਸ਼ਣ ਮੁਕਤ ਸਮਾਜ, ਮਨੁੱਖ ਅਤੇ ਸਾਡਾ ਹੱਕ ਹੈ। ਵਾਤਾਵਰਣੀ ਸੁਰੱਖਿਅਤ ਮਿਆਰਾਂ ਦੀ ਸਥਾਪਤੀ ਤੇ ਉਨ੍ਹਾਂ ਦੀ ਪ੍ਰਾਪਤੀ ਲਈ ਅਮਲੀ ਕਾਰਜ ਕਰਦੇ ਹੋਏ ਸਿੱਖ ਭਾਈਚਾਰਾ 'ਧਰਤੀ ਮਾਤਾ' ਦੇ ਕੁਦਰਤੀ ਸਰੂਪ ਨੂੰ ਵਿਗੜਨ ਤੋਂ ਬਚਾ ਕੇ ਵਿਸ਼ਵ ਦੀ ਵੱਡੀ ਸੇਵਾ ਕਰਨ ਦਾ ਮਾਣ ਪ੍ਰਾਪਤ ਕਰ ਸਕਦਾ ਹੈ।

ਇਸ ਦਿਸ਼ਾ ਵਿਚ ਖ਼ਾਲਸਾ ਪੰਥ ਦੇ 300 ਸਾਲਾ ਸਾਜਨਾ ਦਿਵਸ ਸਮਾਗਮਾਂ ਦੌਰਾਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਪ੍ਰੋ. ਮਨਜੀਤ ਸਿੰਘ ਜੀ ਵੱਲੋਂ ਉਠਾਇਆ ਕਦਮ ਸਹੀ ਦਿਸ਼ਾ ਦਾ ਸੂਚਕ ਹੈ। ਖ਼ਾਸ ਕਰ ਸਿੰਘ ਸਾਹਿਬ ਵੱਲੋਂ ਉਪਰੋਕਤ ਸਮਾਗਮਾਂ ਦੌਰਾਨ ਵਾਤਾਵਰਣੀ ਸਾਂਭ-ਸੰਭਾਲ ਦਾ ਸੁਨੇਹਾ ('ਪੌਦਿਆਂ ਦਾ ਪ੍ਰਸ਼ਾਦ' ਵੰਡ ਕੇ) ਲੋਕਾਂ ਤਕ ਪਹੁੰਚਾਣਾ ਇਕ ਬਹੁਤ ਹੀ ਸਾਰਥਕ ਕਦਮ ਮੰਨਿਆ ਜਾ ਸਕਦਾ ਹੈ। ਇੰਜ ਹੀ ਸਾਨੂੰ ਸਭ ਨੂੰ ਕਿਸੇ ਨਾ ਕਿਸੇ ਉਚਿਤ ਵਾਤਾਵਰਣੀ ਸਾਂਭ-ਸੰਭਾਲ ਪ੍ਰੋਗ੍ਰਾਮ ਵਿਚ ਹਿੱਸਾ ਲੈਣਾ ਅਤਿ ਜ਼ਰੂਰੀ ਵੀ ਹੈ ਤੇ ਸਮੇਂ ਦੀ ਲੋੜ ਵੀ। ਗੁਰੂ ਨਾਨਕ ਸਾਹਿਬ ਦਾ ਕਥਨ ਹੈ:

*ਪਵਣ ਪਾਣੀ ਅਗਨੀ ਪਾਤਾਲ॥*
*ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ॥* (ਜਪੁਜੀ, ਪਉੜੀ 34)



ਸੱਚ ਹੈ ਕੁਦਰਤ ਨੇ ਹਵਾ, ਪਾਣੀ, ਅੱਗ ਤੇ ਜ਼ਮੀਨ ਹੇਠਲੇ ਖਜ਼ਾਨਿਆਂ ਨਾਲ ਭਰਪੂਰ ਇਹ ਪ੍ਰਿਥਵੀ ਨੇਕ ਚਲਣ (ਧਰਮ ਕਮਾਉਣ) ਲਈ ਸਾਜੀ ਹੈ ਤਾਂ ਫਿਰ ਕੌਣ ਇਸ ਧਰਤੀ ਦੇ ਸਹੀ ਸਰੂਪ ਤੇ ਕੁਦਰਤੀ ਸੰਤੁਲਨ ਦੇ ਬਣਾਈ ਰੱਖਣ ਤੋਂ ਮੁਨਕਰ ਹੋ ਸਕਦਾ ਹੈ? ਗੁਰਬਾਣੀ ਦੇ ਉਪਰੋਕਤ ਹੁਕਮ ਅਨੁਸਾਰ ਤਾਂ ਸਿੱਖ ਧਰਮ ਦੇ ਸ਼ਰਧਾਲੂਆਂ ਦਾ ਇਸ ਆਸ਼ੇ ਪ੍ਰਤਿ ਫ਼ਰਜ਼ ਹੋਰ ਵੀ ਮਹੱਤਵਪੂਰਨ ਹੋ ਜਾਂਦਾ ਹੈ।

## ਇਨਫਾਰਮੇਸ਼ਨ ਤਕਨਾਲੋਜੀ ਦੀ ਸਹੀ ਵਰਤੋਂ

ਅਜੋਕੇ ਪ੍ਰਸਾਰ ਸਾਧਨਾਂ ਵਿਚ ਪ੍ਰਮੁੱਖ ਹਨ: ਪ੍ਰਿੰਟ ਮੀਡੀਆ (ਭਾਵ ਅਖ਼ਬਾਰਾਂ, ਰਸਾਲੇ ਤੇ ਕਿਤਾਬਾਂ ਆਦਿ) ਅਤੇ ਇਲੈਕਟ੍ਰਾਨਿਕਸ ਮੀਡੀਆ (ਭਾਵ ਰੇਡੀਓ, ਟੈਲੀਵਿਯਨ, ਪਰਸਨਲ, ਕੰਪਿਊਟਰ, ਮਲਟੀ ਮੀਡੀਆ, ਸੀ ਡੀ ਰੋਮ, ਇੰਟਰਨੈੱਟ ਤੇ ਈ-ਮੇਲ ਸੁਵਿਧਾ ਆਦਿ)। ਇਸ ਸਾਧਨ ਸਿੱਖ ਧਰਮ ਦੇ ਉਦੇਸ਼ਾਂ ਨੂੰ ਦੂਰ-ਦੂਰ ਤਕ ਪਹੁੰਚਾਣ ਲਈ ਵੱਡੇ ਮਦਦਗਾਰ ਸਾਬਤ ਹੋ ਸਕਦੇ ਹਨ। ਪਰਸਨਲ ਕੰਪਿਊਟਰ, ਕੰਪੈਕਟ ਡਿਸਕਾਂ, ਮਲਟੀ ਮੀਡੀਆ ਸਿਸਟਮ ਅਤੇ ਇੰਟਰਨੈੱਟ ਆਦਿ ਨਵੀਂ ਇੰਨਫਰਮੇਸ਼ਨ ਤਕਨਾਲੋਜੀ ਵਿਚ ਸਿੱਖ ਧਰਮ ਦੀਆਂ ਪ੍ਰਸਾਰ ਸੰਬੰਧਿਤ ਲੋੜਾਂ ਨੂੰ ਨਵੇਂ ਤੇ ਭਾਵਪੂਰਤ ਢੰਗ ਨਾਲ ਪੂਰਾ ਕਰਨ ਦੀ ਅਥਾਹ ਸਮਰੱਥਾ ਹੈ। ਠੀਕ ਇੰਜ ਹੀ ਆਡੀਓ-ਵਿਯੂਅਲ ਸਾਧਨ ਜਿਵੇਂ ਕਿ ਫ਼ਿਲਮਾਂ, ਡਾਕੂਮੈਂਟਰੀਜ਼, ਟੈਲੀ-ਫਿਲਮਾਂ ਤੇ ਥੀਏਟਰ ਆਦਿ ਵੀ ਪ੍ਰਸਾਰ ਦੇ ਸਾਧਨਾਂ ਵਜੋਂ ਵਰਤੇ ਜਾ ਰਹੇ ਹਨ ਜਾਂ ਵਰਤੇ ਜਾ ਸਕਦੇ ਹਨ।

ਇਥੇ ਇਹ ਵੀ ਸੱਚ ਹੈ ਕਿ ਸਿੱਖਾਂ ਨੇ ਪ੍ਰਿੰਟ ਮੀਡੀਆ ਦੀ ਵਰਤੋਂ ਰਾਹੀਂ ਵੀ ਅਜੇ

ਪੂਰਾ ਲਾਭ ਨਹੀਂ ਲਿਆ ਹੈ ਜਦ ਕਿ ਸਿੱਖਾਂ ਤੇ ਸਿੱਖ ਸੰਸਥਾਵਾਂ ਵਿਚ ਅਜਿਹਾ ਕਰ ਸਕਣ ਦੀ ਵੱਡੀ ਸਮਰੱਥਾ ਹੈ। ਉਪਰੋਕਤ ਕਥਨ ਦੀ ਸੱਚਾਈ ਇਸ ਤੱਥ ਤੋਂ ਸਪੱਸ਼ਟ ਹੋ ਜਾਂਦੀ ਹੈ ਕਿ ਸਿੱਖਾਂ ਕੋਲ ਰਾਸ਼ਟਰੀ ਸਤਰ ਦਾ ਰੋਜ਼ਾਨਾ ਅੰਗਰੇਜ਼ੀ ਅਖਬਾਰ ਇਕ ਵੀ ਨਹੀਂ ਹੈ। ਖਾਸ ਕਰ ਅਜਿਹਾ ਅੰਗਰੇਜ਼ੀ ਅਖਬਾਰ, ਜਿਸ ਦੇ ਪੰਜਾਬੀ, ਹਿੰਦੀ ਅਤੇ ਅੰਤਰ-ਰਾਸ਼ਟਰੀ ਐਡੀਸ਼ਨ ਵੀ ਉਪਲਬਧ ਹੋਣ ਤਾਂ ਜੋ ਚੰਗੇ ਲੋਕ ਸੰਪਰਕ ਕਾਰਜਾਂ ਦਾ ਲਾਭ ਧਰਮ-ਪ੍ਰਚਾਰ ਅਤੇ ਗੁਰਮਤਿ ਰਾਸ਼ਟਰੀ ਐਡੀਸ਼ਨ ਵੀ ਉਪਲਬਧ ਕਰਨ ਤੇ ਵਿਸ਼ਵ ਭਰ ਵਿਚ ਪ੍ਰਸਾਰਿਤ ਕਰਨ ਲਈ ਵਰਤਿਆ ਜਾ ਸਕੇ।

ਇੰਜ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੇ ਹੋਰ ਧਾਰਮਿਕ ਸਾਹਿਤ ਦਾ ਵਿਭਿੰਨ ਭਾਸ਼ਾਵਾਂ ਵਿਚ ਅਨੁਵਾਦ ਇੰਟਰਨੈੱਟ ਉੱਤੇ ਉਪਲਬਧ ਕਰਾ ਕੇ ਵਿਸ਼ਵ ਭਰ ਦੇ ਸ਼ਰਧਾਲੂਆਂ ਤੇ ਜਗਿਆਸੂਆਂ ਲਈ ਇਕ ਲਾਹੇਵੰਦ ਸੁਵਿਧਾ ਸਥਾਪਿਤ ਕੀਤੀ ਜਾ ਸਕਦੀ ਹੈ। ਜਿਸ ਦੀ ਬਦੌਲਤ ਸਿੱਖ ਧਾਰਮਿਕ ਗ੍ਰੰਥਾਂ ਦਾ ਸੁਨੇਹਾ ਸਮੁੱਚੀ ਮਾਨਵਤਾ ਤਕ ਪਹੁੰਚਾਇਆ ਜਾਣਾ ਸਹਿਜ ਵੀ ਹੋਵੇਗਾ ਤੇ ਪ੍ਰਭਾਵਮਈ ਵੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਕੰਪੈਕਟ ਡਿਸਕ (CD ROM) ਜਾਂ ਪਰਸਨਲ ਕੰਪਿਊਟਰ/ਇੰਟਰਨੈੱਟ ਉੱਤੇ ਸੈਂਚੀਆਂ ਦੇ ਰੂਪ ਵਿਚ ਸਥਾਪਿਤ ਕੀਤੀ ਜਾ ਸਕਦੀ ਹੈ।

ਬੇਸ਼ਕ ਪਰੰਪਰਾਵਾਦੀ ਸ਼ਰਧਾਲੂ ਅਜਿਹੇ ਕਾਰਜ ਸੰਬੰਧੀ ਵਿਭਿੰਨ ਵਿਚਾਰਾਂ ਦੇ ਮਾਲਕ ਹੋ ਸਕਦੇ ਹਨ ਕਿਉਂਕਿ ਉਨ੍ਹਾਂ ਅਨੁਸਾਰ ਕੰਪਿਊਟਰ/ਇੰਟਰਨੈੱਟ ਉੱਪਰ ਗੁਰਬਾਣੀ ਦੀ ਸਥਾਪਤੀ ਨਾਲ ਗੁਰੂ ਗ੍ਰੰਥ ਸਾਹਿਬ ਦੇ 'ਪ੍ਰਕਾਸ਼ ਕਰਨ' ਤੇ 'ਸੁਖ ਆਸਨ' ਕਰਨ ਦੀਆਂ ਰਵਾਇਤਾਂ ਦੀ ਪਾਲਣਾ ਕਿਵੇਂ ਹੋਵੇਗੀ? ਕੰਪਿਊਟਰ ਉੱਪਰ ਗੁਰਬਾਣੀ ਦਾ ਅਧਿਐਨ/ਪਾਠ ਕਰਨ ਸਮੇਂ ਜੋੜੇ ਉਤਾਰ ਕੇ ਤੇ ਸਿਰ ਢੱਕ ਕੇ ਬੈਠਣਾ ਕਿਵੇਂ ਲਾਜ਼ਮੀ ਬਣਾਇਆ ਜਾ ਸਕੇਗਾ? ਇੰਟਰਨੈੱਟ ਜਿਸ ਨੂੰ ਅੱਜਕਲ ਅਨੇਕ ਖਪਤਕਾਰੀ ਵਸਤੂਆਂ ਤੇ ਅਨੈਤਿਕ ਕਿਰਿਆਵਾਂ/ਸਾਧਨਾਂ ਦੇ ਪ੍ਰਚਾਰ ਮਾਧਿਅਮ ਵਜੋਂ ਵਰਤਿਆ ਜਾ ਰਿਹਾ ਹੈ ਤਾਂ ਫਿਰ ਉਸੇ ਮਾਧਿਅਮ ਰਾਹੀਂ ਪਾਵਨ ਗ੍ਰੰਥਾਂ ਦੀ ਪਵਿੱਤਰ ਬਾਣੀ ਦੇ ਪ੍ਰਚਾਰ ਬਾਰੇ ਕਿਵੇਂ ਸੋਚਿਆ ਜਾ ਸਕਦਾ ਹੈ? ਪਰੰਤੂ ਇਨ੍ਹਾਂ ਕਾਰਨਾਂ ਕਾਰਨ ਨਵੀਨ ਤਕਨਾਲੋਜੀ ਦੇ ਅਪਨਾਉਣ ਤੋਂ ਹੋਣ ਵਾਲੇ ਲਾਭਾਂ ਬਾਰੇ ਉਦਾਸੀਨ ਹੋਣਾ ਵੀ ਲਾਹੇਵੰਦ ਨਹੀਂ, ਸਗੋਂ ਲੋੜ ਹੈ ਕਿ ਅਸੀਂ ਨਵੀਂ ਤਕਨਾਲੋਜੀ ਦੇ ਅਪਨਾਉਣ ਅਤੇ ਆਪਣੀਆਂ ਅਹਿਮ ਰਵਾਇਤਾਂ ਦੀ ਵਿਸ਼ਵ ਭਰ ਵਿਚ ਚਿਰ-ਸਥਾਪਤੀ ਲਈ ਲੋੜੀਂਦਾ, ਉਚਿਤ ਤੇ ਪ੍ਰਭਾਵਸ਼ਾਲੀ ਸੰਤੁਲਨ ਲੱਭ ਸਕੀਏ।

ਇਥੇ ਇਹ ਵੀ ਸੱਚ ਹੈ ਕਿ ਅੱਜ ਇਲੈਕਟ੍ਰਾਨਿਕ ਮੀਡੀਆ ਦੀ ਦੁਰਵਰਤੋਂ ਵੱਡੇ ਪੈਮਾਨੇ ਉੱਤੇ ਕੀਤੀ ਜਾ ਰਹੀ ਹੈ। ਇੰਟਰਨੈੱਟ ਉੱਪਰ ਦੁਰਾਚਾਰੀ ਪ੍ਰਭਾਵ ਵਾਲੇ ਸਾਹਿਤ ਦਾ ਬੋਲਬਾਲਾ ਲਗਾਤਾਰ ਵਧ ਰਿਹਾਹੈ। ਪੋਪ ਸੰਗੀਤ, ਪੰਜਾਬੀ ਪੋਪ ਤੇ ਨਵੇਂ ਸੰਗੀਤਕ ਤਜਰਬਿਆਂ ਦੇ ਨਾਮ ਹੇਠ ਨੈਤਿਕ ਕਦਰਾਂ-ਕੀਮਤਾਂ ਤੋਂ ਸੱਖਣੇ ਤੇ ਬਹੁਤ ਵਾਰ ਲੱਚਰ ਤੇ ਗੁੰਮਰਾਹਕੁੰਨ ਸੋਚ ਵਾਲੇ ਗੀਤ ਟੈਲੀਵਿਯਨ/ਕੇਬਲ ਚੈਨਲਾਂ ਰਾਹੀਂ ਲੋਕਾਂ ਤਕ ਪਹੁੰਚਾਏ ਜਾ ਰਹੇ ਹਨ। ਇੰਝ ਹੀ ਵੀਡੀਓ ਤੇ ਫਿਲਮਾਂ ਦੇ ਮਾਧਿਅਮ ਰਾਹੀਂ ਵਿਦੇਸ਼ੀ ਕਦਰਾਂ-ਕੀਮਤਾਂ, ਨੰਗੇਜ਼ ਤੇ

ਨਿਮਨ ਸਤਰ ਦੇ ਅਚਾਰ-ਵਿਵਹਾਰ ਦਾ ਪ੍ਰਸਾਰ ਲਗਾਤਾਰ ਹੋ ਰਿਹਾ ਹੈ। ਇਨ੍ਹਾਂ ਸਮਾਜ ਘਾਤਕ ਪ੍ਰਭਾਵਾਂ ਦਾ ਸ਼ਿਕਾਰ ਨੌਜੁਆਨ ਬੱਚੇ-ਬੱਚੀਆਂ ਸਹਿਜੇ ਹੀ ਹੋ ਜਾਂਦੇ ਹਨ। ਜਿਸ ਕਾਰਨ ਮੌਜੂਦਾ ਮਨੁੱਖੀ ਸਮਾਜ ਵਿਚ ਅਸਮਾਜਿਕ ਰੁਚੀਆਂ ਦਾ ਪ੍ਰਚਲਣ ਵਧ ਰਿਹਾ ਹੈ।

ਅੱਜ ਸਭ ਧਰਮਾਂ ਨੂੰ ਲੋੜ ਹੈ ਕਿ ਉਹ ਮਨੁੱਖੀ ਸਮਾਜ ਦੀ ਸਹੀ ਰਾਹਨੁਮਾਈ ਲਈ ਸੰਚਾਰ ਤੇ ਪ੍ਰਸਾਰ ਮਾਧਿਅਮਾਂ ਦੀ ਸਹੀ ਤੇ ਉਚਿਤ ਵਰਤੋਂ ਵੱਲ ਧਿਆਨ ਦੇਣ। ਇੰਝ ਸਿੱਖ ਧਰਮ ਲਈ ਧਰਮ ਪ੍ਰਚਾਰ ਕਾਰਜਾਂ ਵਾਸਤੇ ਇਨਫਾਰਮੇਸ਼ਨ ਤਕਨਾਲੋਜੀ ਦੀ ਵਰਤੋਂ ਲਾਜ਼ਮੀ ਬਣ ਜਾਂਦੀ ਹੈ। ਇਥੇ ਇਹ ਵੀ ਸੱਚ ਹੈ ਕਿ ਸਿੱਖ ਧਰਮ ਦੇ ਬਹੁਤ ਸਾਰੇ ਸ਼ਰਧਾਲੂ ਆਪੋ-ਆਪਣੇ ਸਤਰ ਉੱਤੇ ਇਸ ਖੇਤਰ ਵਿਚ ਯਥਾ-ਯੋਗ ਕਦਮ ਉਠਾ ਰਹੇ ਹਨ, ਪਰੰਤੂ ਇਸ ਦਿਸ਼ਾ ਵੱਲ ਵੱਡੇ ਪੈਮਾਨੇ ਉੱਤੇ ਤੇ ਸਾਂਝੇ ਤੌਰ ਉੱਤੇ ਯਤਨਾਂ ਦੀ ਡਾਢੀ ਲੋੜ ਹੈ। ਗੁਰਮਤਿ ਸਿਖਲਾਈ ਕੈਂਪਾਂ, ਵਰਕਸ਼ਾਪਾਂ ਤੇ ਸੈਮੀਨਾਰਾਂ ਆਦਿ ਦੌਰਾਨ ਸਿਖਿਆਰਥੀਆਂ ਨੂੰ ਅਜੋਕੀ ਤਕਨਾਲੋਜੀ ਦੀ ਸਹੀ ਤੇ ਸਦਾਚਾਰਕ ਵਰਤੋਂ ਸਿਖਾ ਕੇ ਤੇ ਇਸ ਤਕਨਾਲੋਜੀ ਦੀ ਦੁਰਵਰਤੋਂ ਦੇ ਘਾਤਕ ਪ੍ਰਭਾਵਾਂ ਬਾਰੇ ਚੇਤਨਾ ਪ੍ਰਦਾਨ ਕਰ ਕੇ ਉਨ੍ਹਾਂ ਦੀ ਸਹੀ ਰਾਹਨੁਮਾਈ ਕਰ ਸਕਣਾ ਸੰਭਵ ਹੈ।

## ਸਿੱਖਿਆ ਦੇ ਖੇਤਰ ਵਿਚ ਸੁਧਾਰਾਂ ਦੀ ਲੋੜ



ਸਿੱਖਿਆ ਦਾ ਸਰਵਪ੍ਰਥਮ ਕਾਰਜ ਅਜਿਹੇ ਮਨੁੱਖ ਦੀ ਉਸਾਰੀ ਕਰਨਾ ਹੈ ਜਿਹੜਾ ਸਭਿਆ ਅਤੇ ਨਿਪੁੰਨ ਅਨੁਭਵਾਂ ਦਾ ਨਿਰੰਤਰ ਪੁਨਰ ਨਿਰਮਾਣ ਅਤੇ ਅਨੁਕੂਲਣ ਵੀ ਕਰਦਾ ਹੈ। ਪੁਰਾਣੇ ਅਤੇ ਨਵੇਂ ਅਨੁਭਵਾਂ ਦਾ ਸੁਮੇਲ ਮਨੁੱਖੀ ਜੀਵਨ ਨੂੰ ਪ੍ਰਗਤੀਸ਼ੀਲ ਅਤੇ ਕਰਮਸ਼ੀਲ ਬਣਾਉਂਦਾ ਹੈ| ਜੀਵਨ ਨੂੰ ਸੁਚਾਰੂ ਅਤੇ ਸਾਰਥਕ ਢੰਗ ਨਾਲ ਜੀਊਣ ਲਈ ਸਭ ਤੋਂ ਵੱਧ ਜ਼ਰੂਰਤ ਗਿਆਨ ਦੀ ਹੈ। ਗਿਆਨ ਹੀ ਮਨੁੱਖ ਨੂੰ ਆਤਮਿਕ ਪੱਖੋਂ ਬਲਵਾਨ, ਈਮਾਨਦਾਰ ਅਤੇ ਬੁੱਧੀਮਾਨ ਬਣਾਉਣ ਦੇ ਸਮਰੱਥ ਹੈ। ਸਿੱਖਿਆ ਮਨੁੱਖ ਦੇ ਸਰੀਰਕ, ਸਮਾਜਿਕ, ਆਰਥਿਕ, ਮਾਨਸਿਕ ਅਤੇ ਆਤਮਿਕ ਵਿਕਾਸ ਲਈ ਪਰਮ ਆਵੱਸ਼ਕ ਹੈ। ਇਸ ਲਈ ਸਿੱਖਿਆ ਪ੍ਰਾਪਤੀ ਨੂੰ ਗੁਰਬਾਣੀ ਵਿਚ ਵਿਸ਼ੇਸ਼ ਮਹੱਤਵ ਹੈ। ਗੁਰਬਾਣੀ ਦਾ ਫੁਰਮਾਣ ਹੈ:

- *ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ॥*
  *ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤ ਨਾਮੁ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ਮ : ੧, ਪੰਨਾ 1329)

- *ਵਿਦਿਆ ਵੀਚਾਰੀ ਤਾਂ ਪਰਉਪਕਾਰੀ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ਮ : ੧, ਪੰਨਾ 356)

ਅੱਜ ਦੀ ਪ੍ਰਤਿਯੋਗਤਾਵਾਦੀ ਦੁਨੀਆ ਵਿਚ ਗੁਣਵਾਨ ਮਨੁੱਖ ਜਿਨ੍ਹਾਂ ਨੇ ਆਪਣੇ ਖੇਤਰ ਵਿਚ ਨਿਪੁੰਨਤਾ ਹਾਸਿਲ ਕੀਤੀ ਹੋਵੇ, ਹੀ ਸਾਰਥਿਕਤਾ ਰੱਖਦੇ ਹਨ। ਅੱਜ ਸਾਡੇ ਨੌਜੁਆਨ ਸਿਖਿਆਰਥੀਆਂ ਨੇ ਅਜੋਕੇ ਯੁੱਗ ਦੀਆਂ ਲੋੜਾਂ ਦੀ ਪੂਰਤੀ ਲਈ ਵਿਸ਼ੇਸ਼ ਤੌਰ ਉੱਤੇ ਤਿਆਰ ਕਰਨ ਤੇ ਸਿਖਲਾਈ ਪ੍ਰਦਾਨ ਕਰਨ ਦੀ ਲੋੜ ਹੈ ਕਿਉਂਕਿ ਖ਼ਾਲਸੇ ਦਾ ਜਨਮ ਜਾਤ-ਪਾਤ,

ਲਿੰਗ-ਭੇਦ, ਰੰਗ ਤੇ ਨਸਲ-ਭੇਦ, ਅਮੀਰੀ-ਗਰੀਬੀ ਤੇ ਦੇਸ਼-ਕੌਮ ਦੀ ਵੰਡ ਤੋਂ ਮੁਕਤ ਮਨੁੱਖ ਸਮਾਨਤਾ ਵਾਲੇ ਸਮਾਜ ਦੀ ਸਥਾਪਤੀ ਦੇ ਉੱਤਮ ਆਸ਼ੇ ਨੂੰ ਪ੍ਰਾਪਤ ਕਰਨ ਲਈ ਹੋਇਆ ਹੈ। ਇਸ ਲਈ ਸਾਰੇ ਸਿੱਖਾਂ ਤੇ ਖਾਸ ਕਰ ਨੌਜੁਆਨਾਂ ਵਿਚ ਖਾਲਸੇ ਦੇ ਉੱਚ-ਆਸ਼ੇ ਦੀ ਪੂਰਤੀ ਦੀ ਭਾਵਨਾ ਪੈਦਾ ਕਰਨ ਲਈ ਉਨ੍ਹਾਂ ਨੂੰ ਵਿਭਿੰਨ ਕਿੱਤਾਂ ਖੇਤਰਾਂ ਵਿਚ ਉੱਤਮਤਾ ਦੀ ਪ੍ਰਾਪਤੀ ਲਈ ਵਿਸ਼ੇਸ਼ ਸਿੱਖਿਆ ਦੀ ਜ਼ਰੂਰਤ ਹੈ।

ਪਰੰਤੂ ਸਾਡੀ ਸਿੱਖਿਆ ਪ੍ਰਣਾਲੀ ਬਹੁਤ ਹੀ ਨਿਰਾਸ਼ਾਜਨਕ ਹਾਲਤ ਦੀ ਪ੍ਰਤੀਕ ਹੈ। ਸਿੱਖਾਂ ਦੀ ਜਨਮ-ਭੂਮੀ ਪੰਜਾਬ ਵਿਚ ਵਿੱਦਿਅਕ ਮਿਆਰ ਦੀ ਗੁਣਤਾ ਤੇ ਸੰਖਿਆ ਦੇ ਪੱਖੋਂ ਇਸ ਰਾਜ ਦਾ ਸਥਾਨ ਪੂਰੇ ਭਾਰਤ ਭਰ ਵਿਚੋਂ ਸਤਾਰਵਾਂ ਹੈ। ਬੇਸ਼ਕ ਅਸੀਂ ਪ੍ਰਤਿ ਵਿਅਕਤੀ ਆਮਦਨ ਪੱਖੋਂ ਪਹਿਲੇ ਨੰਬਰ ਉੱਤੇ ਹਾਂ। ਪਿਛਲੇ ਦਿਨੀਂ ਕੁਆਲਿਟੀ ਐਜੂਕੇਸ਼ਨ ਫਾਊਂਡੇਸ਼ਨ ਦੁਆਰਾ ਨਵਾਂ ਸ਼ਹਿਰ, ਰੋਪੜ ਅਤੇ ਫਤਿਹਗੜ੍ਹ ਸਾਹਿਬ ਜ਼ਿਲ੍ਹਿਆਂ ਵਿਚ ਕੀਤੇ ਗਏ ਜਾਂਚ ਕਾਰਜਾਂ ਤੋਂ ਪਤਾ ਲੱਗਾ ਹੈ ਕਿ ਦਸਵੀਂ ਪਾਸ ਸਿੱਖ ਵਿਦਿਆਰਥੀਆਂ ਦੀ ਲਗਭਗ 50% ਸੰਖਿਆ ਤਾਂ ਫੌਜ ਅਤੇ ਪੁਲੀਸ ਵਿਚ ਭਰਤੀ ਹੋਣ ਲਈ ਦਿੱਤੇ ਗਏ ਸਾਧਾਰਨ ਸਤਰ ਦੇ ਯੋਗਤਾ-ਟੈਸਟ ਨੂੰ ਵੀ ਪਾਸ ਕਰਨ ਦੇ ਅਸਮਰੱਥ ਸੀ।

ਪੰਜਾਬ ਸਕੂਲ ਸਿੱਖਿਆ ਬੋਰਡ ਦੇ ਇਮਤਿਹਾਨਾਂ ਵਿਚ ਸਕੂਲਾਂ ਵਿਖੇ ਵਾਪਰਦੀ ਵੱਡੇ ਪੈਮਾਨੇ ਦੀ ਨਕਲ ਤੇ ਆਮ ਜਨਤਾ ਵਿਚ ਇਸ ਬੁਰਾਈ ਦੇ ਮਾਰੂ ਪ੍ਰਭਾਵਾਂ ਬਾਰੇ ਚੇਤਨਾ ਦੀ ਘਾਟ ਨੇ ਸਕੂਲ ਸਿੱਖਿਆ ਦੀ ਗੁਣਤਾ ਦਾ ਨਾਸ ਹੀ ਮਾਰ ਦਿੱਤਾ ਹੈ। ਸਿਫ਼ਾਰਿਸ਼ਬਾਜ਼ੀ ਉੱਤੇ ਭਰੋਸੇ ਤੇ ਨੌਕਰੀ ਪ੍ਰਾਪਤੀ ਲਈ ਰਿਸ਼ਵਤਖੋਰੀ ਦੇ ਬੋਲਬਾਲੇ ਨੇ ਤਾਂ ਹਾਲਤਾਂ ਨੂੰ ਹੋਰ ਵੀ ਵਿਗਾੜ ਦਿੱਤਾ ਹੈ। ਅਜੋਕੇ ਸਮੇਂ ਦੇ ਸਕੂਲ ਜਾਂ ਕਾਲਜ ਜਾਂਦੇ ਸਾਧਾਰਨ ਵਿਦਿਆਰਥੀ ਨੂੰ ਉਸ ਦੀ ਯੋਗਤਾ ਮੁਤਾਬਕ ਨੌਕਰੀ ਪ੍ਰਾਪਤੀ ਦੀ ਆਸ਼ਾ ਕਿਧਰੇ ਨਜ਼ਰ ਨਹੀਂ ਆ ਰਹੀ ਜਿਸ ਕਾਰਨ ਉਹ ਜ਼ਿੰਦਗੀ ਦੇ ਰਾਹੋਂ ਭਟਕ ਤੁਰਦਾ ਹੈ ਤੇ ਸਿੱਖਿਆ ਪ੍ਰਾਪਤੀ ਦੀ ਲਗਨ ਗੁਆ ਬੈਠਦਾ ਹੈ। ਅਜਿਹੇ ਨੌਜੁਆਨਾਂ ਨੂੰ ਸਹੀ ਨੈਤਿਕ ਅਗਵਾਈ ਦੇ ਨਾਲ-ਨਾਲ ਗੁਣਤਾ-ਭਰਪੂਰ (quality) ਸਿੱਖਿਆ ਦੀ ਵੱਡੀ ਲੋੜ ਹੈ ਤਾਂ ਜੋ ਉਹ ਆਪਣਾ ਜੀਵਨ ਸਫ਼ਲ ਕਰਨ ਦੇ ਨਾਲ-ਨਾਲ ਸਮਾਜ ਦੀ ਸੇਵਾ ਵਧੇਰੇ ਚੰਗੇ ਢੰਗ ਨਾਲ ਕਰ ਸਕਣ ਦੀ ਯੋਗਤਾ ਪ੍ਰਾਪਤ ਕਰ ਸਕਣ।

ਸਿੱਖ ਵਿਦਵਾਨਾਂ ਤੇ ਸੂਝਵਾਨ ਆਗੂਆਂ ਨੂੰ ਸਿੱਖ ਯੁਵਕਾਂ ਦੀ ਸਹੀ ਰਾਹਨੁਮਾਈ ਅਤੇ ਸਿੱਖਿਆ ਪ੍ਰਾਪਤੀ ਦੇ ਉਚਿਤ ਢੰਗਾਂ ਦੀ ਸਥਾਪਤੀ ਤੇ ਅਮਲੀ ਕਾਰਜਾਂ ਵੱਲ ਵਧੇਰੇ ਧਿਆਨ ਦੇਣ ਦੀ ਲੋੜ ਹੈ। ਮੈਡੀਕਲ, ਇੰਜਨੀਅਰਿੰਗ ਅਤੇ ਹੋਰ ਕਿੱਤਾ-ਮੁਖੀ ਕੋਰਸਾਂ ਵਿਚ ਦਾਖ਼ਲਾ ਟੈਸਟਾਂ ਦਾ ਸ਼ੁਰੂ ਕੀਤੇ ਜਾਣਾ ਬੇਸ਼ਕ ਇਕ ਉਚਿਤ ਤੇ ਸਹੀ ਕਦਮ ਹੈ ਪਰੰਤੂ ਪੇਂਡੂ ਖੇਤਰਾਂ ਦੇ ਵਾਸੀ ਸਿੱਖ ਯੁਵਕਾਂ ਲਈ ਇਸ ਕਾਰਜ ਨੇ ਸਮੱਸਿਆਵਾਂ ਨੂੰ ਹੋਰ ਵਧਾ ਦਿੱਤਾ ਹੈ। ਮੈਡੀਕਲ ਅਤੇ ਇੰਜੀਨੀਅਰਿੰਗ ਕੋਰਸਾਂ ਵਿਚ ਦਾਖ਼ਲੇ ਸੰਬੰਧੀ ਕੀਤੇ ਗਏ ਇਕ ਨਵੇਂ ਅਧਿਐਨ ਤੋਂ ਪਤਾ ਲੱਗਾ ਹੈ ਕਿ ਇਨ੍ਹਾਂ ਕੋਰਸਾਂ ਵਿਚ ਸਿੱਖ ਯੁਵਕਾਂ ਦੀ ਸੰਖਿਆ 25% ਤੋਂ 30% ਹੀ ਹੈ ਜੋ ਕਿ ਰਾਜ ਦੀ ਸਿੱਖ ਜਨ-ਸੰਖਿਆ ਦੇ ਅਨੁਪਾਤੀ ਹਿੱਸੇ ਨਾਲੋਂ ਕਾਫ਼ੀ ਘੱਟ ਹੈ।

ਠੀਕ ਇੰਝ ਹੀ ਪਬਲਿਕ ਸਕੂਲਾਂ ਵਿਖੇ ਬੇਸ਼ਕ ਕੁਝ ਹੱਦ ਤਕ ਸਿੱਖਿਆ ਗੁਣਤਾ ਉੱਤੇ ਜ਼ੋਰ ਦਿੱਤਾ ਜਾਂਦਾ ਹੈ ਪਰੰਤੂ ਇਨ੍ਹਾਂ ਸੰਸਥਾਵਾਂ ਵਿਖੇ ਸਿੱਖੀ ਜੀਵਨ ਢੰਗ ਉੱਤੇ ਅਣਚਾਹਾ ਪ੍ਰਭਾਵ ਪੈਂਦਾ ਹੈ। ਸਿੱਖ ਪਬਲਿਕ ਸਕੂਲਾਂ ਵਿਖੇ ਆਮ ਕਰਕੇ ਸਿੱਖੀ ਜੀਵਨ ਢੰਗ ਉੱਤੇ ਵਧੇਰੇ ਜ਼ੋਰ ਦਿੱਤਾ ਜਾਂਦਾ ਹੈ ਜਦਕਿ ਵਿੱਦਿਅਕ-ਗੁਣਤਾ ਪੱਖੋਂ ਇਹ ਸਕੂਲ ਵਧੇਰੇ ਚਿੰਤਨ ਨਹੀਂ ਦੇਖੇ ਗਏ। ਫ਼ਲਸਰੂਪ ਆਮ ਕਰ ਕੇ ਪਿੰਡਾਂ ਵਿਚ ਵੱਸਦੀ ਵੱਸੋਂ ਦੀ ਬਹੁਗਿਣਤੀ ਉੱਚ-ਮਿਆਰੀ ਤੇ ਗੁਣਤਾ ਵਾਲੀ ਪੜ੍ਹਾਈ ਤੋਂ ਵਾਂਝੀ ਰਹਿ ਰਹੀ ਹੈ। ਦੂਸਰੇ ਪਾਸੇ ਸਿੱਖ ਸੰਸਥਾਵਾਂ ਜਿਵੇਂ ਕਿ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਚੀਫ਼ ਖ਼ਾਲਸਾ ਦੀਵਾਨ ਤੇ ਦਿੱਲੀ ਸਿੱਖ ਗੁਰਦੁਆਰਾ ਕਮੇਟੀ ਆਦਿ ਵੱਲੋਂ ਸਿੱਖ ਯੁਵਕਾਂ ਨੂੰ ਵਿਉਂਤਬੱਧ ਢੰਗ ਨਾਲ ਧਾਰਮਿਕ ਤੇ ਸੰਸਾਰਿਕ ਸਿੱਖਿਆ ਪ੍ਰਦਾਨ ਕਰਨ ਦੇ ਧਿਆਨ ਦੀ ਘਾਟ ਵੀ ਰੜਕ ਰਹੀ ਹੈ।

ਜੇ ਸਿੱਖ ਯੁਵਕਾਂ ਨੇ ਇੱਕੀਵੀਂ ਸਦੀ ਦੌਰਾਨ ਸੰਸਾਰ ਵਿਚ ਆਪਣਾ ਵਿਲੱਖਣ ਰੋਲ ਅਦਾ ਕਰਨਾ ਹੈ ਤਾਂ ਉਨ੍ਹਾਂ ਨੂੰ ਪ੍ਰਦਾਨ ਕੀਤੀ ਜਾ ਰਹੀ ਸਿੱਖਿਆ ਦੀ ਗੁਣਤਾ ਵਿਚ ਸੁਧਾਰ ਕਰਨ ਲਈ ਸਿੱਖ ਸੰਸਥਾਵਾਂ ਨੂੰ ਅੱਜ ਵੱਡੇ ਪੱਧਰ ਉੱਤੇ ਕਿਰਿਆਸ਼ੀਲ ਹੋਣ ਦੀ ਅਹਿਮ ਲੋੜ ਹੈ। ਸਿੱਖ ਸੰਸਥਾਵਾਂ ਨੂੰ ਹੁਸ਼ਿਆਰ ਤੇ ਉੱਤਮ ਪ੍ਰਤਿਭਾ ਵਾਲੇ ਵਿਦਿਆਰਥੀਆਂ ਨੂੰ ਚੁਣ ਕੇ ਉਨ੍ਹਾਂ ਦੀ ਰੁਚੀ ਵਾਲੇ ਖੇਤਰ ਵਿਚ ਉਨ੍ਹਾਂ ਨੂੰ ਉੱਚਤਮ ਸਤਰ ਤਕ ਪਹੁੰਚਾਣ ਲਈ ਲੋੜੀਂਦੀ ਰਾਹਨੁਮਾਈ ਤੇ ਮਦਦ ਕਰਨ ਦੀ ਲੋੜ ਹੈ ਤਾਂ ਜੋ ਇਹ ਨੌਜੁਆਨ ਜੀਵਨ ਵਿਚ ਸਫ਼ਲਤਾ ਪ੍ਰਾਪਤੀ ਦੇ ਨਾਲ ਨਾਲ ਖ਼ਾਲਸਾਈ ਕਦਰਾਂ-ਕੀਮਤਾਂ ਦੀ ਮਹਿਕ ਵਿਸ਼ਵ ਭਰ ਵਿਚ ਵੰਡ ਸਕਣ ਦੇ ਸਮਰੱਥ ਹੋ ਸਕਣ ਤੇ ਇੰਝ ਉਹ ਇੱਕੀਵੀਂ ਸਦੀ ਦੌਰਾਨ ਆਪਣਾ ਇਤਿਹਾਸਕ ਰੋਲ ਸ਼ੁੱਧ ਖ਼ਾਲਸਾ ਉਦੇਸ਼ਾਂ ਅਨੁਸਾਰ ਅਦਾ ਕਰ ਸਕਣ।

ਇਥੇ ਇਹ ਵੀ ਸੱਚ ਹੈ ਕਿ ਪੰਜਾਬ ਵਿਚ ਉਦਯੋਗਾਂ ਦੀ ਘਾਟ ਹੈ। ਇਥੋਂ ਦੇ ਨੌਜੁਆਨ ਕੰਮਾਂ-ਕਾਰਾਂ ਦੀ ਭਾਲ ਵਿਚ ਵਿਦੇਸ਼ਾਂ ਵੱਲ ਸਿੱਧੇ-ਅਸਿੱਧੇ ਕਾਨੂੰਨੀ ਜਾਂ ਗ਼ੈਰ-ਕਾਨੂੰਨੀ ਢੰਗਾਂ ਨਾਲ ਜਾ ਰਹੇ ਹਨ। ਆਏ ਦਿਨ ਘਰ-ਘਾਟ ਵੇਚ ਕੇ ਗ਼ੈਰ-ਕਾਨੂੰਨੀ ਢੰਗਾਂ ਨਾਲ ਵਿਦੇਸ਼ਾਂ ਵਿਖੇ ਗਏ ਨੌਜੁਆਨਾਂ ਦੇ ਦੁੱਖਾਂ/ਤਕਲੀਫ਼ਾਂ ਦੇ ਮੌਤ ਦੀਆਂ ਖਬਰਾਂ ਅਖਬਾਰਾਂ ਵਿਚ ਛਪਦੀਆਂ ਰਹਿੰਦੀਆਂ ਹਨ। ਇਧਰ ਬੁੱਢੇ ਮਾਂ-ਬਾਪ, ਜੁਆਨ ਪੁੱਤਾਂ ਦੀ ਮੌਤ ਦਾ ਗ਼ਮ ਸੀਨੇ ਨਾਲ ਲਾ ਘਰ-ਘਾਟ ਤੋਂ ਵਾਂਝੇ ਦਰ-ਦਰ ਦੀਆਂ ਠੋਕਰਾਂ ਦਾ ਸ਼ਿਕਾਰ ਹੁੰਦੇ ਹਨ। ਵਿਦੇਸ਼ਾਂ ਵਿਚ ਕੰਮਾਂ-ਕਾਰਾਂ ਦੀ ਭਾਲ ਲਈ ਦਰ-ਦਰ ਭਟਕਦੇ ਨੌਜੁਆਨ ਧਰਮ ਵਿਚ ਕਿੰਨਾ ਕੁ ਪਰਪੱਕ ਹੋ ਸਕਦੇ ਹਨ। ਸਹਿਜੇ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਸਿੱਖ ਧਰਮ ਦੀ ਪ੍ਰਫੁਲਤਾ ਲਈ ਇਹ ਵੀ ਇਕ ਵੱਡੀ ਸਮੱਸਿਆ ਹੈ।

ਅੱਜ ਲੋੜ ਹੈ ਕਿ ਅਸੀਂ ਆਪਣੇ ਨੌਜੁਆਨਾਂ ਲਈ ਉਚਿਤ ਸਿੱਖਿਆ ਤੇ ਮੁਹਾਰਤ ਪ੍ਰਦਾਨ ਕਰਨ ਦੇ ਮੌਕਿਆਂ ਦਾ ਪ੍ਰਬੰਧ ਕਰਨ ਦੇ ਨਾਲ-ਨਾਲ ਉਨ੍ਹਾਂ ਲਈ ਉਚਿਤ ਕਾਰੋਬਾਰ ਪ੍ਰਾਪਤੀ ਦੇ ਮੌਕਿਆਂ ਦੀ ਉਪਲਬਧੀ ਲਈ ਵੀ ਯਤਨ ਕਰੀਏ ਤਾਂ ਕਿ ਸਾਡੇ ਦੇਸ਼ ਦੇ ਨੌਜੁਆਨ ਵਿਦੇਸ਼ਾਂ ਵਿਚ ਮਾਰੇ ਮਾਰੇ ਨਾ ਭਟਕਣ। ਅਜਿਹਾ ਰਾਜ ਵਿਖੇ ਵਾਤਾਵਰਣੀ ਅਨੁਕੂਲ (friendly) ਉਦਯੋਗਾਂ ਦਾ ਵਿਕਾਸ ਕਰਕੇ ਕੀਤਾ ਜਾਣਾ ਚਾਹੀਦਾ ਹੈ। ਇਸ ਦੇ ਨਾਲ

ਹੀ ਸਿੱਖਿਆ ਦੇ ਖੇਤਰ ਵਿਚ ਕਿੱਤਾ ਮੁਖੀ ਕੋਰਸਾਂ ਦੇ ਖੋਲ੍ਹਣ ਤੇ ਨੌਜੁਆਨਾਂ ਨੂੰ ਉਚਿਤ ਸਿਖਲਾਈ ਦੇ ਕੇ ਉਨ੍ਹਾਂ ਨੂੰ ਅੰਤਰ-ਰਾਸ਼ਟਰੀ ਪੱਧਰ ਉੱਤੇ ਕਿੱਤਾ ਬਾਜ਼ਾਰ ਵਿਚ ਖੜ੍ਹੇ ਹੋ ਸਕਣ ਦੀ ਸਮਰੱਥਾ ਬਖ਼ਸ਼ਣਾ ਅਤਿ ਜ਼ਰੂਰੀ ਹੈ ਤੇ ਇਹ ਚੁਣੌਤੀ ਸਿੱਖ ਜਗਤ ਲਈ ਬਹੁਤ ਹੀ ਅਹਿਮ ਹੈ ਜਿਸ ਨੂੰ ਅੱਖੋਂ-ਪਰੋਖੇ ਨਹੀਂ ਕੀਤਾ ਜਾ ਸਕਦਾ।

**ਵਿਗਿਆਨਕ ਖੋਜਾਂ ਅਤੇ ਨੈਤਿਕ ਮਸਲੇ**

ਪਿਛਲੇ ਕੁਝ ਕੁ ਦਹਾਕਿਆਂ ਦੌਰਾਨ ਜੀਵ ਵਿਗਿਆਨ ਦੇ ਖੇਤਰ ਵਿਚ ਨਵੀਨ ਤਕਨਾਲੋਜੀ ਦੀ ਵਰਤੋਂ ਨਾਲ ਬਹੁਤ ਹੀ ਨਵੀਆਂ ਖੋਜਾਂ ਹੋਈਆਂ ਹਨ। ਅਨੇਕ ਲਾਇਲਾਜ ਬੀਮਾਰੀਆਂ ਦਾ ਇਲਾਜ ਲੱਭ ਚੁੱਕਾ ਹੈ। ਪਲੇਗ, ਚੇਚਕ ਤੇ ਪੋਲੀਓ ਵਰਗੇ ਘਾਤਕ ਰੋਗਾਂ ਨੂੰ ਨੱਥ ਪਾਈ ਜਾ ਚੁੱਕੀ ਹੈ। ਕੈਂਸਰ ਤੇ ਏਡਜ਼ ਵਰਗੇ ਮਾਰੂ ਰੋਗਾਂ ਦੇ ਇਲਾਜ ਲਈ ਯਤਨ ਲਗਾਤਾਰ ਜਾਰੀ ਹਨ ਤੇ ਆਸ ਹੈ ਕਿ ਇੱਕੀਵੀਂ ਸਦੀ ਦੌਰਾਨ ਇਨ੍ਹਾਂ ਰੋਗਾਂ ਦੇ ਭੂਤ ਨੂੰ ਵੀ ਨੱਥ ਪਾ ਲਈ ਜਾਵੇਗੀ ਪਰ ਇਸ ਦੇ ਨਾਲ ਹੀ ਇਨ੍ਹਾਂ ਨਵੀਨ ਖੋਜ-ਕਾਰਜਾਂ ਨੇ ਕੁਝ ਕੁ ਅਜਿਹੇ ਮਸਲਿਆਂ ਨੂੰ ਵੀ ਜਨਮ ਦਿੱਤਾ ਹੈ ਜੋ ਅਜੋਕੇ ਸਮੇਂ ਦੌਰਾਨ ਲਗਭਗ ਸਾਰੇ ਧਰਮਾਂ ਦੇ ਸ਼ਰਧਾਲੂਆਂ ਲਈ ਹੀ ਨੈਤਿਕ ਚੁਣੌਤੀਆਂ ਦਾ ਰੂਪ ਧਾਰ ਚੁੱਕੇ ਹਨ। ਅਜਿਹੇ ਮਸਲਿਆਂ ਦਾ ਕੁਝ ਕੁ ਸਾਰ-ਅੰਸ਼ ਇੰਝ ਹੈ:

- *ਕੀ ਗਰਭਪਾਤ ਕਤਲ ਹੈ?*
- *ਕੀ ਸੁਖ-ਮ੍ਰਿਤੂ (euthanasia) ਜਾਇਜ਼ ਹੈ?*
- *ਕੀ ਮਨੁੱਖੀ ਸਰੀਰ ਵਿਚ ਪਸ਼ੂਆਂ ਦੇ ਅੰਗ ਲਗਾਉਣੇ ਠੀਕ ਹਨ?*
- *ਕੀ ਕਲੋਨਿੰਗ ਕਰਨਾ ਪਾਪ ਹੈ?*
- *ਕੀ ਵਾਇਰਸਾਂ, ਗੰਡੋਇਆਂ, ਭੇਡਾਂ, ਮਨੁੱਖੀ ਅੰਗਾਂ ਤੇ ਫਿਰ ਮਨੁੱਖ ਦੇ ਹੀ ਕਲੋਨ ਤਿਆਰ ਕਰਨਾ ਉਚਿਤ ਹੈ?*
- *ਸੇਬਾਂ ਤੇ ਸੰਤਰਿਆਂ ਆਦਿ ਦੀ ਕਲੋਨਿੰਗ ਬਾਰੇ ਮਨਜ਼ੂਰੀ ਮੁਨਾਸਿਬ ਹੈ ਜਾਂ ਨਹੀਂ?*
- *ਕੀ ਮਨੁੱਖੀ ਅੰਗਾਂ ਤੇ ਪਦਾਰਥਾਂ (ਜਿਵੇਂ ਕਿ ਖ਼ੂਨ ਪਲਾਜ਼ਮਾ, ਅੰਡ-ਕੋਸ਼, ਵੀਰਜ਼ ਆਦਿ) ਦੀ ਖਰੀਦੋ-ਫ਼ਰੋਖਤ ਸਵੀਕਾਰਤ ਹੋਣੀ ਚਾਹੀਦੀ ਹੈ ਜਾਂ ਨਹੀਂ?*
- *ਕਿਰਾਏ ਦੀ ਕੁੱਖ ਜਾਂ ਸਰੋਗੇਟ ਮਦਰਹੁੱਡ (surrogate motherhood) ਕਾਰਜ ਜਾਇਜ਼ ਹੈ ਜਾਂ ਨਾਜਾਇਜ਼?*



ਅਜਿਹੇ ਮਸਲਿਆਂ ਦਾ ਪੈਂਡੋਰਾ ਬਾਕਸ (Pandora's box) ਜਦ ਖੋਲਿਆ ਜਾਂਦਾ ਹੈ ਤਾਂ ਕਈ ਸਵਾਲ ਪੈਦਾ ਹੋ ਜਾਂਦੇ ਹਨ। ਇਨ੍ਹਾਂ ਤੇ ਇਨ੍ਹਾਂ ਵਰਗੇ ਹੋਰ ਅਨੇਕ ਜਟਿਲ ਮਸਲਿਆਂ ਬਾਰੇ ਸਿੱਖ ਧਰਮ ਕੀ ਰਾਹ ਦਿਖਾਉਂਦਾ ਹੈ? ਇਨ੍ਹਾਂ ਸਮੱਸਿਆਵਾਂ ਨੂੰ ਸਿਰਫ਼ ਇਸ ਕਰਕੇ ਹੀ ਅੱਖੋਂ-ਪਰੋਖੇ ਨਹੀਂ ਕੀਤਾ ਜਾ ਸਕਦਾ ਕਿ ਇਹ ਮਸਲੇ ਉਸ ਸਮੇਂ ਪੈਦਾ ਹੀ ਨਹੀਂ ਸਨ ਹੋਏ ਜਦੋਂ ਸਿੱਖ ਧਰਮ ਦਾ ਜਨਮ ਹੋਇਆ ਸੀ।

ਸਭ ਤੋਂ ਪਹਿਲਾਂ ਤਾਂ ਗਰਭਪਾਤ ਦੀ ਹੀ ਗੱਲ ਕਰੀਏ। ਵਿਸ਼ਵ ਭਰ ਵਿਚ ਹੀ ਅਲਟਰਾਸਾਊਂਡ ਤਕਨੀਕ ਦੀ ਉਪਲਬਧੀ ਕਾਰਨ ਗਰਭਪਾਤ ਬਰਥ-ਕੰਟਰੋਲ ਦੇ ਢੰਗ

ਵਜੋਂ ਵਰਤਿਆ ਜਾ ਰਿਹਾ ਹੈ। ਭਾਰਤ ਵਰਗੇ ਸਮਾਜ ਵਿਚ ਜਿਥੇ ਅੱਜ ਵੀ ਕੁੜੀਆਂ ਨਾਲੋਂ ਮੁੰਡੇ ਦੇ ਜਨਮ ਨੂੰ ਤਰਜੀਹ ਦੇਣ ਦਾ ਰਿਵਾਜ ਪ੍ਰਚਲਿਤ ਹੈ, ਉਥੇ ਅਲਟਰਾਸਾਊਂਡ ਤਕਨੀਕ ਨੂੰ ਗਰਭ ਅੰਦਰ ਹੀ ਬੱਚੇ ਦਾ ਲਿੰਗ ਜਾਣਨ (ਬੇਸ਼ਕ ਕਾਨੂੰਨੀ ਤੌਰ ਉੱਤੇ ਇਸ ਕ੍ਰਿਆ ਦੀ ਮਨਾਹੀ ਕੀਤੀ ਜਾ ਚੁੱਕੀ ਹੈ ਪਰੰਤੂ ਅਸਿੱਧੇ ਰੂਪ ਵਿਚ ਇਹ ਪ੍ਰਕਿਰਿਆ ਆਪਣਾ ਵਿਨਾਸ਼ਕਾਰੀ ਪ੍ਰਭਾਵ ਅਜੇ ਵੀ ਬਣਾਈ ਬੈਠੀ ਹੈ।) ਤੇ ਬੱਚੇ ਦਾ ਨਰ ਰੂਪ ਨਾ ਹੋਣ ਦੀ ਹਾਲਤ ਵਿਚ ਔਰਤ ਦਾ ਗਰਭਪਾਤ ਕਰਵਾ ਦੇਣਾ ਇਕ ਆਮ ਜਿਹੀ ਗੱਲ ਬਣ ਚੁੱਕਾ ਹੈ। ਕਈ ਵਾਰ ਤਾਂ ਗਰਭਪਾਤ ਇਸ ਲਈ ਵੀ ਕਰਵਾਇਆ ਜਾਂਦਾ ਹੈ ਕਿ ਸੰਬੰਧਿਤ ਮਾਂ-ਬਾਪ ਬੱਚੇ ਨੂੰ ਆਪਣੇ ਜੀਵਨ ਢੰਗ ਲਈ ਅਸੁਵਿਧਾਜਨਕ ਜਾਂ ਆਰਥਿਕ ਤੌਰ ਉੱਤੇ ਘਾਟੇਵੰਦਾ ਸੌਦਾ ਸਮਝਦੇ ਹਨ।

ਬਰਥ-ਕੰਟਰੌਲ ਦੇ ਆਮ ਢੰਗ ਵਜੋਂ ਗਰਭਪਾਤ ਇਕ ਉਚਿਤ ਵਿਧੀ ਨਹੀਂ ਹੈ ਕਿਉਂਕਿ ਬਾਰ-ਬਾਰ ਗਰਭਪਾਤ ਦਾ ਵਾਪਰਣਾ ਗ਼ੈਰ-ਜ਼ੁੰਮੇਵਾਰਾਨਾ ਲਿੰਗਕ ਵਿਵਹਾਰ ਦਾ ਸਬੂਤ ਹੁੰਦਾ ਹੈ ਤੇ ਅਜਿਹਾ ਕਰਨ ਨਾਲ ਔਰਤ ਦੇ ਸਰੀਰ ਨੂੰ ਸਥਾਈ ਨੁਕਸਾਨ ਪਹੁੰਚ ਸਕਦਾ ਹੈ। ਖੁੱਲ੍ਹੇ ਜਿਨਸੀ ਸੰਬੰਧ ਅਤੇ ਗ਼ੈਰ-ਜਿੰਮੇਵਾਰਾਨਾ ਲਿੰਗਕ ਵਿਵਹਾਰ ਇਕ ਨੈਤਿਕ ਤੇ ਧਾਰਮਿਕ ਮਸਲਾ ਹੈ ਕਿਉਂਕਿ ਅਜਿਹੇ ਵਰਤਾਰੇ ਵਿਅਕਤੀਗਤ ਜ਼ੁੰਮੇਵਾਰੀ ਅਤੇ ਸਮਾਜ ਲਈ ਸਮੱਸਿਆਵਾਂ ਪੈਦਾ ਕਰਦੇ ਹਨ। ਇਥੇ ਇਹ ਵੀ ਵਰਨਣਯੋਗ ਹੈ ਕਿ ਪੰਥ ਪ੍ਰਵਾਨਿਤ ਸਿੱਖ ਰਹਿਤ-ਮਰਯਾਦਾ ਅਨੁਸਾਰ ਗੁਰਮਤਿ ਦੀ ਰਹਿਤ ਭਾਗ ਵਿਚ ਹਦਾਇਤ ਹੈ ਕਿ 'ਗੁਰੂ ਕਾ ਸਿੱਖ ਕੰਨਿਆ ਨਾ ਮਾਰੇ, ਕੁੜੀ-ਮਾਰ ਨਾਲ ਨਾ ਵਰਤੇ'। ਇਸ ਦੇ ਨਾਲ ਹੀ ਹਦਾਇਤ ਹੈ ਕਿ 'ਚੋਰੀ ਯਾਰੀ ਨਾ ਕਰੇ, ਜੂਆ ਨਾ ਖੇਡੇ। ਪਰ ਬੇਟੀ ਕੋ ਬੇਟੀ ਜਾਨੈ। ਪਰ ਇਸਤਰੀ ਕੋ ਮਾਤ ਬਖਾਨੈ। ਅਪਨਿ ਇਸਤਰੀ ਸੋ ਰਤਿ ਹੋਈ। ਰਹਿਤਵੰਤ ਸਿੰਘ ਹੈ ਸੋਈ। ਇਸੇ ਤਰ੍ਹਾਂ ਔਰਤਾਂ ਲਈ ਹਦਾਇਤ ਹੈ: 'ਸਿੱਖ ਇਸਤਰੀ ਆਪਣੇ ਪਤੀਬਰਤ ਧਰਮ 'ਚ ਰਹੇ'।

ਪ੍ਰਤੱਖ ਹੈ ਗੁਰੂ ਸਾਹਿਬਾਨ ਨੇ ਉਪਰੋਕਤ ਨੈਤਿਕ ਮਸਲਿਆਂ ਬਾਰੇ ਬਹੁਤ ਹੀ ਉਚਿਤ ਅਗਵਾਈ ਕੀਤੀ ਹੈ ਪਰੰਤੂ ਸਿੱਖ ਰਹਿਤ-ਮਰਯਾਦਾ ਬਾਰੇ ਜਾਣਕਾਰੀ ਤੇ ਸੰਬੰਧਿਤ ਅਮਲ ਦੀ ਘਾਟ ਬਹੁਤ ਸਾਰੇ ਸ਼ਰਧਾਲੂਆਂ ਦੇ ਸਿੱਖੀ ਜੀਵਨ-ਮਾਰਗ ਤੋਂ ਭਟਕ ਜਾਣ ਦਾ ਕਾਰਨ ਬਣ ਰਹੀ ਹੈ। ਸਮੇਂ ਸਮੇਂ ਵਿਦਵਾਨਾਂ ਵੱਲੋਂ ਵਿਭਿੰਨ ਨੈਤਿਕ ਮਸਲਿਆਂ ਬਾਰੇ ਵਿਖਿਆਨ ਤੇ ਸੁਝਾਵਾਂ ਦਾ ਪ੍ਰਸਾਰ ਲੋਕਾਂ ਨੂੰ ਸਹੀ ਸੇਧ ਪ੍ਰਦਾਨ ਵਿਚ ਵਿਚ ਮਦਦ ਕਰ ਸਕਦਾ ਹੈ।

ਆਤਮ-ਹੱਤਿਆ ਹਰ ਦੇਸ਼ ਵਿਚ ਗ਼ੈਰ-ਕਾਨੂੰਨੀ ਹੈ। ਇੰਝ ਹੀ ਕਤਲ ਵੀ ਗ਼ੈਰ-ਕਾਨੂੰਨੀ ਹੈ। ਸੁਖ-ਮ੍ਰਿਤੂ ਆਤਮ-ਹੱਤਿਆ ਸਹਿਯੋਗ ਬਣ ਜਾਂਦਾ ਹੈ? ਕਦੋਂ ਇਹ ਸਿਰਫ਼ ਦਿਆਲਤਾ ਹੈ ਤੇ ਕਦੋਂ ਕਤਲ? ਜੇ ਕੋਈ ਵਿਅਕਤੀ ਅਸੀਮ ਕਸ਼ਟ ਤੇ ਪੀੜ ਦਾ ਸ਼ਿਕਾਰ ਹੋਵੇ ਤਾਂ ਉਹ ਡਾਕਟਰੀ ਤੌਰ ਉੱਤੇ ਅਜਿਹੀ ਹਾਲਤ ਵਿਚ ਹੋਵੇ ਕਿ ਸਾਡੀਆਂ ਵਿਗਿਆਨਕ ਸੁਵਿਧਾਵਾਂ ਤੇ ਤਕਨਾਲੋਜੀ ਉਸ ਦੀ ਕੋਈ ਵੀ ਮਦਦ ਕਰ ਸਕਣ ਦੇ ਅਸਮਰੱਥ ਹੋਣ ਤਾਂ ਕੀ ਕੀਤਾ ਜਾਵੇ? ਅਸੀਂ ਜੀਵਨ ਗੁਣਤਾ ਬਾਰੇ ਕਿਵੇਂ ਅੰਦਾਜ਼ਾ ਲਗਾਈਏ? ਤੇ ਕਿਵੇਂ ਪਤਾ ਲੱਗੇ ਕਿ ਕਿਸੇ ਬੀਮਾਰ ਵਿਅਕਤੀ ਦੀ ਹਾਲਤ ਇੰਨੀ ਵਧੇਰੇ ਖਰਾਬ ਹੋ ਚੁੱਕੀ ਹੈ ਕਿ ਉਸ ਦੇ ਜੀਵਨ ਦੀ ਲਗਾਤਾਰਤਾ ਬਣੇ ਰਹਿਣਾ ਅਣ-ਇੱਛਤ ਹੈ?

ਫਲਾਂ ਤੇ ਮਨੁੱਖੀ ਅੰਗਾਂ ਦਾ ਕਲੋਨ ਤਿਆਰ ਕਰਨ ਬਾਰੇ ਉਕਾਈ ਹੋਣ ਦੀ ਸੰਭਾਵਨਾ ਘੱਟ ਹੈ। ਕਿਉਂਕਿ ਵਿਸ਼ਵ ਭਰ ਵਿਚ ਲੋਕ ਖਾਸ ਗੁਣਤਾ ਸਰੂਪ ਤੇ ਸਵਾਦ ਵਾਲੇ ਇਕੋ ਜਿਹੇ ਫਲਾਂ ਦੀ ਵੰਨਗੀ ਪਸੰਦ ਕਰਦੇ ਹਨ। ਇੰਞ ਹੀ ਵਿਸ਼ਵ ਭਰ ਵਿਚ ਮਨੁੱਖੀ ਅੰਗਾਂ ਦੀ ਵੱਡੀ ਲੋੜ ਤੇ ਘਾਟ ਮੌਜੂਦ ਹੈ। ਅਨੇਕ ਬੀਮਾਰ ਲੋਕਾਂ ਨੂੰ ਜਿਗਰ, ਫੇਫੜੇ ਤੇ ਗੁਰਦੇ ਆਦਿ ਦੀ ਅੰਗ-ਪਿਉਂਦਕਾਰੀ ਦੀ ਵੱਡੀ ਲੋੜ ਹੈ। ਪਰ ਕੀ ਇਨ੍ਹਾਂ ਲੋਕਾਂ ਵਿਚ ਪਸ਼ੂਆਂ ਦੇ ਅੰਗ ਫਿੱਟ ਕਰਨਾ ਉਚਿਤ ਹੈ ਜਾਂ ਅਣਉਚਿਤ? ਵਿਸ਼ਵ ਦੇ ਗਰੀਬ ਖੇਤਰਾਂ ਵਿਚ ਤਾਂ ਮਨੁੱਖੀ ਅੰਗਾਂ ਦੀ ਖਰੀਦੋ-ਫ਼ਰੋਖਤ ਦਾ ਬਾਜ਼ਾਰ ਗਰਮ ਹੈ। ਜਦੋਂ ਤਕ ਲਾਲਚ ਵੱਸ ਜਾਂ ਗਰੀਬੀ ਦੀ ਹਾਲਤ ਵਿਚ ਆਪਣਾ ਤੇ ਆਪਣੇ ਪਰਿਵਾਰ ਦਾ ਪੇਟ ਪਾਲਣ ਲਈ ਆਪਣੇ ਅੰਗ (ਜਿਵੇਂ ਕਿ ਫੇਫੜਾ, ਗੁਰਦਾ, ਜਾਂ ਅੱਖ ਆਦਿ) ਜਾਂ ਮਨੁੱਖੀ ਪਦਾਰਥ (ਜਿਵੇਂ ਕਿ ਖ਼ੂਨ, ਪਲਾਜ਼ਮਾ, ਅੰਡ-ਕੋਸ਼, ਵੀਰਜ ਆਦਿ) ਦੀ ਖਰੀਦੋ-ਫ਼ਰੋਖਤ ਵਿਚ ਪੈ ਜਾਣ ਤਾਂ ਇਹ ਮਸਲਾ ਆਰਥਿਕਤਾ ਦੇ ਨਾਲ-ਨਾਲ ਨੈਤਿਕਤਾ ਦਾ ਮਸਲਾ ਵੀ ਬਣ ਜਾਂਦਾ ਹੈ। ਜਿਸ ਦੀ ਕਿਸੇ ਵੀ ਧਰਮ ਵੱਲੋਂ ਇਜਾਜ਼ਤ ਨਹੀਂ ਦਿੱਤੀ ਜਾ ਸਕਦੀ। ਕਿਰਾਏ ਦੀ ਕੁੱਖ ਜਾਂ ਸਰੋਗੇਟ ਮਦਰਹੁੱਡ ਕਾਰਜ ਵੀ ਅਕਸਰ ਗ਼ਰੀਬੀ ਕਾਰਨ ਹੀ ਔਰਤਾਂ ਦੇ ਸਰੀਰਕ ਤੇ ਮਾਨਸਿਕ ਸ਼ੋਸ਼ਣ ਦਾ ਕਾਰਨ ਬਣਦਾ ਹੈ। ਨਵੀਆਂ ਵਿਗਿਆਨਕ ਖੋਜਾਂ ਦੇ ਪ੍ਰਭਾਵਾਂ ਵਿਚੋਂ ਨਿਕਲੇ ਇਨ੍ਹਾਂ ਨੈਤਿਕ ਮਸਲਿਆਂ ਬਾਰੇ ਸਹੀ ਰਾਹਨੁਮਾਈ ਦੀ ਲੋੜ ਅੱਜ ਸਾਰੇ ਹੀ ਧਰਮਾਂ ਦੇ ਸ਼ਰਧਾਲੂਆਂ ਲਈ ਅਤਿ ਜ਼ਰੂਰੀ ਬਣ ਗਈ ਹੈ।



## ਜਾਤ-ਪਾਤ ਅਤੇ ਵਰਣ ਵੰਡ ਤੋਂ ਨਿਜਾਤ ਦੀ ਲੋੜ

ਹਿੰਦੂ ਧਰਮ ਵਿਚ ਵਰਣ ਸਿਸਟਮ ਜਾਂ ਜਾਤ-ਪਾਤ ਪ੍ਰਣਾਲੀ ਦੀ ਹੋਂਦ ਇਕ ਜਾਣਿਆ-ਪਛਾਣਿਆ ਪੱਖ ਹੈ। ਇਹ ਸਿਸਟਮ ਸਮਾਜ ਨੂੰ ਜਨਮ ਦੇ ਅਧਾਰ ਉੱਤੇ ਪੱਕੇ ਤੌਰ ਉੱਤੇ ਭਿੰਨ-ਭਿੰਨ ਵਰਗਾਂ ਵਿਚ ਵੰਡਦਾ ਹੈ। ਜਾਤ ਨੂੰ ਆਰਥਿਕ ਅਤੇ ਰਾਜਨੀਤਕ ਮਿਆਰ ਨਾਲੋਂ ਵੀ ਉੱਪਰ ਮੰਨਿਆ ਜਾਂਦਾ ਹੈ। ਆਮ ਹਿੰਦੂ ਨੂੰ ਇਸ ਵਿਚੋਂ ਬਾਹਰ ਨਿਕਲਣ ਦਾ ਕੋਈ ਰਸਤਾ ਨਜ਼ਰ ਨਹੀਂ ਆਉਂਦਾ। ਉਹ ਆਪਣੀ ਜਾਤ ਨੂੰ ਆਪਣੇ ਭਾਗ ਸਮਝਦਾ ਹੈ ਜੋ ਉਸ ਦੇ ਪਿਛਲੇ ਜਨਮਾਂ ਦੇ ਕਰਮਾਂ ਦਾ ਫ਼ਲ ਮੰਨੀ ਜਾਂਦੀ ਹੈ।

ਸਿੱਖ ਧਰਮ ਦੇ ਜਨਮ ਤੋਂ ਹੀ ਜਾਤ-ਵੰਡ ਪ੍ਰਣਾਲੀ ਨੂੰ ਪੂਰੀ ਤਰ੍ਹਾਂ ਨਕਾਰ ਦਿੱਤਾ ਗਿਆ ਹੈ। ਜਾਤ-ਪਾਤ ਵਿਰੁੱਧ ਸਤਿਗੁਰਾਂ ਦੇ ਪਵਿੱਤਰ ਬਚਨ ਹਨ:

- *ਫਕੜ ਜਾਤੀ ਫਕੜੁ ਨਾਉ॥ ਸਭਨਾ ਜੀਆਂ ਇਕਾ ਛਾਉ॥*

  (**ਸ੍ਰੀ ਗੁਰੂ ਗ੍ਰੰਥ ਸਾਹਿਬ**, ਵਾਰ ਸ੍ਰੀ ਰਾਗ ਮ : ੧, 83)

- *ਜਾਣਹੁ ਜੋਤਿ ਨ ਪੂਛਹੁ ਜਾਤੀ, ਆਗੈ ਜਾਤਿ ਨ ਹੇ॥*

  (**ਸ੍ਰੀ ਗੁਰੂ ਗ੍ਰੰਥ ਸਾਹਿਬ**, ਆਸਾ ਮ : ੧, 349)

- *ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥*
  *ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥੧॥ ਰਹਾਉ॥*

  (**ਸ੍ਰੀ ਗੁਰੂ ਗ੍ਰੰਥ ਸਾਹਿਬ**, ਭੈਰਉ ਮ : 1128)

ਸਿੱਖ ਗੁਰੂ ਸਾਹਿਬਾਨ ਨੇ ਸਾਰੇ ਮਨੁੱਖਾਂ ਨੂੰ ਸੰਪੂਰਨ ਸਮਾਨਤਾ ਦੇ ਹੱਕਦਾਰ ਹੋਣ ਦਾ ਐਲਾਨ ਕੀਤਾ। ਉਨ੍ਹਾਂ ਸੰਪੂਰਨ ਮਨੁੱਖੀ ਸਮਾਨਤਾ ਨੂੰ ਸਮਾਜਿਕ ਸੰਬੰਧਾਂ ਤੇ ਪਰਸਪਰ ਮੇਲ-ਮਿਲਾਪ ਕਾਰਜਾਂ ਨੂੰ ਨਿਯੰਤ੍ਰਿਤ ਕਰਨ ਵਾਲੇ ਮੂਲ ਨੈਤਿਕ ਸਿਧਾਂਤ ਵਜੋਂ ਮੰਨਿਆ। ਸਿੱਖ ਧਰਮ ਦੇ ਪਾਵਨ ਗ੍ਰੰਥਾਂ ਵਿਚ ਵੀ ਮਨੁੱਖੀ ਸਮਾਨਤਾ ਦੇ ਸਿਧਾਂਤ ਦਾ ਪ੍ਰਗਟਾ ਕੀਤਾ ਗਿਆ ਹੈ ਤੇ ਜਾਤ-ਪਾਤ ਵੰਡ ਨੂੰ ਸਪੱਸ਼ਟ ਤੌਰ ਉੱਤੇ ਰੱਦ ਕੀਤਾ ਗਿਆ ਹੈ। ਗੁਰਬਾਣੀ ਦਾ ਕਥਨ ਹੈ:

– *ਸਭ ਮਹਿ ਜੀਉ ਜੀਉ ਹੈ ਸੋਈ॥*
*ਘਟਿ ਘਟਿ ਰਹਿਆ ਸਮਾਈ॥*

(**ਸ੍ਰੀ ਗੁਰੂ ਗ੍ਰੰਥ ਸਾਹਿਬ**, ਰਾਗ ਮਲਾਰ, 1273)

– *ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ॥*
*ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ॥*

(**ਅਕਾਲ ਉਸਤਿਤ**, ਪਾਤਸ਼ਾਹੀ ਦਸਵੀਂ)

ਸਿੱਖਾਂ ਦੀ ਆਦਰਸ਼ ਰੂਪ ਸਮਾਜੀ ਵਿਵਸਥਾ ਵਿਸ਼ਵ ਰੂਪੀ ਭਾਈਚਾਰੇ ਦਾ ਖੁਸ਼ੀ ਨਾਲ ਸੁਆਗਤ ਕਰਦੀ ਹੈ। ਲੰਗਰ, ਪੰਗਤ, ਸੰਗਤ ਤੇ ਅੰਮ੍ਰਿਤ ਰੀਤ ਸੰਪੂਰਨ ਮਨੁੱਖੀ ਸਮਾਨਤਾ ਦੇ ਸਿਧਾਂਤ ਦਾ ਅਮਲੀ ਰੂਪ ਹੀ ਹਨ। ਸਿੱਖ ਰਹਿਤ ਮਰਿਆਦਾ ਵਿਚ ਵੀ ਜਾਤ-ਵਰਣ ਵੰਡ ਦਾ ਪਰਿਤਿਆਗ ਸਿੱਖਾਂ ਦੇ ਸਦਾਚਾਰਕ ਨਿਯਮਾਂ ਦੇ ਅੰਗ ਵਜੋਂ ਸ਼ਾਮਿਲ ਕੀਤਾ ਗਿਆ ਹੈ।



ਪਰ ਅਜੋਕੇ ਸਮੇਂ ਦੌਰਾਨ ਸਿੱਖੀ ਸਿਧਾਂਤ ਤੇ ਸਿੱਖੀ ਅਮਲ ਵਿਚ ਵੱਡਾ ਪਾੜਾ ਸਹਿਜੇ ਹੀ ਨਜ਼ਰ ਆ ਰਿਹਾ ਹੈ। ਅੱਜਕਲ੍ਹ ਆਪਣੇ ਨਾਵਾਂ ਨਾਲ ਜਾਤ ਲਿਖੇ ਸਿੱਖਾਂ ਦੀ ਬਹੁਗਿਣਤੀ ਸਾਧਾਰਨ ਅਖਬਾਰਾਂ, ਮੈਗਜ਼ੀਨਾਂ ਤੋਂ ਇਲਾਵਾ ਸਿੱਖੀ ਸੋਚ ਉੱਤੇ ਪਹਿਰਾ ਦੇ ਰਹੇ ਕਈ ਅਖਬਾਰਾਂ ਤੇ ਮੈਗ਼ਜ਼ੀਨਾਂ ਵਿਚ ਵੀ ਸਹਿਜੇ ਹੀ ਨਜ਼ਰ ਪੈ ਜਾਂਦੀ ਹੈ। ਅੱਜ ਭਿੰਨ-ਭਿੰਨ ਨਗਰਾਂ ਸ਼ਹਿਰਾਂ ਤੇ ਪਿੰਡਾਂ ਵਿਚ ਜਾਤ-ਪਾਤ ਦੇ ਆਧਾਰ ਉੱਤੇ ਬਣੇ ਗੁਰਦੁਆਰੇ ਵੀ ਨਜ਼ਰ ਆਉਣ ਲੱਗ ਪਏ ਹਨ। ਕੀ ਇਹ ਪ੍ਰਚਲਣ ਮੂਲ ਸਿੱਖੀ ਸਿਧਾਂਤ ਨਾਲ ਟੱਕਰ ਵਿਚ ਨਹੀਂ? ਇੱਕੀਵੀਂ ਸਦੀ ਦੌਰਾਨ ਸਿੱਖ ਧਰਮ ਦੇ ਸ਼ਰਧਾਲੂਆਂ ਨੂੰ ਇਸ ਮਸਲੇ ਨਾਲ ਗੰਭੀਰਤਾ ਨਾਲ ਨਿਬੜਣ ਦੀ ਲੋੜ ਹੈ।

ਇਥੇ ਇਹ ਵੀ ਵਰਣਨਯੋਗ ਹੈ ਕਿ ਨਵੀਆਂ ਵਿਗਿਆਨਕ ਖੋਜਾਂ ਤੋਂ ਪਤਾ ਲੱਗਾ ਹੈ ਕਿ ਸਾਰੀ ਮਨੁੱਖ ਜਾਤੀ ਦਾ ਜਨਮ ਇਕ ਹੀ ਮਾਂ ਤੋਂ ਹੋਇਆ ਹੈ। ਦੂਸਰਾ ਵੱਖ ਵੱਖ ਵਰਣਾਂ (ਹਿੰਦੂ ਧਰਮ ਅਨੁਸਾਰ) ਦੇ ਲੋਕਾਂ ਵਿਚ ਵੱਡੀ ਸਮਾਨਤਾ ਦੇਖੀ ਗਈ ਹੈ। ਸਾਰੇ ਵਰਣਾਂ ਦੇ ਲੋਕਾਂ ਦੀ ਸਰੀਰਕ ਬਣਤਰ ਅਤੇ ਸਰੀਰਕ ਕਾਰਜ ਪ੍ਰਣਾਲੀ ਵੀ ਸਮਰੂਪ ਹੈ। ਹਿੰਦੂ ਧਰਮ ਦੇ ਪ੍ਰਮੁੱਖ ਰਿਸ਼ੀ ਮਨੂ ਦੁਆਰਾ ਸੁਝਾਈ ਗਈ ਜਾਤ-ਪਾਤ ਜਾਂ ਵਰਣ ਵੰਡ ਦਾ ਅਜੇ ਤਕ ਵਿਗਿਆਨੀਆਂ ਨੂੰ ਵੀ ਕੋਈ ਵਿਗਿਆਨਕ ਆਧਾਰ ਨਹੀਂ ਮਿਲਿਆ। ਤਾਂ ਫਿਰ ਆਪੇ ਪਾਈਆਂ ਵੰਡੀਆਂ ਦੀ ਭੂਲ-ਭੂਲਈਆਂ ਵਿਚ ਕਿਉਂ ਭਟਕਿਆ ਜਾਵੇ?

ਸਪੱਸ਼ਟ ਹੈ ਕਿ ਸੰਬੰਧਿਤ ਸਿੱਖੀ ਸਿਧਾਂਤ ਦਾ ਅਮਲ ਸੰਪੂਰਨ ਮਨੁੱਖਤਾ ਲਈ ਭਾਈਚਾਰਕ ਸਾਂਝ ਦਾ ਆਧਾਰ ਪ੍ਰਦਾਨ ਕਰਨ ਦੇ ਸਮਰੱਥ ਹੈ।

## ਨਸ਼ਿਆਂ ਦੀ ਲਾਹਨਤ ਤੋਂ ਛੁਟਕਾਰਾ ਜ਼ਰੂਰੀ

ਪ੍ਰਾਚੀਨ ਕਾਲ ਤੋਂ ਹੀ ਮਨੁੱਖ, ਭਿੰਨ-ਭਿੰਨ ਕੰਮਾਂ ਲਈ ਅਨੇਕ ਕਿਸਮਾਂ ਦੇ ਪਦਾਰਥਾਂ ਅਤੇ ਰਸਾਇਣਾਂ ਦੀ ਵਰਤੋਂ ਕਰਦਾ ਆ ਰਿਹਾ ਹੈ। ਅਜੋਕੇ ਯੁੱਗ ਵਿਚ ਕਈ ਕਿਸਮ ਦੀਆਂ ਦਵਾਈਆਂ, ਟੀਕਿਆਂ, ਕੈਪਸੂਲਾਂ ਤੇ ਹੋਰ ਪਦਾਰਥਾਂ ਆਦਿ ਨੇ ਸਾਡੇ ਜੀਵਨ ਵਿਚ ਅਹਿਮ ਸਥਾਨ ਪ੍ਰਾਪਤ ਕਰ ਲਿਆ ਹੈ। ਇਨ੍ਹਾਂ ਪਦਾਰਥਾਂ ਵਿਚੋਂ ਕਈ ਬਹੁਤ ਹੀ ਜ਼ਰੂਰੀ ਅਤੇ ਲਾਹੇਵੰਦ ਹਨ। ਪਰੰਤੂ ਕੁਝ ਕੁ ਪਦਾਰਥਾਂ ਦੀ ਵਰਤੋਂ ਸਿਰਫ਼ ਉਤੇਜਨਾ ਜਾਂ ਨਸ਼ਾ ਪ੍ਰਾਪਤੀ ਲਈ ਕੀਤੀ ਜਾ ਰਹੀ ਹੈ। ਜੋ ਕਿ ਨਾ ਸਿਰਫ਼ ਗ਼ੈਰਹਾਜ਼ਰੀ ਹੀ ਹੈ ਸਗੋਂ ਨੁਕਸਾਨ-ਦੇਹ ਵੀ ਹੈ।

ਨਸ਼ਿਆਂ ਦੀ ਵਰਤੋਂ ਮੁੱਖ ਤੌਰ ਉੱਤੇ ਹੁਲਾਸ ਜਾਂ ਆਨੰਦ ਪ੍ਰਾਪਤੀ ਲਈ ਕੀਤੀ ਜਾਂਦੀ ਹੈ। ਨਸ਼ੀਲੇ ਪਦਾਰਥਾਂ ਤੰਬਾਕੂ ਤੇ ਤੰਬਾਕੂ ਆਧਾਰਿਤ ਵਸਤੂਆਂ (ਖਾਸ ਕਰ ਬੀੜੀ ਸਿਗਰਟ ਤੇ ਸ਼ਿੰਗਾਰ ਆਦਿ), ਭੰਗ, ਪੋਸਤ, ਅਫ਼ੀਮ, ਜ਼ਰਦਾ, ਖੈਣੀ ਤੇ ਸ਼ਰਾਬ ਦਾ ਨਸ਼ਾ ਪ੍ਰਮੁੱਖ ਹਨ। ਅਜੋਕੇ ਵਿਗਿਆਨ ਦੇ ਵਿਕਾਸ ਤੇ ਉਨਤੀ ਨੇ ਚਰਸ, ਕੋਕੇਨ, ਹਸ਼ੀਸ਼, ਮਰੀਜੁਆਨਾ, ਸਮੈਕ ਤੇ ਐੱਲ. ਐੱਸ. ਡੀ. ਆਦਿ ਨਵੀਂ ਕਿਸਮ ਦੇ ਮਾਦਕ ਪਦਾਰਥਾਂ ਨੂੰ ਜਨਮ ਦਿੱਤਾ ਹੈ। ਇਹ ਬਹੁਤ ਹੀ ਘਾਤਕ ਕਿਸਮ ਦੇ ਨਸ਼ੀਲੇ ਪਦਾਰਥ ਹਨ। ਅੱਜ ਕਾਂਪੋਜ਼, ਵੇਲੀਅਮ ਤੇ ਏਵਿਲ ਵਰਗੀਆਂ ਪੀੜ ਹਰਨ ਦਵਾਈਆਂ ਦੀ ਵਰਤੋਂ ਨਸ਼ਾ ਪ੍ਰਾਪਤੀ ਲਈ ਕਰਨ ਦਾ ਪ੍ਰਚਲਣ ਨੌਜੁਆਨ ਵਰਗ ਵਿਚ ਆਮ ਹੈ। ਕਾਲਜਾਂ ਤੇ ਯੂਨੀਵਰਸਿਟੀਆਂ ਦੇ ਵਿਦਿਆਰਥੀਆਂ ਵਿਚ ਆਇਓਡੈਕਸ ਆਦਿ ਦਵਾਈਆਂ ਨੂੰ ਡਬਲਰੋਟੀ ਉੱਤੇ ਲਗਾ ਕੇ ਖਾਣ ਤੇ ਖਾਂਸੀ ਦੇ ਇਲਾਜ ਲਈ ਵਰਤੇ ਜਾਂਦੇ ਘੋਲਾਂ ਨੂੰ ਨਸ਼ਾ ਪ੍ਰਾਪਤੀ ਲਈ ਵਰਤਣਾ ਆਮ ਦੇਖਿਆ ਜਾ ਸਕਦਾ ਹੈ।

ਮਾਹਿਰਾਂ ਦੀਆਂ ਖੋਜਾਂ ਤੋਂ ਸਪੱਸ਼ਟ ਹੋ ਚੁੱਕਾ ਹੈ ਕਿ ਅੱਜ ਆਮ ਲੋਕਾਂ ਲਈ ਸ਼ਾਇਦ ਧਰਮ, ਅਫ਼ੀਮ ਨਹੀਂ ਸਗੋਂ ਨੌਜੁਆਨਾਂ ਲਈ ਅਫ਼ੀਮ (ਭਾਵ ਨਸ਼ੇ) ਦੀ ਵਰਤੋਂ ਧਰਮ ਬਣ ਚੁੱਕੀ ਹੈ। ਅਜੋਕੇ ਸਮੇਂ ਦਾ ਸਿੱਖ ਨੌਜੁਆਨ ਵਰਗ ਵੀ ਅਜਿਹੇ ਹੀ ਚਲਣ ਦਾ ਸ਼ਿਕਾਰ ਹੋ ਰਿਹਾ ਹੈ। ਬੇਸ਼ਕ ਨਸ਼ਿਆਂ ਦਾ ਸ਼ਿਕਾਰ ਹੋਣ ਦਾ ਯੁਵਕਾਂ ਕੋਲ ਕੋਈ ਵੀ ਕਾਰਨ ਹੋਵੇ (ਜਿਵੇਂ ਕਿ ਜੀਵਨ ਵਿਚ ਅਸਫ਼ਲਤਾ, ਉਤਸੁਕਤਾ, ਸ਼ੁਗਲ, ਮਾਨਸਿਕ ਕਸ਼ਟ ਆਦਿ)। ਪਰੰਤੂ ਨਸ਼ਿਆਂ ਦੇ ਸੇਵਨ ਦਾ ਘਾਤਕ ਪ੍ਰਭਾਵ ਨੌਜੁਆਨ ਵਰਗ ਨੂੰ ਘੁਣ ਵਾਂਗ ਖਾ ਰਿਹਾ ਹੈ। ਤੰਬਾਕੂ ਦੀ ਵਰਤੋਂ ਮਨੁੱਖੀ ਫੇਫੜਿਆਂ, ਮਿਹਦੇ ਤੇ ਦਿਮਾਗ਼ ਲਈ ਜ਼ਹਿਰ ਦਾ ਕੰਮ ਕਰਦੀ ਹੈ। ਸਿਗਰਟਨੋਸ਼ੀ, ਬੀੜੀ ਪੀਣਾ, ਗੁਟਕਾ, ਭੁਬੇਰ ਜਾਂ ਖੈਣੀ ਦੀ ਵਰਤੋਂ ਨੇ ਮਨੁੱਖਾਂ ਵਿਚ ਮੂੰਹ ਦਾ ਕੈਂਸਰ, ਦਮੇ ਤੇ ਖਾਂਸੀ ਵਰਗੇ ਭਿਆਨਕ ਰੋਗ ਹੋਣ ਦੀ ਸੰਭਾਵਨਾ ਬਹੁਤ ਵਧਾ ਦਿੱਤੀ ਹੈ। ਸ਼ਰਾਬ ਤਾਂ ਸਾਰੇ ਨਸ਼ਿਆਂ ਦਾ ਮਾਲਕ ਸ਼ੈਤਾਨ ਖ਼ੁਦ ਹੀ ਹੈ। ਇਹ ਮਨੁੱਖੀ ਸਰੀਰ ਅੰਦਰ ਖ਼ੂਨ ਦੇ ਦੌਰੇ ਵਿਚ ਵਿਘਨ ਪੈਦਾ ਕਰਦੀ ਹੈ। ਮਾਨਸਿਕ ਵਿਕਾਰ ਪੈਦਾ ਕਰਦੀ ਹੈ। ਸਰੀਰਕ ਤੰਤੂਆਂ ਤੇ ਦਿਮਾਗ ਦਾ ਪ੍ਰਸਪਰ ਤਾਲਮੇਲ ਗੜਬੜਾ ਜਾਂਦਾ ਹੈ। ਮਨੁੱਖ ਜਿਗਰ ਨਾਲ ਸੰਬੰਧਿਤ ਬੀਮਾਰੀਆਂ ਤੇ ਗੁਰਦੇ ਦੇ ਰੋਗਾਂ ਦਾ ਸ਼ਿਕਾਰ ਹੋ ਜਾਂਦਾ ਹੈ।

ਨਸ਼ੀਲੀਆਂ ਦਵਾਈਆਂ ਦੀ ਵਰਤੋਂ ਤਾਂ ਸ਼ਰਾਬ ਦੇ ਸੇਵਨ ਨਾਲੋਂ ਵੀ ਘਾਤਕ ਹੈ। ਇਨ੍ਹਾਂ ਨਸ਼ੀਲੇ ਪਦਾਰਥਾਂ ਦੇ ਸੇਵਨ ਨਾਲ ਮਨੁੱਖ ਨਿਕੰਮਾ, ਲਾਪਰਵਾਹ, ਵਹਿਮੀ, ਕਮਜ਼ੋਰ ਤੇ ਮਨੋ-ਵਿਗਿਆਨਕ ਵਿਕਾਰਾਂ ਦਾ ਸ਼ਿਕਾਰ ਬਣ ਜਾਂਦਾ ਹੈ। ਗੱਲ ਕੀ ਨਸ਼ਿਆਂ ਦੀ ਵਰਤੋਂ ਮਨੁੱਖ ਨੂੰ ਨੈਤਿਕ, ਅਧਿਆਤਮਕ, ਆਰਥਿਕ, ਸਮਾਜਿਕ ਤੇ ਸਿਹਤ ਪੱਖੋਂ ਕਮਜ਼ੋਰ ਕਰਦੀ ਹੈ। ਅਨੇਕ ਅਪਰਾਧ ਰੁਚੀਆਂ, ਦੁਰਘਟਨਾਵਾਂ ਤੇ ਸਮਾਜਿਕ ਝਗੜਿਆਂ ਦਾ ਮੂਲ ਕਾਰਨ ਨਸ਼ਾ ਹੀ ਦੇਖਿਆ ਗਿਆ ਹੈ। ਜਦ ਤਕ ਮਨੁੱਖ ਨਸ਼ੇ ਦੇ ਅਧੀਨ ਹੋ ਕੇ ਕੰਮ-ਕਾਜ ਕਰਦਾ ਹੈ ਤਦ ਤਕ ਉਹ ਮੂਰਖ ਲੱਖ ਸਮਝਾਉਣ ਉੱਤੇ ਵੀ ਆਖੇ ਨਹੀਂ ਲੱਗਦਾ। ਉਹ ਨਸ਼ਿਆਂ ਵਿਚ ਮਦਮਸਤ ਹੋ ਬੁਰੇ ਆਚਰਨ ਦਾ ਭਾਗੀ ਬਣਦਾ ਹੈ। ਗੁਰਬਾਣੀ ਦਾ ਕਥਨ ਹੈ:

*ਮੂਰਖ ਹੋਇ ਨ ਆਖੀ ਸੂਝੈ॥*
*ਜਿਹਵਾ ਰਸੁ ਨਹੀ ਕਹਿਆ ਬੂਝੈ॥*
*ਬਿਖੁ ਕਾ ਮਾਤਾ ਜਗੁ ਸਿਉ ਲੂਝੈ॥*

(**ਸ੍ਰੀ ਗੁਰੂ ਗ੍ਰੰਥ ਸਾਹਿਬ**, ਰਾਗ ਆਸਾ ਮ: 1)

ਸ਼ਰਾਬਨੋਸ਼ੀ ਬਾਰੇ ਗੁਰਬਾਣੀ ਦਾ ਆਸ਼ਾ ਬਹੁਤ ਹੀ ਸਪੱਸ਼ਟ ਹੈ।

- *ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ॥*



(**ਸ੍ਰੀ ਗੁਰੂ ਗ੍ਰੰਥ ਸਾਹਿਬ**, ਪੰਨਾ 553)

- *ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ॥*

(**ਸ੍ਰੀ ਗੁਰੂ ਗ੍ਰੰਥ ਸਾਹਿਬ**, ਪੰਨਾ 388)

ਮਾਦਕ ਪਦਾਰਥਾਂ ਦੇ ਮਾਰੂ ਪ੍ਰਭਾਵਾਂ ਤੋਂ ਸੁਚੇਤ ਕਰਦੇ ਹੋਏ ਗੁਰੂ ਸਾਹਿਬ ਫੁਰਮਾਉਂਦੇ ਹਨ:

- *ਜਿਤੁ ਪੀਤੈ ਮਤਿ ਦੂਰਿ ਹੋਇ, ਬਰਲੁ ਪਵੈ ਵਿਚਿ ਆਇ॥*
  *ਆਪਣਾ ਪਰਾਇਆ ਨ ਪਛਾਣਈ, ਖਸਮਹੁ ਧਕੇ ਖਾਇ॥*
  *ਜਿਤੁ ਪੀਤੈ ਖਸਮੁ ਵਿਸਰੈ, ਦਰਗਹ ਮਿਲੈ ਸਜਾਇ॥*
  *ਝੂਠਾ ਮਦੁ ਮੂਲਿ ਨ ਪੀਚਈ, ਜੇ ਕੋ ਪਾਰਿ ਵਸਾਇ॥*

(**ਸ੍ਰੀ ਗੁਰੂ ਗ੍ਰੰਥ ਸਾਹਿਬ**, ਪੰਨਾ 554)

- *ਕਬੀਰ ਭਾਂਗ, ਮਛੁਲੀ, ਸੁਰਾਪਾਨਿ, ਜੋ ਜੋ ਪ੍ਰਾਨੀ ਖਾਹਿ॥*
  *ਤੀਰਥ, ਬਰਤ, ਨੇਮ, ਕੀਏ, ਤੇ ਸਭੈ ਰਸਾਤਲ ਜਾਹਿ॥*

(**ਸ੍ਰੀ ਗੁਰੂ ਗ੍ਰੰਥ ਸਾਹਿਬ**, ਪੰਨਾ 1373)

ਸਿੱਖ ਧਰਮ ਵਿਚ ਹਰ ਪ੍ਰਕਾਰ ਦੇ ਨਸ਼ੇ ਵਰਜਿਤ ਹਨ। ਪੰਥ ਪ੍ਰਵਾਨਿਤ ਸਿੱਖ ਰਹਿਤ-ਮਰਯਾਦਾ ਦੇ ਭਾਗ ਗੁਰਮਤਿ ਦੀ ਰਹਿਣੀ ਵਿਚ ਵੀ ਹਦਾਇਤ ਹੈ ਕਿ ਸਿੱਖ ਭੰਗ, ਅਫ਼ੀਮ, ਸ਼ਰਾਬ, ਤੰਬਾਕੂ ਆਦਿ ਨਸ਼ੇ ਨਾ ਵਰਤੇ। ਰਹਿਤਨਾਮਾ ਭਾਈ ਦੇਸਾ ਸਿੰਘ ਅਨੁਸਾਰ ਇਹ ਸੰਦੇਸ਼ ਬਹੁਤ ਹੀ ਸਪਸ਼ਟ ਹੈ: ਕੁੱਠਾ, ਹੁੱਕਾ, ਚਰਸ ਤੰਬਾਕੂ। ਗਾਂਜਾ, ਟੋਪੀ, ਤਾੜੀ, ਖਾਕੂ। ਇਨ ਕੀ ਓਰ ਨ ਕਬਹੂ ਦੇਖੈ। ਰਹਿਤਵੰਤ ਜੋ ਸਿੰਘ ਬਿਸੇਖੈ।

ਸਪਸ਼ਟ ਹੈ ਕਿ ਵਿਗਿਆਨਕ ਖੋਜਾਂ ਨੇ ਨਸ਼ਿਆਂ ਦੇ ਘਾਤਕ ਪ੍ਰਭਾਵਾਂ ਦੀ ਪੁਸ਼ਟੀ ਕਰ ਦਿੱਤੀ ਹੈ ਜਦ ਕਿ ਸਿੱਖ ਧਰਮ ਨੇ ਆਪਣੇ ਸਮਾਜ ਸੁਧਾਰਵਾਦੀ ਪ੍ਰੋਗਰਾਮ ਹੇਠ ਇਨ੍ਹਾਂ ਦੇ ਸੇਵਨ ਨੂੰ ਨਕਾਰਿਆ ਹੈ ਜੋ ਬਹੁਤ ਹੀ ਅਗਾਂਹਵਧੂ ਸੋਚ ਤੇ ਅਮਲ ਦਾ ਪ੍ਰਤੀਕ ਹੈ। ਅੱਜ ਲੋੜ ਹੈ ਕਿ ਅਸੀਂ ਗੁਰਮਤਿ ਆਸ਼ੇ ਅਨੁਸਾਰ ਜੀਵਨ ਜੀਊਂਦੇ ਹੋਏ ਨਸ਼ਿਆਂ ਦੇ ਸੇਵਨ ਤੋਂ ਗੁਰੇਜ਼ ਕਰੀਏ ਅਤੇ ਆਪਣੀ ਨੌਜੁਆਨ ਪੀੜ੍ਹੀ ਨੂੰ ਉੱਨਤੀ ਤੇ ਵਿਕਾਸ ਦੇ ਸਹੀ ਮੌਕੇ ਉਪਲਬਧ ਕਰਾਉਂਦੇ ਹੋਏ ਉਨ੍ਹਾਂ ਨੂੰ ਨਸ਼ਿਆਂ ਦੇ ਚੁੰਗਲ ਤੋਂ ਬਚਾਉਣ ਦੇ ਲੋੜੀਂਦੇ ਯਤਨ ਸਰਗਰਮੀ ਨਾਲ ਕਰੀਏ। ਨਸ਼ਾ-ਛੁਡਾਊ ਕੇਂਦਰਾਂ ਦੀ ਸਥਾਪਨਾ ਤੇ ਮੁੜ ਬਹਾਲੀ ਕੇਂਦਰਾਂ ਦੀ ਵਿਉਂਤਬੰਧੀ ਨਾਲ ਅਸੀਂ ਨਸ਼ੇ ਦੇ ਸ਼ਿਕਾਰ ਯੁਵਕਾਂ ਨੂੰ ਨਸ਼ੇ ਦੇ ਸ਼ੈਤਾਨ ਦੇ ਕਬਜ਼ੇ ਤੋਂ ਛੁਡਾ ਜੀਵਨ ਦੀ ਮੁਖਧਾਰਾ ਵਿਚ ਲਿਆ ਸਕਦੇ ਹਾਂ। ਤਦ ਹੀ ਉਹ ਗੁਰਮਤਿ ਅਨੁਸਾਰ ਆਪਣਾ ਜੀਵਨ ਸਫਲਾ ਕਰਨ ਦੇ ਸਮਰੱਥ ਹੋ ਸਕਣਗੇ। ਸਿੱਖ ਧਰਮ ਦੇ ਪਵਿੱਤਰ ਆਸ਼ੇ ਅਨੁਸਾਰ ਨਸ਼ਾ-ਮੁਕਤ ਸਮਾਜ ਦੀ ਸਥਾਪਨਾ ਵੱਲ ਚੁੱਕੇ ਜਾਣ ਵਾਲੇ ਕਦਮ ਤੇ ਯਤਨ ਇੱਕੀਵੀਂ ਸਦੀ ਦੌਰਾਨ ਸਾਡੇ ਸਭ ਲਈ ਅਹਿਮ ਚੁਣੌਤੀ ਵੀ ਹਨ ਤੇ ਲੋੜ ਵੀ।

## ਸਿੱਖ ਸਭਿਆਚਾਰ ਦੀ ਪਛਾਣ, ਸੰਭਾਲ ਅਤੇ ਪ੍ਰਸਾਰ ਦੀ ਲੋੜ

ਸਿੱਖ ਗੁਰੂ ਸਾਹਿਬਾਨ ਨੇ ਗੁਰਮਤਿ ਵਿਚਾਰਧਾਰਾ ਰੂਪੀ ਜੋ ਜੀਵਨ-ਜਾਚ ਸੰਸਾਰ ਨੂੰ ਦਿੱਤੀ ਉਸ ਨੇ ਮੁਰਦਾ ਲੋਕਾਂ 'ਚੋਂ ਭਗਤਾਂ, ਸੂਰਬੀਰਾਂ, ਜਰਨੈਲਾਂ ਤੇ ਸੰਤ ਸਿਪਾਹੀਆਂ ਨੂੰ ਜਨਮ ਦਿੱਤਾ। ਉਸ ਵਿਚਾਰਧਾਰਾ ਨੂੰ ਆਪਣੇ ਸ਼ੁੱਧ ਰੂਪ (original form) ਵਿਚ ਰੱਖਣਾ ਜ਼ਰੂਰੀ ਸੀ। ਇਸ ਲਈ ਉਨ੍ਹਾਂ ਸਿੱਖ ਦਾ ਬਾਹਰੀ ਸਰੂਪ ਵੀ ਅਜਿਹਾ ਬਣਾ ਦਿੱਤਾ ਕਿ ਉਹ ਦੂਜਿਆਂ ਵਿਚ ਜਜ਼ਬ ਨਾ ਹੋ ਸਕੇ ਤੇ ਆਪਣਾ ਨਿਆਰਾਪਣ ਕਾਇਮ ਰੱਖਣ ਦਾ ਵਿਚਾਰ ਸਦਾ ਆਪਣੇ ਦਿਮਾਗ ਵਿਚ ਰੱਖੇ। ਸਿੱਖਾਂ ਦੇ ਬਾਹਰੀ ਸਰੂਪ ਨੂੰ ਸਮਰੂਪਤਾ ਦੇਣ ਦਾ ਆਧਾਰ ਹਨ, ਕਕਾਰ। ਜੋ ਸਿੱਖ ਅਤੇ ਗੁਰੂ ਦੇ ਸਭ ਤੋਂ ਮਹਾਨ ਰਿਸ਼ਤੇ ਦੇ ਪ੍ਰਤੀਕ ਬਣੇ ਹਨ। ਗੁਰਮਤਿ ਵਿਚਾਰਧਾਰਾ ਤੇ ਪੰਜ ਕਕਾਰਾਂ ਦੇ ਧਾਰਨ ਨੇ ਸਿੱਖਾਂ ਨੂੰ ਇਕ ਭਾਈਚਾਰੇ ਵਿਚ ਸੰਗਠਿਤ ਰੱਖਿਆ ਹੈ ਤੇ ਉਨ੍ਹਾਂ ਦੇ ਜੀਵਨ ਵਿਚ ਕਰਾਂਤੀਕਾਰੀ ਪਰਿਵਰਤਨ ਲਿਆਂਦਾ ਹੈ। ਅੱਜ ਦੇ ਚਿੰਤਕ ਭੀ ਇਹ ਸਮਝਦੇ ਹਨ ਕਿ ਜੇ ਕੋਈ ਜੀਵਨ-ਜਾਚ ਅੱਜ ਜਗਤ ਵਿਚ ਸ਼ਾਂਤੀ ਵਰਤਾ ਸਕਦੀ ਹੈ ਤਾਂ ਉਹ ਸਿੱਖ ਜੀਵਨ ਜਾਚ ਹੀ ਹੈ। ਇਸ ਸੰਬੰਧ ਵਿਚ ਅਮਰੀਕਨ ਵਿਦਵਾਨ ਐੱਚ. ਐੱਲ. ਬਰਾਡਸ਼ਾਹ ਦੇ ਵਿਚਾਰ ਵਰਣਨਯੋਗ ਹਨ: 'ਸਿੱਖੀ ਇਕ ਸਰਬ-ਵਿਆਪਕ ਅਥਵਾ ਸੰਪੂਰਨ ਜਗਤ-ਧਰਮ ਹੈ ਅਤੇ ਮਨੁੱਖ ਮਾਤਰ ਨੂੰ ਸਮਾਨ ਸੰਦੇਸ਼ ਦਿੰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਪ੍ਰਚਾਰਿਆ ਧਰਮ ਹੀ ਨਵੇਂ ਯੁੱਗ ਦਾ ਧਰਮ ਹੈ। ਇਹ ਪੂਰਨ ਤੌਰ 'ਤੇ ਪੁਰਾਣੇ ਮੱਤਾਂ ਦੀ ਥਾਂ ਮੱਲਦਾ ਹੈ। ਸੱਚਾਈ ਇਹ ਹੈ ਕਿ ਸਿੱਖ ਧਰਮ ਵਰਤਮਾਨ ਮਨੁੱਖ ਦੀਆਂ ਉਲਝਣਾਂ (ਸਮੱਸਿਆਵਾਂ) ਦਾ ਵਾਹਿਦ ਹੱਲ (ਉੱਤਰ) ਹੈ।'

ਪਰੰਤੂ ਅਜੋਕੇ ਸਮੇਂ ਵਿਚ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਸਿੱਖਾਂ ਵਿਚ ਟਾਵੇਂ ਟਾਵੇਂ ਨੂੰ ਛੱਡ ਕੇ ਪੁਰਾਤਨ ਗੁਰਸਿੱਖੀ ਗੁਣਾਂ ਦੇ ਦਰਸ਼ਨ ਨਹੀਂ ਹੁੰਦੇ। ਪੰਜਾਬ ਜੋ ਸਿੱਖੀ ਦਾ ਘਰ ਹੈ ਦੇ ਇਲਾਕਿਆਂ ਵਿਚ ਪਤਿਤਪੁਣੇ ਦੀ ਲਹਿਰ ਵੱਡੇ ਪੱਧਰ ਉੱਤੇ ਫੈਲੀ ਨਜ਼ਰ ਆ ਰਹੀ

ਹੈ। ਤੰਬਾਕੂ ਤੇ ਸ਼ਰਾਬ ਦੀ ਵਰਤੋਂ ਦੀ ਲਾਹਨਤ ਨੇ ਸਾਡੇ ਪੇਂਡੂ ਇਲਾਕੇ ਵਿਚੋਂ ਸਿੱਖੀ ਨੂੰ ਘੁਣ ਵਾਂਗ ਖਾ ਲਿਆ ਹੈ। ਪੰਜ ਕਕਾਰਾਂ ਦੀ ਧਾਰਨਾ, ਨਿੱਤਨੇਮ, ਸਤਿਸੰਗ, ਰਹਿਤ ਭਰਿਆ ਜੀਵਨ, ਸ਼ਸਤਰ ਵਿਦਿਆ ਦੇ ਅਭਿਆਸ, ਰਹਿਤਾਂ ਤੇ ਕੁਰਹਿਤਾਂ ਦੀ ਜਾਣਕਾਰੀ ਅਲੋਪ ਹੋਈ ਪਈ ਹੈ। ਸਿੱਖਾਂ ਵਿਚ ਬਿਪਰਨੀ ਜਾਂ ਮਨਮਤੀ ਰੀਤਾਂ ਦੇ ਪਾਲਣ ਦਾ ਬੋਲਬਾਲਾ ਜ਼ੋਰ ਉੱਤੇ ਹੈ।

ਅੱਜ ਸਾਡੇ ਨੌਜੁਆਨਾਂ ਨੂੰ ਪੱਛਮ ਦੀ ਹਰ ਚੀਜ਼ ਚੰਗੀ ਤੇ ਆਦਰਸ਼ਕ ਲੱਗਣ ਲੱਗ ਪਈ ਹੈ। ਪੱਛਮ ਦੀ ਅੰਧਾ-ਧੁੰਦ ਨਕਲ ਨੇ ਸਾਡੇ ਸਭਿਆਚਾਰ ਨੂੰ ਕਰਾਰੀ ਸੱਟ ਮਾਰੀ ਹੈ। ਪੱਛਮ ਦੀ ਅੰਨ੍ਹੇਵਾਹ ਕੀਤੀ ਜਾ ਰਹੀ ਨਕਲ ਨੇ ਸਾਡੀ ਖੁਰਾਕ, ਸਾਡੀ ਪੁਸ਼ਾਕ, ਸਾਡੇ ਰਹਿਣ ਸਹਿਣ ਤੇ ਸੋਚਣ ਦੇ ਢੰਗਾਂ ਉੱਤੇ ਬੜਾ ਮਾਰੂ ਹੱਲਾ ਬੋਲ ਰੱਖਿਆ ਹੈ। ਅਸੀਂ ਪੱਛਮੀ ਸਭਿਅਤਾ ਦਾ ਅਸਰ ਐਸਾ ਕਬੂਲ ਕੀਤਾ ਹੈ ਕਿ ਆਚਰਣ ਨਾਮ ਦੀ ਚੀਜ਼ ਵਿਚੋਂ ਅੱਜ ਸਾਨੂੰ ਪਿਛਾਂਹ ਖਿੱਚੂ ਰੁਚੀਆਂ (backwardness) ਦੀ ਬੂ ਆਉਂਦੀ ਹੈ। ਚੰਗੇ ਚਲਣ ਅਥਵਾ ਆਚਰਣ ਨੂੰ ਇੱਜ਼ਤ ਦੀ ਨਜ਼ਰ ਨਾਲ ਦੇਖਣ ਦੀ ਥਾਂ ਇਹ ਬੁੱਧੂ ਤੇ ਘਟੀਆ ਲੋਕਾਂ ਦੀ ਚੀਜ਼ ਸਮਝੀ ਜਾ ਰਹੀ ਹੈ ਬਲਕਿ ਸੱਚ ਪੁੱਛੋ ਤਾਂ ਚੰਗੇ ਆਚਰਨ ਵਾਲਾ ਬੰਦਾ ਨਿਕੰਮਾ ਤੇ ਮੂਰਖ ਸਮਝਿਆ ਜਾ ਰਿਹਾ ਹੈ। ਠੀਕ ਹੈ ਕਿ ਪੱਛਮੀ ਸਭਿਅਤਾਂ ਦੀਆਂ ਕੁਝ ਗੱਲਾਂ ਕਾਬਲੇ ਤਾਰੀਫ਼ ਹਨ ਤੇ ਉਹ ਅਪਣਾੱ ਲੈਣ ਵਿਚ ਹਰਜ਼ ਵੀ ਕੋਈ ਨਹੀਂ ਪਰ ਐਵੇਂ ਹੀ ਹਰ ਗੱਲ ਦੀ ਅੰਨੀ ਨਕਲ ਕਰਨੀ ਚੰਗੀ ਨਹੀਂ।



ਅੱਜ ਲੋੜ ਹੈ ਕਿ ਅਸੀਂ ਆਪਣੇ ਸਭਿਆਚਾਰ ਦੀ ਸਹੀ ਪਛਾਣ ਕਰਦੇ ਹੋਏ ਉਸ ਦੀ ਸਾਂਭ ਸੰਭਾਲ ਅਤੇ ਪ੍ਰਸਾਰ ਵੱਲ ਉਚਿਤ ਕਦਮ ਚੁੱਕੀਏ। ਹੇਠ ਲਿਖੇ ਕੁਝ ਕੁ ਨੁਕਤਿਆਂ ਉੱਤੇ ਉਚਿਤ ਅਮਲ ਇਸ ਕਾਰਜ ਨੂੰ ਸਫਲਤਾ ਪ੍ਰਦਾਨ ਕਰਨ ਵਿਚ ਅਹਿਮ ਰੋਲ ਅਦਾ ਕਰ ਸਕਦਾ ਹੈ। ਸਿੱਖੀ ਸਰੂਪ ਦਾ ਮਹੱਤਵ ਤੇ ਉਸ ਦੀ ਸਾਂਭ ਸੰਭਾਲ ਬਾਰੇ ਉਚਿਤ ਜਾਣਕਾਰੀ ਤੇ ਪ੍ਰਸਾਰ, ਸਿੱਖ ਸ਼ਰਧਾਲੂਆਂ ਨੂੰ ਗੁਰਮਤਿ ਮਾਰਗ ਉੱਤੇ ਚੱਲਣ ਲਈ, ਪ੍ਰੇਰਨਾ ਸ੍ਰੋਤ ਦਾ ਕੰਮ ਕਰ ਸਕਦਾ ਹੈ। ਸਿੱਖਾਂ ਨੂੰ ਆਪਣੇ ਗੌਰਵਮਈ ਵਿਰਸੇ ਦਾ ਗਿਆਨ, ਗੁਰਮਤਿ ਜੀਵਨ-ਜਾਚ, ਸਿੱਖ ਇਤਿਹਾਸ ਅਤੇ ਸਭਿਆਚਾਰ ਦੀ ਪਛਾਣ, ਸੰਭਾਲ ਤੇ ਪ੍ਰਸਾਰ ਅਤੇ ਹੋਰ ਸੰਬੰਧਿਤ ਕਾਰਜ ਅਮਲ ਵਿਚ ਲਿਆਉਣੇ ਜ਼ਰੂਰੀ ਹਨ। ਇਸ ਸੰਬੰਧ ਵਿਚ ਹਰ ਗੁਰਦੁਆਰੇ ਵਿਚ ਉਚਿਤ ਲਾਇਬ੍ਰੇਰੀ ਦਾ ਪ੍ਰਬੰਧ ਸਿੱਖ ਸ਼ਰਧਾਲੂਆਂ ਨੂੰ ਲੋੜੀਂਦੀ ਗਿਆਨ ਪ੍ਰਾਪਤੀ ਲਈ ਸਹਾਇਕ ਹੋ ਸਕਦਾ ਹੈ। ਪ੍ਰਮੁੱਖ ਗੁਰਦੁਆਰਿਆਂ ਵਿਚ ਸਿੱਖ ਇਤਿਹਾਸ ਤੇ ਸਭਿਆਚਾਰ ਨਾਲ ਸੰਬੰਧਿਤ ਜਾਣਕਾਰੀ ਦੀ ਸੰਭਾਲ ਤੇ ਪ੍ਰਦਰਸ਼ਨ ਲਈ ਅੰਤਰ-ਰਾਸ਼ਟਰੀ ਪੱਧਰ ਦੇ ਮਿਊਜ਼ੀਅਮਾਂ ਦਾ ਪ੍ਰਬੰਧ ਕਰਨਾ ਜ਼ਰੂਰੀ ਹੈ ਜਿਨ੍ਹਾਂ ਵਿਚ ਪ੍ਰਦਰਸ਼ਿਤ ਵਸਤੂਆਂ ਦੀ ਨੁਮਾਇਸ਼ ਦਾ ਕਿਰਿਆਸ਼ੀਲ (active exhibit) ਰੂਪ ਵਿਚ ਹੋਣਾ ਲਾਹੇਵੰਦ ਹੋ ਸਕਦਾ ਹੈ। ਅੱਜ ਸਾਡੇ ਮਿਊਜ਼ੀਅਮਾਂ ਵਿਚ ਮੌਜੂਦ ਵਸਤੂਆਂ ਮੁੱਖ ਤੌਰ ਉੱਤੇ ਅਕ੍ਰਿਆਸ਼ੀਲ ਰੂਪ ਵਾਲੀਆਂ ਹਨ। ਵਧੇਰੇ ਅਗਵਾਈ ਲਈ ਵਿਕਟੋਰੀਆ ਐਂਡ ਐਲਬਰਟ ਮਿਊਜ਼ੀਅਮ, ਲੰਡਨ ਵਿਖੇ ਵਰਤੇ ਗਏ ਨੁਮਾਇਸ਼ ਦੇ ਢੰਗਾਂ ਨੂੰ ਮਾਡਲ ਵਜੋਂ ਅਪਣਾਇਆ ਜਾ ਸਕਦਾ ਹੈ।

ਗੁਰਦੁਆਰਿਆਂ ਦੇ ਰੋਲ ਦਾ ਦਾਇਰਾ ਮੋਕਲਾ ਕਰਨ ਦੀ ਲੋੜ ਹੈ। ਗੁਰਦੁਆਰਿਆਂ ਵਿਖੇ ਵਿਸ਼ੇਸ਼ 'ਨਸ਼ਾ ਛੁਡਾਊ ਕੇਂਦਰਾਂ' ਤੇ 'ਮੁੜ ਬਹਾਲੀ ਕੇਂਦਰਾਂ' (rehabilitation centres) ਦੀ ਸਥਾਪਨਾ ਤੇ ਅਮਲ ਨਾਲ ਨਸ਼ਿਆਂ ਦੇ ਸ਼ਿਕਾਰ ਲੋਕਾਂ ਨੂੰ ਸਮਾਜ ਦੀ ਮੁਖਧਾਰਾ ਵਿਚ ਲਿਆਉਣ ਦਾ ਵਿਸ਼ੇਸ਼ ਪ੍ਰਬੰਧ ਕੀਤਾ ਜਾ ਸਕਦਾ ਹੈ। ਪੰਥ ਪ੍ਰਵਾਨਿਤ ਰਹਿਤ ਮਰਯਾਦਾ ਦੁਆਰਾ ਸਿੱਖ ਸਭਿਆਚਾਰ ਦੇ ਨੇਮ ਚੰਗੀ ਤਰ੍ਹਾਂ ਉਜਾਗਰ ਕਰਨ 'ਤੇ ਲਾਗੂ ਕਰਨ ਲਈ ਅਸਰਦਾਇਕ ਕੇਂਦਰੀ ਉਪਰਾਲਿਆਂ ਦੀ ਵੱਡੀ ਲੋੜ ਹੈ। ਸਤਿਗੁਰਾਂ ਨੇ ਸਿੱਖਾਂ ਪ੍ਰਤੀ ਹਦਾਇਤ ਕੀਤੀ ਹੈ ਕਿ 'ਜਬ ਇਹ ਗਹੈ ਬਿਪਰਨ ਕੀ ਰੀਤ, ਮੈ ਨ ਕਰਉ ਇਨ ਕੀ ਪ੍ਰਤੀਤ।' ਅੱਜ ਸਿੱਖ ਸਭਿਆਚਾਰ ਨੂੰ ਮਨਮਤੀ ਰੀਤਾਂ ਦੇ ਜੰਜਾਲ ਵਿਚੋਂ ਮੁਕਤ ਕਰਨ ਦੀ ਵੱਡੀ ਲੋੜ ਹੈ।

'ਸਿੱਖ ਸਾਹਿਤ ਅਕਾਦਮੀ' ਅਤੇ 'ਸਿੱਖ ਵਿਗਿਆਨ ਅਕਾਦਮੀ' ਦੀ ਸਥਾਪਨਾ ਕੀਤੀ ਜਾਣੀ ਜ਼ਰੂਰੀ ਹੈ ਤਾਂ ਜੋ ਸਿੱਖ ਧਰਮ ਸੰਬੰਧਿਤ ਉੱਤਮ ਸਾਹਿਤਕ ਰਚਨਾਵਾਂ ਦੇ ਲੇਖਕਾਂ ਤੇ ਵਿਗਿਆਨ ਦੇ ਵਿਭਿੰਨ ਖੇਤਰਾਂ ਦੇ ਪ੍ਰਤਿਭਾਸ਼ਾਲੀ ਖੋਜਕਾਰ ਵਿਦਵਾਨਾਂ ਨੂੰ ਸਮੇਂ ਸਮੇਂ ਸਨਮਾਨਿਤ ਕਰਦੇ ਹੋਏ ਸਿੱਖ ਸਮਾਜ ਨੂੰ ਚੰਗੇਰੀ ਤੇ ਹੋਰ ਚੰਗੇਰੀ ਮਾਨਵ ਸੇਵਾ ਲਈ ਪ੍ਰੇਰਿਤ ਕੀਤਾ ਜਾ ਸਕੇ। ਸਿੱਖ ਨੌਜੁਆਨਾਂ ਨੂੰ ਉੱਚ ਅਹੁਦਿਆਂ ਉੱਤੇ ਪਹੁੰਚਾਣ ਲਈ ਵਿਸ਼ੇਸ਼ ਕਰਕੇ ਆਈ. ਏ. ਐੱਸ., ਆਈ. ਐੱਫ. ਐੱਸ., ਆਈ. ਪੀ. ਐੱਸ., ਪੀ. ਸੀ. ਐੱਸ., ਡਾਕਟਰ, ਇੰਜੀਨੀਅਰ, ਫ਼ੌਜੀ ਅਫਸਰ ਆਦਿ ਬਣਾਉਣ ਲਈ ਵਿਸ਼ੇਸ਼ ਅਗਵਾਈ ਤੇ ਸਿਖਲਾਈ ਕੇਂਦਰਾਂ ਦੀ ਸਥਾਪਨਾ ਕਰਨੀ ਜ਼ਰੂਰੀ ਹੈ ਤਾਂ ਜੋ ਸਿੱਖ ਸਮਾਜ ਮਾਨਵਤਾ ਦੀ ਉੱਨਤੀ ਵਿਕਾਸ ਤੇ ਭਲਾਈ ਵਿਚ ਆਪਣਾ ਯੋਗ ਹਿੱਸਾ ਪਾ ਸਕੇ। ਅੱਜ ਇਨ੍ਹਾਂ ਖੇਤਰਾਂ ਵਿਚ ਗੁਰਮਤਿ ਰਹਿਣੀ ਬਹਿਣੀ ਵਾਲੇ ਗੁਣਵਾਨ ਸਿੱਖਾਂ ਦੀ ਵੱਡੀ ਘਾਟ ਹੈ। ਇੰਜ ਹੀ 'ਸਿੱਖ ਵਿਗਿਆਨ ਅਕਾਦਮੀ' ਵਿਗਿਆਨ ਦੇ ਵਿਭਿੰਨ ਖੇਤਰਾਂ ਵਿਚ ਸਿੱਖ ਨੌਜੁਆਨਾਂ ਨੂੰ ਉੱਨਤ ਦਿਸ਼ਾ ਵਿਚ ਲਿਜਾਣ ਲਈ ਵਿਸ਼ੇਸ਼ ਰਾਹਨੁਮਾਈ ਪ੍ਰਦਾਨ ਕਰ ਸਕਦੀ ਹੈ।

ਸਿੱਖ ਬੱਚਿਆਂ ਨੂੰ ਨੈਤਿਕ ਕਦਰਾਂ-ਕੀਮਤਾਂ ਸਿਖਾਉਣ ਦੇ ਉਚਿਤ ਪ੍ਰਬੰਧ ਕਰਨੇ ਬਹੁਤ ਜ਼ਰੂਰੀ ਹਨ। ਸਿੱਖ ਸਮਾਨਤਾ ਤੇ ਸੇਵਾ ਦੇ ਮੂਲ ਸਿੱਧਾਂਤਾਂ ਦੇ ਉਚਿਤ ਪ੍ਰਚਾਰ ਤੇ ਪ੍ਰਸਾਰ ਲਈ ਗੁਰਮਤਿ ਵਿਦਿਆਲਿਆਂ ਦੀ ਸਥਾਪਤੀ ਰਾਹੀਂ ਗ੍ਰੰਥੀਆਂ ਤੇ ਪ੍ਰਚਾਰਕਾਂ ਦੀ ਸਿਖਲਾਈ ਦੇ ਉਚਿਤ ਪ੍ਰਬੰਧਾਂ ਦੀ ਅਹਿਮ ਲੋੜ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਬਾਣੀ ਦੇ ਅਸਲ ਭਾਵਾਂ ਦੇ ਅਨੁਰੂਪ ਮੂਲ ਸਿੱਖ ਸਿਧਾਂਤਾਂ ਦਾ ਪ੍ਰਚਾਰ ਜ਼ਰੂਰੀ ਹੈ। ਇੰਜ ਹੀ ਸਿੱਖ ਧਰਮ ਨਾਲ ਸੰਬੰਧਿਤ, ਸੰਤਾਂ ਤੇ ਮਹੰਤਾਂ ਆਦਿ ਦੇ ਡੇਰਿਆਂ ਵਿਖੇ ਚੱਲ ਰਹੀਆਂ ਵਿਭਿੰਨ ਰਹਿਤਾਂ ਨੂੰ ਠੱਲ ਪਾਉਣ ਲਈ ਉਚਿਤ ਹੱਲ ਲੱਭਣਾ ਵੀ ਜ਼ਰੂਰੀ ਹੈ। ਸਿੱਖ ਇਤਿਹਾਸਕ ਸਾਹਿਤ ਵਿਚੋਂ ਮੂਲ ਸਿੱਖ ਸਿੱਧਾਂਤਾਂ ਦੇ ਵਿਰੋਧਾਭਾਸ ਵਾਲੀਆਂ ਕਹਾਣੀਆਂ ਤੇ ਸਾਖੀਆਂ ਨੂੰ ਛਾਂਟਣਾ ਜ਼ਰੂਰੀ ਹੈ। ਰਵਾਇਤੀ ਤੇ ਗ਼ੈਰ-ਰਵਾਇਤੀ ਢੰਗ ਨਾਲ ਸਿੱਖ ਇਤਿਹਾਸ ਅਤੇ ਧਰਮ ਸ਼ਾਸਤਰਾਂ ਦੀ ਸਿੱਖਿਆ ਦਾ ਪ੍ਰਸਾਰ ਜ਼ਰੂਰੀ ਹੈ। ਸਿੱਖ ਧਰਮ ਦੇ ਮਹੱਤਵਪੂਰਨ ਆਦਰਸ਼ ਨੂੰ ਸਮਝਣ ਤੇ ਅਮਲ ਕਰਨ ਦਾ ਰਾਹ ਦਰਸਾਉਣ ਲਈ ਤੇ ਸਿੱਖ ਨੌਜੁਆਨਾਂ ਵਿਚ ਆਪਸੀ ਮੇਲ-ਮਿਲਾਪ ਵਧਾਉਣ ਲਈ ਉਚਿਤ ਸਿਖਲਾਈ ਕੈਂਪਾਂ ਦਾ ਆਯੋਜਨ ਲਾਹੇਵੰਦ ਹੋ ਸਕਦਾ ਹੈ। ਸਿੱਖਾਂ

ਜਿਸ ਸਮੇਂ ਗੁਰੂ ਨਾਨਕ ਦੇਵ ਜੀ ਸੰਸਾਰ ਵਿਚ ਆਏ ਉਦੋਂ ਭਾਰਤ ਵਿਚ ਅੰਤਾਂ ਦਾ ਅੰਧ-ਵਿਸ਼ਵਾਸ ਫੈਲਿਆ ਹੋਇਆ ਸੀ। ਗੁਰੂ ਜੀ ਨੇ ਲੋਕਾਂ ਨੂੰ ਪ੍ਰਭੂ ਦੀ ਸੱਤਾ ਅਤੇ ਸਰੂਪ ਸਮਝਾਉਣ ਲਈ ਜਿਹੜੇ ਢੰਗ ਵਰਤੇ ਅੱਜ ਦਾ ਵਿਗਿਆਨੀ ਉਨ੍ਹਾਂ ਦੀ ਮੌਲਿਕਤਾ ਉੱਤੇ ਹੈਰਾਨ ਹੁੰਦਾ ਹੈ। ਜਦੋਂ ਕੋਈ ਵੀ ਯੁੱਗ ਪੁਰਸ਼ ਸੰਸਾਰ ਨੂੰ ਢਹਿੰਦੀ ਕਲਾ ਵਿਚੋਂ ਕੱਢਣ ਦਾ ਕੰਮ ਕਰਦਾ ਹੈ ਤਾਂ ਉਸ ਦੀ ਟੈਕਨੀਕ ਨਵੀਨਾਤਮਕ ਹੀ ਹੁੰਦੀ ਹੈ। ਸਿੱਖ ਗੁਰੂ ਸਾਹਿਬਾਨਾਂ ਨੇ ਜਿੱਥੇ ਸਮਾਜ ਨੂੰ ਚੜ੍ਹਦੀ ਕਲਾ ਵੱਲ ਤੋਰਿਆ ਉਥੇ ਅਵਿਗਿਆਨਕ ਢੰਗ ਨੂੰ ਢਾਹ ਵੀ ਲਾਈ ਜਾਂ ਇਵੇਂ ਕਹੀਏ ਕਿ ਜਿਨ੍ਹਾਂ ਢੰਗਾਂ ਦਾ ਪ੍ਰਯੋਗ ਕੀਤਾ ਗਿਆ ਅੱਜ ਉਹ ਸਾਨੂੰ ਵਿਗਿਆਨਕ ਢੰਗ ਲਗਦੇ ਹਨ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਬਿਮਾਰਾਂ ਲਈ ਹਸਪਤਾਲ ਖੋਲ੍ਹ ਕੇ ਇਹ ਦਸਿਆ ਹੈ ਕਿ ਜਿੱਥੇ ਦਵਾਈ ਦੀ ਅਵੱਸ਼ਕਤਾ ਹੈ ਉਥੇ ਦਵਾਈ ਹੀ ਵਰਤੀ ਜਾਏ। ਪਰੰਤੂ, ਮਨੁੱਖ ਦੀ ਹੋਣੀ ਹੀ ਇਹ ਹੈ ਕਿ ਉਹ ਸਿੱਧਾਂਤਾਂ ਨੂੰ ਅਪਣਾਉਣਾ ਛੱਡ ਕੇ ਉਨ੍ਹਾਂ ਦੀ ਪੂਜਾ ਵਿਚ ਰੁੱਝ ਜਾਂਦਾ ਹੈ। ਪੂਜਾ ਵਿਚ ਰੁੱਝ ਜਾਣਾ ਬਹੁਤ ਅਸਾਨ ਹੈ ਪਰੰਤੂ ਸੁਚੇਤ ਕਹਿ ਕੇ ਰਹੱਸਮਈ ਗੱਲਾਂ ਨੂੰ ਸੁਣਨਾ, ਸਮਝਣਾ ਅਤੇ ਉਨ੍ਹਾਂ ਨੂੰ ਅਸਲੀ ਰੂਪ ਵਿਚ ਅਪਣਾਉਣਾ ਕੁਝ ਕਠਿਨ ਕੰਮ ਹੈ। ਇਸੇ ਲਈ ਰੂੜ੍ਹੀਵਾਦੀ ਹੋਣਾ ਬਹੁਤ ਅਸਾਨ ਹੈ। ਇਸ ਨੂੰ ਬਹੁਤ ਛੇਤੀ ਸਮਾਜਕ ਪ੍ਰਮਾਣਿਕਤਾ ਵੀ ਮਿਲ ਜਾਂਦੀ ਹੈ ਕਿਉਂਕਿ ਇਵੇਂ ਕਰਨ ਵਾਲਿਆਂ ਦੀ ਗਿਣਤੀ ਆਮ ਤੌਰ ਉੱਤੇ ਬਹੁਤੀ ਹੋਵੇਗੀ।



ਪ੍ਰਭੂ ਸਿਮਰਨ ਦੀ ਗੱਲ ਦਾ ਇਕ ਸੰਤ ਪੁਰਸ਼ ਨੇ ਬਹੁਤ ਵਧੀਆ ਉਦਾਹਰਣ ਦਿੱਤਾ ਹੈ। ਉਨ੍ਹਾਂ ਦੱਸਿਆ ਕਿ ਸਾਡੀ ਸਥਿਤੀ ਇਹ ਹੈ ਕਿ ਅਸੀਂ ਆਪਣੇ ਸਿਰ ਉੱਤੇ ਦੁੱਧ ਦੀ ਗਾਗਰ ਚੁੱਕੀ ਫਿਰਦੇ ਹਾਂ ਅਤੇ ਇਹ ਗਾਈ ਜਾ ਰਹੇ ਹਾਂ ਕਿ ਦੁੱਧ ਪੀਣਾ ਸਿਹਤ ਲਈ ਬਹੁਤ ਚੰਗਾ ਹੁੰਦਾ ਹੈ। ਗਾਗਰ ਸਾਡੇ ਸਿਰ ਉੱਤੇ ਹੈ ਦੁੱਧ ਦੇ ਗੀਤ ਸਾਡੀ ਜ਼ੁਬਾਨ ਉੱਤੇ ਪਰੰਤੂ ਦੁੱਧ ਅਸੀਂ ਪੀਂਦੇ ਨਹੀਂ। ਇਵੇਂ ਹੀ ਅਸੀਂ ਇਹ ਕਹਿ ਰਹੇ ਹਾਂ ਕਿ ਪ੍ਰਭੂ ਸਿਮਰਨ ਬਹੁਤ ਚੰਗੀ ਚੀਜ਼ ਹੈ, ਇਸਦੇ ਇੰਨੇ ਲਾਭ ਹਨ ਸਿਮਰਨ ਕਰਨ ਨਾਲ ਇਹ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਪਰੰਤੂ ਸਿਮਰਨ ਕਰਦੇ ਨਹੀਂ। ਕਿਸੇ ਬਹੁਤ ਸੁਆਦ ਵਿਅੰਜਨ ਬਣਾਉਣ ਦੀ ਤਰਕੀਬ ਸਿੱਖ ਜਾਣ ਨਾਲ ਹੀ ਸਾਨੂੰ ਉਸਦਾ ਸੁਆਦ ਤਾਂ ਨਹੀਂ ਆ ਜਾਣਾ, ਸੁਆਦ ਤਾਂ ਵਿਅੰਜਨ ਬਣਾ ਕੇ ਉਸ ਨੂੰ ਚੱਖਣ ਨਾਲ ਹੀ ਆਉਣਾ ਹੈ।

ਸਾਡਾ ਖਾਣ ਪੀਣ, ਰਹਿਣ ਸਹਿਣ ਅਤੇ ਪਹਿਰਾਵਾ ਸਾਡੀ ਭੂਗੋਲਿਕ ਸਥਿਤੀ ਉੱਤੇ ਨਿਰਭਰ ਕਰਦੇ ਹਨ। ਮਹਾਂਪੁਰਸ਼ ਇਸ ਸਭ ਕੁਝ ਨੂੰ ਹੀ ਧਿਆਨ ਵਿਚ ਰੱਖਦਿਆਂ ਕੁਝ ਨਿਯਮ ਬਣਾ ਦਿੰਦੇ ਹਨ। ਇਹ ਨਿਯਮ ਸਾਨੂੰ ਬਾਹਰੀ ਰੂਪ ਵਿਚ ਕੁਦਰਤ ਨਾਲ ਇਕਸੁਰ ਵੀ ਕਰੀਂ ਰੱਖਦੇ ਹਨ ਅਤੇ ਅਸੀਂ ਆਪਣੇ ਅੰਦਰਲੇ ਸਰੂਪ ਪ੍ਰਤੀ ਵੀ ਸੁਚੇਤ ਰਹਿੰਦੇ ਹਾਂ। ਜਦੋਂ ਅਸੀਂ ਫਾਰਮ ਅਤੇ ਕਾਨਟੈਂਟ (Form & Content) ਦੀ ਗੱਲ ਕਰਦੇ ਹਾਂ ਤਾਂ ਇਕ ਨੂੰ ਦੂਸਰੇ ਤੋਂ ਵੱਖ ਕਰਕੇ ਨਹੀਂ ਦੇਖ ਸਕਦੇ। ਦਰਅਸਲ ਦੋਹਾਂ ਦਾ ਨਿਖੇੜ ਨਹੀਂ ਸਗੋਂ ਦੋਹਾਂ ਦਾ ਸਿਰਜਣਾਤਮਕ ਸੁਮੇਲ ਅਸਲੀ ਅਵਸਥਾ ਹੈ। ਦੋਹਾਂ ਨੂੰ ਇਕ ਇਕਾਈ ਦੇਖਣਾ ਅਤੇ ਅਨੁਭਵ ਕਰਨਾ ਵਾਸਤਵਿਕਤਾ ਨੂੰ ਜਾਨਣ ਲਈ ਅਤਿ ਅਵੱਸ਼ਕ ਹੈ। ਇਹ ਗੱਲ ਪੂਰੀ

ਗੁਰਦੁਆਰਿਆਂ ਦੇ ਰੋਲ ਦਾ ਦਾਇਰਾ ਮੋਕਲਾ ਕਰਨ ਦੀ ਲੋੜ ਹੈ। ਗੁਰਦੁਆਰਿਆਂ ਵਿਖੇ ਵਿਸ਼ੇਸ਼ 'ਨਸ਼ਾ ਛੁਡਾਊ ਕੇਂਦਰਾਂ' ਤੇ 'ਮੁੜ ਬਹਾਲੀ ਕੇਂਦਰਾਂ' (rehabilitation centres) ਦੀ ਸਥਾਪਨਾ ਤੇ ਅਮਲ ਨਾਲ ਨਸ਼ਿਆਂ ਦੇ ਸ਼ਿਕਾਰ ਲੋਕਾਂ ਨੂੰ ਸਮਾਜ ਦੀ ਮੁਖਧਾਰਾ ਵਿਚ ਲਿਆਉਣ ਦਾ ਵਿਸ਼ੇਸ਼ ਪ੍ਰਬੰਧ ਕੀਤਾ ਜਾ ਸਕਦਾ ਹੈ। ਪੰਥ ਪ੍ਰਵਾਨਿਤ ਰਹਿਤ ਮਰਯਾਦਾ ਦੁਆਰਾ ਸਿੱਖ ਸਭਿਆਚਾਰ ਦੇ ਨੇਮ ਚੰਗੀ ਤਰ੍ਹਾਂ ਉਜਾਗਰ ਕਰਨ 'ਤੇ ਲਾਗੂ ਕਰਨ ਲਈ ਅਸਰਦਾਇਕ ਕੇਂਦਰੀ ਉਪਰਾਲਿਆਂ ਦੀ ਵੱਡੀ ਲੋੜ ਹੈ। ਸਤਿਗੁਰਾਂ ਨੇ ਸਿੱਖਾਂ ਪ੍ਰਤੀ ਹਦਾਇਤ ਕੀਤੀ ਹੈ ਕਿ 'ਜਬ ਇਹ ਗਹੈ ਬਿਪਰਨ ਕੀ ਰੀਤ, ਮੈ ਨ ਕਰਉ ਇਨ ਕੀ ਪ੍ਰਤੀਤ।' ਅੱਜ ਸਿੱਖ ਸਭਿਆਚਾਰ ਨੂੰ ਮਨਮਤੀ ਰੀਤਾਂ ਦੇ ਜੰਜਾਲ ਵਿਚੋਂ ਮੁਕਤ ਕਰਨ ਦੀ ਵੱਡੀ ਲੋੜ ਹੈ।

'ਸਿੱਖ ਸਾਹਿਤ ਅਕਾਦਮੀ' ਅਤੇ 'ਸਿੱਖ ਵਿਗਿਆਨ ਅਕਾਦਮੀ' ਦੀ ਸਥਾਪਨਾ ਕੀਤੀ ਜਾਣੀ ਜ਼ਰੂਰੀ ਹੈ ਤਾਂ ਜੋ ਸਿੱਖ ਧਰਮ ਸੰਬੰਧਿਤ ਉੱਤਮ ਸਾਹਿਤਕ ਰਚਨਾਵਾਂ ਦੇ ਲੇਖਕਾਂ ਤੇ ਵਿਗਿਆਨ ਦੇ ਵਿਭਿੰਨ ਖੇਤਰਾਂ ਦੇ ਪ੍ਰਤਿਭਾਸ਼ਾਲੀ ਖੋਜਕਾਰ ਵਿਦਵਾਨਾਂ ਨੂੰ ਸਮੇਂ ਸਮੇਂ ਸਨਮਾਨਿਤ ਕਰਦੇ ਹੋਏ ਸਿੱਖ ਸਮਾਜ ਨੂੰ ਚੰਗੇਰੀ ਤੇ ਹੋਰ ਚੰਗੇਰੀ ਮਾਨਵ ਸੇਵਾ ਲਈ ਪ੍ਰੇਰਿਤ ਕੀਤਾ ਜਾ ਸਕੇ। ਸਿੱਖ ਨੌਜੁਆਨਾਂ ਨੂੰ ਉੱਚ ਅਹੁਦਿਆਂ ਉੱਤੇ ਪਹੁੰਚਾਣ ਲਈ ਵਿਸ਼ੇਸ਼ ਕਰਕੇ ਆਈ. ਏ. ਐੱਸ., ਆਈ. ਐੱਫ. ਐੱਸ., ਆਈ. ਪੀ. ਐੱਸ., ਪੀ. ਸੀ. ਐੱਸ., ਡਾਕਟਰ, ਇੰਜੀਨੀਅਰ, ਫ਼ੌਜੀ ਅਫਸਰ ਆਦਿ ਬਣਾਉਣ ਲਈ ਵਿਸ਼ੇਸ਼ ਅਗਵਾਈ ਤੇ ਸਿਖਲਾਈ ਕੇਂਦਰਾਂ ਦੀ ਸਥਾਪਨਾ ਕਰਨੀ ਜ਼ਰੂਰੀ ਹੈ ਤਾਂ ਜੋ ਸਿੱਖ ਸਮਾਜ ਮਾਨਵਤਾ ਦੀ ਉੱਨਤੀ ਵਿਕਾਸ ਤੇ ਭਲਾਈ ਵਿਚ ਆਪਣਾ ਯੋਗ ਹਿੱਸਾ ਪਾ ਸਕੇ। ਅੱਜ ਇਨ੍ਹਾਂ ਖੇਤਰਾਂ ਵਿਚ ਗੁਰਮਤਿ ਰਹਿਣੀ ਬਹਿਣੀ ਵਾਲੇ ਗੁਣਵਾਨ ਸਿੱਖਾਂ ਦੀ ਵੱਡੀ ਘਾਟ ਹੈ। ਇੰਜ ਹੀ 'ਸਿੱਖ ਵਿਗਿਆਨ ਅਕਾਦਮੀ' ਵਿਗਿਆਨ ਦੇ ਵਿਭਿੰਨ ਖੇਤਰਾਂ ਵਿਚ ਸਿੱਖ ਨੌਜੁਆਨਾਂ ਨੂੰ ਉੱਨਤ ਦਿਸ਼ਾ ਵਿਚ ਲਿਜਾਣ ਲਈ ਵਿਸ਼ੇਸ਼ ਰਾਹਨੁਮਾਈ ਪ੍ਰਦਾਨ ਕਰ ਸਕਦੀ ਹੈ।



ਸਿੱਖ ਬੱਚਿਆਂ ਨੂੰ ਨੈਤਿਕ ਕਦਰਾਂ-ਕੀਮਤਾਂ ਸਿਖਾਉਣ ਦੇ ਉਚਿਤ ਪ੍ਰਬੰਧ ਕਰਨੇ ਬਹੁਤ ਜ਼ਰੂਰੀ ਹਨ। ਸਿੱਖ ਸਮਾਨਤਾ ਤੇ ਸੇਵਾ ਦੇ ਮੂਲ ਸਿੱਧਾਂਤਾਂ ਦੇ ਉਚਿਤ ਪ੍ਰਚਾਰ ਤੇ ਪ੍ਰਸਾਰ ਲਈ ਗੁਰਮਤਿ ਵਿਦਿਆਲਿਆਂ ਦੀ ਸਥਾਪਤੀ ਰਾਹੀਂ ਗ੍ਰੰਥੀਆਂ ਤੇ ਪ੍ਰਚਾਰਕਾਂ ਦੀ ਸਿਖਲਾਈ ਦੇ ਉਚਿਤ ਪ੍ਰਬੰਧਾਂ ਦੀ ਅਹਿਮ ਲੋੜ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਬਾਣੀ ਦੇ ਅਸਲ ਭਾਵਾਂ ਦੇ ਅਨੁਰੂਪ ਮੂਲ ਸਿੱਖ ਸਿਧਾਂਤਾਂ ਦਾ ਪ੍ਰਚਾਰ ਜ਼ਰੂਰੀ ਹੈ। ਇੰਜ ਹੀ ਸਿੱਖ ਧਰਮ ਨਾਲ ਸੰਬੰਧਿਤ, ਸੰਤਾਂ ਤੇ ਮਹੰਤਾਂ ਆਦਿ ਦੇ ਡੇਰਿਆਂ ਵਿਖੇ ਚੱਲ ਰਹੀਆਂ ਵਿਭਿੰਨ ਰਹਿਤਾਂ ਨੂੰ ਠੱਲ ਪਾਉਣ ਲਈ ਉਚਿਤ ਹੱਲ ਲੱਭਣਾ ਵੀ ਜ਼ਰੂਰੀ ਹੈ। ਸਿੱਖ ਇਤਿਹਾਸਕ ਸਾਹਿਤ ਵਿਚੋਂ ਮੂਲ ਸਿੱਖ ਸਿੱਧਾਂਤਾਂ ਦੇ ਵਿਰੋਧਾਭਾਸ ਵਾਲੀਆਂ ਕਹਾਣੀਆਂ ਤੇ ਸਾਖੀਆਂ ਨੂੰ ਛਾਂਟਣਾ ਜ਼ਰੂਰੀ ਹੈ। ਰਵਾਇਤੀ ਤੇ ਗ਼ੈਰ-ਰਵਾਇਤੀ ਢੰਗ ਨਾਲ ਸਿੱਖ ਇਤਿਹਾਸ ਅਤੇ ਧਰਮ ਸ਼ਾਸਤਰਾਂ ਦੀ ਸਿੱਖਿਆ ਦਾ ਪ੍ਰਸਾਰ ਜ਼ਰੂਰੀ ਹੈ। ਸਿੱਖ ਧਰਮ ਦੇ ਮਹੱਤਵਪੂਰਨ ਆਦਰਸ਼ ਨੂੰ ਸਮਝਣ ਤੇ ਅਮਲ ਕਰਨ ਦਾ ਰਾਹ ਦਰਸਾਉਣ ਲਈ ਤੇ ਸਿੱਖ ਨੌਜੁਆਨਾਂ ਵਿਚ ਆਪਸੀ ਮੇਲ-ਮਿਲਾਪ ਵਧਾਉਣ ਲਈ ਉਚਿਤ ਸਿਖਲਾਈ ਕੈਂਪਾਂ ਦਾ ਆਯੋਜਨ ਲਾਹੇਵੰਦ ਹੋ ਸਕਦਾ ਹੈ। ਸਿੱਖਾਂ

ਦੀਆਂ ਸਮਾਜ-ਸੇਵੀ ਸੰਸਥਾਵਾਂ ਖ਼ਾਸ ਕਰ ਚੈਰੀਟੇਬਲ ਹਸਪਤਾਲਾਂ ਤੇ ਪਿੰਗਲਵਾੜਾ ਆਸ਼ਰਮ ਨੂੰ ਆਪਣੇ ਪ੍ਰਭਾਵ ਖੇਤਰ ਦੇਸ਼ ਤੇ ਵਿਦੇਸ਼ਾਂ ਵਿਚ ਵੀ ਵਧਾਉਣ ਦੀ ਲੋੜ ਹੈ ਤਾਂ ਜੋ ਸਿੱਖ ਧਰਮ ਦੇ ਮੂਲ ਸਿੱਧਾਂਤ, ਸੇਵਾ, ਸਾਂਝੀਵਾਲਤਾ ਤੇ ਸਰਬੱਤ ਦਾ ਭਲਾ ਵਿਸ਼ਵ ਭਰ ਵਿਚ ਫੈਲ ਸਕਣ। ਆਖਰ ਵਿਚ ਇਸ ਲੇਖ ਦਾ ਅੰਤ ਮੈਂ ਬਾਬਾ ਫ਼ਰੀਦ ਜੀ ਦੇ ਇਸ ਸ਼ਲੋਕ ਨਾਲ ਕਰਨਾ ਚਾਹਾਂਗਾ:

*ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ॥*
*ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁ ਚੇਤਿ॥੮੬॥*

ਸਪਸ਼ਟ ਹੈ ਕਿ ਇੱਕੀਵੀਂ ਸਦੀ ਦੀਆਂ ਚੁਣੌਤੀਆਂ ਸਿੱਖ ਧਰਮ ਦੀ ਉੱਨਤੀ ਵਿਕਾਸ ਤੇ ਪ੍ਰਸਾਰ ਦੀਆਂ ਨਵੀਆਂ ਮੰਜ਼ਿਲਾਂ ਤੈਅ ਕਰਨ ਦੇ ਰਾਹ ਵਿਚ ਰੋੜਾ ਨਹੀਂ ਅਟਕਾ ਸਕਦੀਆਂ ਜੇ ਅਸੀਂ ਇਨ੍ਹਾਂ ਚੁਣੌਤੀਆਂ ਬਾਰੇ ਸੁਚੇਤ ਹਾਂ ਤੇ ਉਚਿਤ ਯਤਨਾਂ ਤੇ ਅਮਲੀ ਕਾਰਜਾਂ ਰਾਹੀਂ ਉਨ੍ਹਾਂ ਦਾ ਟਾਕਰਾ ਕਰਦੇ ਰਹੀਏ।

# ਧਰਮ ਅਤੇ ਵਿਗਿਆਨਕ ਦ੍ਰਿਸ਼ਟੀਕੋਣ

*ਗਿਆਨ ਸਿੰਘ*

ਵਿਗਿਆਨ ਕੁਦਰਤ ਨੂੰ ਦੇਖਣ, ਸਮਝਣ, ਉਸਦੇ ਆਧਾਰ ਉੱਤੇ ਸਿੱਧਾਂਤ ਘੜਨ ਅਤੇ ਬ੍ਰਹਿਮੰਡ ਵਿਚ ਹੋ ਰਹੀਆਂ ਘਟਨਾਵਾਂ ਦੀ ਵਿਆਖਿਆ ਕਰਨ ਦਾ ਇਕ ਢੰਗ ਹੈ। ਇਹ ਹੀ ਇਸਦੀ ਮੌਲਿਕਤਾ ਅਤੇ ਵਿਲੱਖਣਤਾ ਹੈ। ਵਿਗਿਆਨ ਕਿਸੇ ਵੀ ਸਿੱਧਾਂਤ ਨੂੰ ਆਖਰੀ ਨਹੀਂ ਮੰਨਦਾ ਕਿਉਂਕਿ ਹਰ ਸਿੱਧਾਂਤ ਕੁਝ ਖਾਸ ਹਾਲਤਾਂ ਅਧੀਨ ਹੋਂਦ ਵਿਚ ਆਇਆ ਹੁੰਦਾ ਹੈ। ਵਿਗਿਆਨ ਦਾ ਸਭ ਤੋਂ ਵੱਡਾ ਖ਼ਾਸਾ ਹੀ ਇਹ ਹੈ ਕਿ ਉਹ ਹਰ ਸਿੱਧਾਂਤ ਨੂੰ ਘੋਖੇ, ਪਰਖੇ ਅਤੇ ਫਿਰ ਪ੍ਰਵਾਨ ਕਰੇ ਅਤੇ ਇਸ ਪ੍ਰਵਾਨਤਾ ਨੂੰ ਵੀ ਅਗਲੇ ਕਿਸੇ ਸਮੇਂ ਵਿਚ ਨਵੀਆਂ ਪਰਿਸਥਿਤੀਆਂ ਵਿਚ ਫਿਰ ਚੁਣੌਤੀ ਮਿਲ ਸਕਦੀ ਹੈ। ਦੇਖਣ ਨੂੰ ਭਾਵੇਂ ਇੰਜ ਲਗਦਾ ਹੈ ਕਿ ਵਿਗਿਆਨ ਕੁਝ ਯੰਤਰਾਂ ਅਤੇ ਆਲਿਆਂ ਦੇ ਸਹਾਰੇ ਹੀ ਸਿਰਜਿਆ ਜਾਂਦਾ ਹੈ ਅਤੇ ਵਿਗਿਆਨ ਸ਼ਬਦ ਦੇ ਪਰਯੋਗ ਤੋਂ ਹੀ ਸਾਡੇ ਮਨ ਵਿਚ ਕਿਸੇ ਮਸ਼ੀਨੀ ਯੰਤਰਿਕ ਪਰਿਸ਼ਟਭੂਮੀ ਦਾ ਸਰੂਪ ਉਭਰਨ ਲਗਦਾ ਹੈ। ਇਹ ਕਿਸੇ ਹੱਦ ਤਕ ਸੱਚ ਵੀ ਹੈ, ਪਰੰਤੂ ਵਿਗਿਆਨੀਆਂ ਦਾ ਇਕ ਵਰਗ ਐਸਾ ਵੀ ਹੈ ਜੋ ਕਿਸੇ ਮਸ਼ੀਨ ਜਾਂ ਯੰਤਰ ਨਾਲ ਕੰਮ ਨਹੀਂ ਕਰਦਾ, ਉਹ ਲੋਕ ਆਪਣੀ ਦੂਰ ਦ੍ਰਿਸ਼ਟੀ ਅਤੇ ਗਣਿਤ ਦੇ ਫ਼ਾਰਮੂਲੇ ਵਰਤ ਕੇ ਆਪਣੇ ਸਿੱਧਾਂਤਾਂ ਦੀ ਪੁਸ਼ਟੀ ਕਰਦੇ ਹਨ ਜਾਂ ਚੱਲ ਰਹੇ ਪ੍ਰਵਾਨਿਤ ਸਿੱਧਾਂਤਾਂ ਵਿਚ ਸੰਸ਼ੋਧਨ ਕਰਦੇ ਹਨ।

ਗਿਆਨ ਅਥਾਹ ਹੈ ਅਤੇ ਵਿਗਿਆਨ ਵੀ ਇਸੇ ਅਥਾਹ ਦੀ ਪੈਰਵੀ ਕਰਦਾ ਹੈ ਅਤੇ ਨਾਲ ਨਾਲ ਇਹ ਵੀ ਧਿਆਨ ਵਿਚ ਰੱਖਦਾ ਹੈ ਕਿ ਕਿਤੇ ਅਥਾਹ ਸ਼ਬਦ ਦੀ ਵਰਤੋਂ ਨਾਲ ਆਮ ਜੀਵਨ ਵਿਚ ਨਜ਼ਰ ਆਉਂਦੇ ਅਤੇ ਪ੍ਰਮਾਣਿਕ ਸਿੱਧਾਂਤਾਂ ਨੂੰ ਠੇਸ ਨਾ ਲੱਗੇ। ਸੀਮਿਤ ਤੋਂ ਅਸੀਮ ਤਕ ਜਾਣ ਲਈ ਵਿਗਿਆਨ ਇਕ ਟੈਕਨੀਕ ਵਰਤਦਾ ਹੈ ਜੋ ਨਵੇਂ ਘੜੇ ਸਿੱਧਾਂਤਾਂ ਨੂੰ ਪ੍ਰਮਾਣਿਤ ਤਾਂ ਕਰਦੀ ਹੀ ਹੈ ਪਰ ਇਸ ਦੇ ਨਾਲ ਨਾਲ ਪੁਰਾਤਨ ਸਿੱਧਾਂਤਾਂ ਦੀ ਵੀ ਵਿਆਖਿਆ ਕਰਦੀ ਹੈ। ਇਸ ਤਰ੍ਹਾਂ ਵਿਗਿਆਨ ਸੱਚ ਨੂੰ ਉਸ ਦੇ ਪੂਰਨ ਪਰਿਪੇਖ ਵਿਚ ਦੇਖਣ, ਪਰਖਣ ਅਤੇ ਉਸ ਦੀ ਸਥਾਪਤੀ ਲਈ ਕੰਮ ਕਰਦਾ ਹੈ। ਇਸੇ ਸੰਬੰਧ ਵਿਚ ਮੇਰੇ ਇਕ ਮਿੱਤਰ ਕਹਿੰਦੇ ਹਨ ਕਿ ਹਰਿਦੁਆਰ ਜਾ ਕੇ ਗੁਰੂ ਨਾਨਕ ਦੇਵ ਜੀ ਦਾ ਪੱਛਮ ਵੱਲ ਮੂੰਹ ਕਰਕੇ ਪਾਣੀ ਦੇਣਾ ਕਿੰਨਾ ਵੱਡਾ ਵਿਗਿਆਨਕ ਤਰਕ ਹੈ। ਲੋਕਾਂ ਨੂੰ ਅੰਧ-ਵਿਸ਼ਵਾਸ ਵਿਚੋਂ ਕੱਢਣ ਦਾ ਕਿੰਨਾ ਸੁਖਾਲਾ ਅਤੇ ਸਿੱਧਾ ਤਰੀਕਾ ਹੈ।

ਜਿਸ ਸਮੇਂ ਗੁਰੂ ਨਾਨਕ ਦੇਵ ਜੀ ਸੰਸਾਰ ਵਿਚ ਆਏ ਉਦੋਂ ਭਾਰਤ ਵਿਚ ਅੰਤਾਂ ਦਾ ਅੰਧ-ਵਿਸ਼ਵਾਸ ਫੈਲਿਆ ਹੋਇਆ ਸੀ। ਗੁਰੂ ਜੀ ਨੇ ਲੋਕਾਂ ਨੂੰ ਪ੍ਰਭੂ ਦੀ ਸੱਤਾ ਅਤੇ ਸਰੂਪ ਸਮਝਾਉਣ ਲਈ ਜਿਹੜੇ ਢੰਗ ਵਰਤੇ ਅੱਜ ਦਾ ਵਿਗਿਆਨੀ ਉਨ੍ਹਾਂ ਦੀ ਮੌਲਿਕਤਾ ਉੱਤੇ ਹੈਰਾਨ ਹੁੰਦਾ ਹੈ। ਜਦੋਂ ਕੋਈ ਵੀ ਯੁੱਗ ਪੁਰਸ਼ ਸੰਸਾਰ ਨੂੰ ਢਹਿੰਦੀ ਕਲਾ ਵਿਚੋਂ ਕੱਢਣ ਦਾ ਕੰਮ ਕਰਦਾ ਹੈ ਤਾਂ ਉਸ ਦੀ ਟੈਕਨੀਕ ਨਵੀਨਾਤਮਕ ਹੀ ਹੁੰਦੀ ਹੈ। ਸਿੱਖ ਗੁਰੂ ਸਾਹਿਬਾਨਾਂ ਨੇ ਜਿੱਥੇ ਸਮਾਜ ਨੂੰ ਚੜ੍ਹਦੀ ਕਲਾ ਵੱਲ ਤੋਰਿਆ ਉਥੇ ਅਵਿਗਿਆਨਕ ਢੰਗ ਨੂੰ ਢਾਹ ਵੀ ਲਾਈ ਜਾਂ ਇਵੇਂ ਕਹੀਏ ਕਿ ਜਿਨ੍ਹਾਂ ਢੰਗਾਂ ਦਾ ਪ੍ਰਯੋਗ ਕੀਤਾ ਗਿਆ ਅੱਜ ਉਹ ਸਾਨੂੰ ਵਿਗਿਆਨਕ ਢੰਗ ਲਗਦੇ ਹਨ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਬਿਮਾਰਾਂ ਲਈ ਹਸਪਤਾਲ ਖੋਲ੍ਹ ਕੇ ਇਹ ਦਸਿਆ ਹੈ ਕਿ ਜਿੱਥੇ ਦਵਾਈ ਦੀ ਅਵੱਸ਼ਕਤਾ ਹੈ ਉਥੇ ਦਵਾਈ ਹੀ ਵਰਤੀ ਜਾਏ। ਪਰੰਤੂ, ਮਨੁੱਖ ਦੀ ਹੋਣੀ ਹੀ ਇਹ ਹੈ ਕਿ ਉਹ ਸਿੱਧਾਂਤਾਂ ਨੂੰ ਅਪਣਾਉਣਾ ਛੱਡ ਕੇ ਉਨ੍ਹਾਂ ਦੀ ਪੂਜਾ ਵਿਚ ਰੁੱਝ ਜਾਂਦਾ ਹੈ। ਪੂਜਾ ਵਿਚ ਰੁੱਝ ਜਾਣਾ ਬਹੁਤ ਅਸਾਨ ਹੈ ਪਰੰਤੂ ਸੁਚੇਤ ਰਹਿ ਕੇ ਰਹੱਸਮਈ ਗੱਲਾਂ ਨੂੰ ਸੁਣਨਾ, ਸਮਝਣਾ ਅਤੇ ਉਨ੍ਹਾਂ ਨੂੰ ਅਸਲੀ ਰੂਪ ਵਿਚ ਅਪਣਾਉਣਾ ਕੁਝ ਕਠਿਨ ਕੰਮ ਹੈ। ਇਸੇ ਲਈ ਰੂੜ੍ਹੀਵਾਦੀ ਹੋਣਾ ਬਹੁਤ ਅਸਾਨ ਹੈ। ਇਸ ਨੂੰ ਬਹੁਤ ਛੇਤੀ ਸਮਾਜਕ ਪ੍ਰਮਾਣਿਕਤਾ ਵੀ ਮਿਲ ਜਾਂਦੀ ਹੈ ਕਿਉਂਕਿ ਇਵੇਂ ਕਰਨ ਵਾਲਿਆਂ ਦੀ ਗਿਣਤੀ ਆਮ ਤੌਰ ਉੱਤੇ ਬਹੁਤੀ ਹੋਵੇਗੀ।



ਪ੍ਰਭੂ ਸਿਮਰਨ ਦੀ ਗੱਲ ਦਾ ਇਕ ਸੰਤ ਪੁਰਸ਼ ਨੇ ਬਹੁਤ ਵਧੀਆ ਉਦਾਹਰਣ ਦਿੱਤਾ ਹੈ। ਉਨ੍ਹਾਂ ਦੱਸਿਆ ਕਿ ਸਾਡੀ ਸਥਿਤੀ ਇਹ ਹੈ ਕਿ ਅਸੀਂ ਆਪਣੇ ਸਿਰ ਉੱਤੇ ਦੁੱਧ ਦੀ ਗਾਗਰ ਚੁੱਕੀ ਫਿਰਦੇ ਹਾਂ ਅਤੇ ਇਹ ਗਾਈ ਜਾ ਰਹੇ ਹਾਂ ਕਿ ਦੁੱਧ ਪੀਣਾ ਸਿਹਤ ਲਈ ਬਹੁਤ ਚੰਗਾ ਹੁੰਦਾ ਹੈ। ਗਾਗਰ ਸਾਡੇ ਸਿਰ ਉੱਤੇ ਹੈ ਦੁੱਧ ਦੇ ਗੀਤ ਸਾਡੀ ਜ਼ੁਬਾਨ ਉੱਤੇ ਪਰੰਤੂ ਦੁੱਧ ਅਸੀਂ ਪੀਂਦੇ ਨਹੀਂ। ਇਵੇਂ ਹੀ ਅਸੀਂ ਇਹ ਕਹਿ ਰਹੇ ਹਾਂ ਕਿ ਪ੍ਰਭੂ ਸਿਮਰਨ ਬਹੁਤ ਚੰਗੀ ਚੀਜ਼ ਹੈ, ਇਸਦੇ ਇੰਨੇ ਲਾਭ ਹਨ ਸਿਮਰਨ ਕਰਨ ਨਾਲ ਇਹ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਪਰੰਤੂ ਸਿਮਰਨ ਕਰਦੇ ਨਹੀਂ। ਕਿਸੇ ਬਹੁਤ ਸੁਆਦ ਵਿਅੰਜਨ ਬਣਾਉਣ ਦੀ ਤਰਕੀਬ ਸਿੱਖ ਜਾਣ ਨਾਲ ਹੀ ਸਾਨੂੰ ਉਸਦਾ ਸੁਆਦ ਤਾਂ ਨਹੀਂ ਆ ਜਾਣਾ, ਸੁਆਦ ਤਾਂ ਵਿਅੰਜਨ ਬਣਾ ਕੇ ਉਸ ਨੂੰ ਚੱਖਣ ਨਾਲ ਹੀ ਆਉਣਾ ਹੈ।

ਸਾਡਾ ਖਾਣ ਪੀਣ, ਰਹਿਣ ਸਹਿਣ ਅਤੇ ਪਹਿਰਾਵਾ ਸਾਡੀ ਭੂਗੋਲਿਕ ਸਥਿਤੀ ਉੱਤੇ ਨਿਰਭਰ ਕਰਦੇ ਹਨ। ਮਹਾਂਪੁਰਸ਼ ਇਸ ਸਭ ਕੁਝ ਨੂੰ ਹੀ ਧਿਆਨ ਵਿਚ ਰੱਖਦਿਆਂ ਕੁਝ ਨਿਯਮ ਬਣਾ ਦਿੰਦੇ ਹਨ। ਇਹ ਨਿਯਮ ਸਾਨੂੰ ਬਾਹਰੀ ਰੂਪ ਵਿਚ ਕੁਦਰਤ ਨਾਲ ਇਕਸੁਰ ਵੀ ਕਰੀਂ ਰੱਖਦੇ ਹਨ ਅਤੇ ਅਸੀਂ ਆਪਣੇ ਅੰਦਰਲੇ ਸਰੂਪ ਪ੍ਰਤੀ ਵੀ ਸੁਚੇਤ ਰਹਿੰਦੇ ਹਾਂ। ਜਦੋਂ ਅਸੀਂ ਫਾਰਮ ਅਤੇ ਕਾਨਟੈਂਟ (Form & Content) ਦੀ ਗੱਲ ਕਰਦੇ ਹਾਂ ਤਾਂ ਇਕ ਨੂੰ ਦੂਸਰੇ ਤੋਂ ਵੱਖ ਕਰਕੇ ਨਹੀਂ ਦੇਖ ਸਕਦੇ। ਦਰਅਸਲ ਦੋਹਾਂ ਦਾ ਨਿਖੇੜ ਨਹੀਂ ਸਗੋਂ ਦੋਹਾਂ ਦਾ ਸਿਰਜਣਾਤਮਕ ਸੁਮੇਲ ਅਸਲੀ ਅਵਸਥਾ ਹੈ। ਦੋਹਾਂ ਨੂੰ ਇਕ ਇਕਾਈ ਦੇਖਣਾ ਅਤੇ ਅਨੁਭਵ ਕਰਨਾ ਵਾਸਤਵਿਕਤਾ ਨੂੰ ਜਾਨਣ ਲਈ ਅਤਿ ਅਵੱਸ਼ਕ ਹੈ। ਇਹ ਗੱਲ ਪੂਰੀ

ਦੀ ਪੂਰੀ ਸਿੱਖੀ ਰਹਿਤ ਉੱਤੇ ਵੀ ਲਾਗੂ ਹੁੰਦੀ ਹੈ। ਪੂਰੀ ਸਿੱਖ ਫਾਰਮ ਇਸ ਲਈ ਵੀ ਜ਼ਰੂਰੀ ਹੈ ਕਿ ਦੇਖਣ ਨੂੰ ਤਾਂ ਸਿੱਖ ਸਿੱਖ ਹੀ ਲੱਗੇ। ਜੇ ਫਾਰਮ ਹੀ ਵਿਗੜ ਗਈ ਤਾਂ ਦੇਖਣ ਨੂੰ ਤਾਂ ਸਿੱਖ ਨਹੀਂ ਲੱਗੇਗਾ, ਅਗਲੀ ਗੱਲ ਰਹੀ ਅੰਦਰਲੀ ਮਰਿਆਦਾ ਦੀ, ਉਹ ਤਾਂ ਇਕਦਮ ਦੇਖੀ ਹੀ ਨਹੀਂ ਜਾ ਸਕਦੀ। ਉਸ ਨੂੰ ਜਾਨਣ ਲਈ ਤਾਂ ਸਮਾਂ ਲੱਗੇਗਾ। ਇਸ ਲਈ ਸਿੱਖੀ ਦੇ ਸਰੂਪ ਦੀ ਗੱਲ ਤਾਂ ਤਦੇ ਹੀ ਬਣਦੀ ਹੈ ਜੇਕਰ ਬਾਹਰੋਂ ਵੀ ਸਿੱਖੀ ਨਜ਼ਰ ਆਉਂਦੀ ਹੋਵੇ ਅਤੇ ਅੰਦਰੋਂ ਵੀ ਮਰਿਆਦਾ ਪੂਰੀ ਕਾਇਮ ਹੋਵੇ। ਦੋਹਾਂ ਵਿਚੋਂ ਇਕ ਦੀ ਘਾਟ ਪੂਰਨਤਾ ਵਿਚ ਵਿਘਨ ਹੈ। ਇਕ ਗੱਲ ਹੋਰ ਵੀ ਜ਼ਰੂਰੀ ਹੈ ਕਿ ਜੇਕਰ ਬਾਹਰਲੀ ਫਾਰਮ ਪੂਰੀ ਹੋਵੇ ਅਤੇ ਅੰਦਰਲੀ ਮਰਿਆਦਾ ਕੱਚੀ ਤਾਂ ਫਿਰ ਇਹ ਹੋਰ ਵੀ ਮਾਰੂ ਬਣ ਜਾਂਦੀ ਹੈ। ਇਹ ਪੂਰੀ ਦੀ ਪੂਰੀ ਕੌਮ ਲਈ ਬਦਨਾਮੀ ਦਾ ਕਾਰਨ ਬਣ ਸਕਦੀ ਹੈ।

ਧਰਮ ਮਨੁੱਖ ਦੇ ਪੂਰੇ ਜੀਵਨ ਨੂੰ ਲੈ ਕੇ ਚਲਦਾ ਹੈ। ਇਸ ਵਿਚ ਇਕ ਹੈ ਉਸਦਾ ਨਿੱਜੀ ਵਿਕਾਸ ਜਿਸ ਵਿਚ ਉਹ ਆਪਣੇ ਆਪ ਨੂੰ ਮਨ ਦੀ ਪੱਧਰ ਉੱਤੇ ਸਮਝਦਾ ਅਤੇ ਉਸ ਦੀ ਉੱਨਤੀ ਲਈ ਕੰਮ ਕਰਦਾ ਹੈ। ਇਸ ਵਿਚ ਮਨੁੱਖ ਇਕੱਲਾ ਹੁੰਦਾ ਹੈ ਅਤੇ ਉਸ ਦੀ ਕਾਰਜ ਸਮੱਗਰੀ ਉਸ ਦੇ ਆਪਣੇ ਅੰਦਰੋਂ ਹੀ ਮਿਲਦੀ ਹੈ। ਇਹ ਅੰਦਰੂਨੀ ਵਿਕਾਸ ਮਨੁੱਖ ਨੂੰ ਬ੍ਰਹਮ ਅਵਸਥਾ ਤਕ ਲੈ ਜਾਂਦਾ ਹੈ। ਮਨੁੱਖ ਦੇ ਵਿਕਾਸ ਅਤੇ ਸੰਬੰਧ ਦਾ ਦੂਜਾ ਅੰਗ ਹੈ ਉਸਦੀ ਸਮਾਜਕ ਉੱਨਤੀ ਅਤੇ ਸਮਾਜਕ ਰਿਸ਼ਤੇ।



ਜਦੋਂ ਮਾਂ ਗਰਭ ਧਾਰਨ ਕਰਦੀ ਹੈ ਤਾਂ ਇਸ ਦੇ ਨਾਲ ਹੀ ਆਉਣ ਵਾਲੇ ਬੱਚੇ ਦਾ ਸਮਾਜਕ ਰਿਸ਼ਤਾ ਸ਼ੁਰੂ ਹੋ ਜਾਂਦਾ ਹੈ। ਬੱਚੇ ਦੇ ਜਨਮ ਤੋਂ ਹੀ ਸਮਾਜਕ ਰਹੁ-ਰੀਤਾਂ ਦਾ ਸਿਲਸਿਲਾ ਚਾਲੂ ਹੋ ਜਾਂਦਾ ਹੈ। ਬੱਚੇ ਦਾ ਨਾਉਂ ਰੱਖਣਾ, ਦਸਤਾਰਬੰਦੀ, ਜਨਮ ਦਿਨ, ਕੁੜਮਾਈ, ਵਿਆਹ ਆਦਿ ਸਮਾਜਕ ਰਸਮਾਂ ਹਰ ਸਮਾਜ ਜਾਂ ਧਰਮ ਆਪਣੇ ਆਪਣੇ ਢੰਗ ਨਾਲ ਕਰਦਾ ਹੈ। ਸਿੱਖਾਂ ਵਿਚ ਇਹ ਰਸਮਾਂ ਸਿੱਖ ਰੀਤੀਆਂ ਨਾਲ ਹੀ ਹੁੰਦੀਆਂ ਹਨ। ਇਨ੍ਹਾਂ ਸਾਰੀਆਂ ਰੀਤੀਆਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਗੁਰਦੁਆਰਾ ਹੀ ਕੇਂਦਰ ਹੁੰਦੇ ਹਨ। ਭਾਵੇਂ ਸਿੱਖ ਬੱਚਿਆਂ ਦੇ ਨਾਵਾਂ ਵਿਚ ਬਹੁਤ ਤਬਦੀਲੀਆਂ ਆ ਰਹੀਆਂ ਹਨ ਪਰੰਤੂ ਨਾਮਕਰਨ ਦੀ ਰੀਤ ਬਹੁਤ ਲੰਮੇ ਸਮੇਂ ਤੋਂ ਇਵੇਂ ਹੀ ਚਲਦੀ ਆ ਰਹੀ ਹੈ ਅਤੇ ਪਰਦੇਸੀਂ ਵਸਦੇ ਸਿੱਖਾਂ ਨੇ ਵੀ ਇਸ ਰੀਤ ਨੂੰ ਕਾਫ਼ੀ ਹੱਦ ਤਕ ਜਿਉਂ ਦਾ ਤਿਉਂ ਹੀ ਬਣਾਈ ਰੱਖਿਆ ਹੈ। ਇੰਨੀ ਵਿਗਿਆਨਕ ਤਰੱਕੀ ਅਤੇ ਪਰਿਵਰਤਨਾਂ ਦੇ ਬਾਵਜੂਦ ਵੀ ਇਨ੍ਹਾਂ ਸਾਰੀਆਂ ਸਮਾਜਕ ਰਸਮਾਂ ਵਿਚ ਬਹੁਤਾ ਬਦਲਾਵ ਨਹੀਂ ਆਇਆ। ਵਿਦੇਸ਼ੀਂ ਵਸਦੇ ਕੁਝ ਸਿੱਖ ਭਾਵੇਂ ਕਿਸੇ ਕਾਰਨ ਰਹਿਤ ਵਿਚ ਬੇਸ਼ਕ ਉਕਤਾ ਗਏ ਹੋਣ ਪਰ ਉਨ੍ਹਾਂ ਦੀਆਂ ਸਾਰੀਆਂ ਸਮਾਜਕ ਰਹੁ ਰੀਤਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਕੇਂਦਰ ਹੈ।

ਧਰਮ ਅਤੇ ਵਿਗਿਆਨ ਦੋਨੋਂ ਹੀ ਸੱਚ ਜਾਨਣ, ਸਮਝਣ ਅਤੇ ਉਸ ਦੇ ਪ੍ਰਸਾਰ ਲਈ ਕਾਰਜਸ਼ੀਲ ਹਨ। ਵਿਗਿਆਨ ਨੇ ਸੱਚ ਸਮਝਣ ਲਈ ਭੌਤਿਕ ਪ੍ਰਕਿਰਤੀ ਦਾ ਸਹਾਰਾ ਲਿਆ ਹੈ ਅਤੇ ਉਸ ਦੇ ਜੰਤਰ ਸਥੂਲ ਅਤੇ ਭੌਤਿਕ ਹਨ। ਧਰਮ ਨੇ ਸੱਚ ਨੂੰ ਸਮਝਣ ਲਈ ਜਿਨ੍ਹਾਂ ਜੰਤਰਾਂ ਦਾ ਪ੍ਰਯੋਗ ਕੀਤਾ ਹੈ ਉਹ ਸੂਖਮ ਅਤੇ ਪਰਾਭੌਤਿਕ ਹਨ ਜਿਸ ਵਿਚ ਮਨ, ਚਿੱਤ,

ਬੁੱਧ ਅਤੇ ਅਹੰਕਾਰ ਨੂੰ ਸ਼ਾਮਿਲ ਕੀਤਾ ਜਾਂਦਾ ਹੈ। ਭੌਤਿਕ ਜੰਤਰਾਂ ਦੀਆਂ ਸੀਮਾਵਾਂ ਹੁੰਦੀਆਂ ਹਨ। ਇਸ ਲਈ ਵਿਗਿਆਨ ਸਦਾ ਹੀ ਸੀਮਿਤ ਰਹੇਗਾ। ਪਰਾਭੌਤਿਕ ਜੰਤਰ ਵਿਗਿਆਨਕ ਜੰਤਰਾਂ ਵਾਂਗ ਸੀਮਿਤ ਨਹੀਂ ਇਸ ਲਈ ਇਨ੍ਹਾਂ ਦੀ ਪਹੁੰਚ ਦੀ ਵੀ ਸੀਮਾ ਨਹੀਂ। ਇਨ੍ਹਾਂ ਦੋਹਾਂ ਵਿਚ ਕੋਈ ਆਪਸੀ ਵਿਰੋਧ ਨਹੀਂ। ਦੋਵੇਂ ਹੀ ਆਪਣੇ ਆਪਣੇ ਕਾਰਜ ਖੇਤਰਾਂ ਵਿਚ ਕਿਰਿਆਸ਼ੀਲ ਹਨ ਅਤੇ ਦੋਹਾਂ ਦਾ ਪ੍ਰਭਾਵ ਦੇਖਿਆ ਵੀ ਜਾ ਸਕਦਾ ਹੈ। ਦੋਵੇਂ ਹੀ ਆਪਣੇ ਆਪਣੇ ਢੰਗਾਂ ਅਤੇ ਟੂਲਜ਼ ਨਾਲ ਸੱਚ ਦੀ ਵਿਆਖਿਆ ਕਰਦੇ ਹਨ। ਇਸੇ ਲਈ ਜਦੋਂ ਕਿਤੇ ਕੋਈ ਵਿਗਿਆਨੀ ਭੌਤਿਕ ਤੋਂ ਪਰਾਭੌਤਿਕ ਵੱਲ ਮੁੜਦਾ ਹੈ ਤਾਂ ਉਸਦੀ ਸ਼ੈਲੀ ਅਤਿ ਪ੍ਰਭਾਵਸ਼ਾਲੀ ਬਣ ਜਾਂਦੀ ਹੈ। ਉਸ ਦਾ ਦੱਸਿਆ ਸੱਚ ਬਹੁਤ ਸਾਰੇ ਲੋਕਾਂ ਨੂੰ ਪ੍ਰਭਾਵਿਤ ਕਰਕੇ ਆਪਣੇ ਘੇਰੇ ਵਿਚ ਲੈ ਆਉਂਦਾ ਹੈ।

ਅੱਜ ਦੇ ਵਿਗਿਆਨਕ ਯੁੱਗ ਵਿਚ ਬਹੁਤ ਕੁਝ ਅਜਿਹਾ ਵਾਪਰ ਰਿਹਾ ਹੈ ਜਿਸ ਤੋਂ ਅਸੀਂ ਅਣਭਿੱਜ ਨਹੀਂ ਰਹਿ ਸਕਦੇ। ਸੰਚਾਰ, ਪ੍ਰਸਾਰ ਅਤੇ ਆਵਾਜਾਈ ਦੇ ਸਾਧਨਾਂ ਨੇ ਦੂਰੀਆਂ ਖ਼ਤਮ ਕੀਤੀਆਂ ਹਨ ਅਤੇ ਮਨੁੱਖਤਾ ਨੂੰ ਇਕ ਪਰਿਵਾਰ ਦੇ ਰੂਪ ਵਿਚ ਬੰਨ੍ਹਣ ਦਾ ਯਤਨ ਕੀਤਾ ਹੈ। ਜੇ ਇਨ੍ਹਾਂ ਸਾਰੀਆਂ ਸੁਵਿਧਾਵਾਂ ਦਾ ਪ੍ਰਯੋਗ ਅਸੀਂ ਸੱਚੇ ਮਨੋ ਸਿੱਖੀ ਦਾ ਸ਼ੁੱਧ ਸਰੂਪ ਸਿਰਜਣ ਅਤੇ ਆਪਣੀਆਂ ਰਹੁ ਰੀਤਾਂ ਨੂੰ ਵਿਗਿਆਨਕ ਨਜ਼ਰੀਏ ਰਾਹੀਂ ਪੇਸ਼ ਕਰਨ ਵਿਚ ਕਰਾਂਗੇ ਤਾਂ ਸਿੱਖੀ ਦੀ ਨੁਹਾਰ ਹੋਰ ਵਧੇਗੀ ਅਤੇ ਵਿਸ਼ਵ ਵਿਚ ਚਮਕੇਗੀ।

ਵਿਗਿਆਨ ਦੀਆਂ ਪ੍ਰਾਪਤੀਆਂ ਅਤੇ ਲੱਭਤਾਂ ਨੇ ਮਨੁੱਖ ਨੂੰ ਜਿੱਥੇ ਇੰਨੀਆਂ ਭੌਤਿਕ ਸਹੂਲਤਾਂ ਦਿੱਤੀਆਂ ਹਨ ਉਥੇ ਨਾਲ ਨਾਲ ਹੀ ਉਸ ਨੂੰ ਕੁਦਰਤ ਦੇ ਨਿਯਮਾਂ ਅਨੁਸਾਰ ਹੀ ਸੰਸਾਰ ਦੇ ਰਹੱਸ ਜਾਨਣ ਦਾ ਇਕ ਵਧੀਆ ਢੰਗ ਵੀ ਦਿੱਤਾ ਹੈ। ਭੌਤਿਕ ਸੰਸਾਰ ਵਿਚ ਕਿਉਂ, ਕਿਵੇਂ ਅਤੇ ਕਦੋਂ ਦੇ ਪ੍ਰਸ਼ਨਾਂ ਦੇ ਉੱਤਰਾਂ ਦੀ ਭਾਲ ਕੁਦਰਤੀ ਨਿਯਮ ਹੀ ਹੈ। ਵਿਗਿਆਨ ਇਨ੍ਹਾਂ ਸਾਰੇ ਪ੍ਰਸ਼ਨਾਂ ਦੇ ਉੱਤਰ ਦੇਣ ਦੇ ਨਾਲ ਨਾਲ ਹੀ ਮਨੁੱਖ ਨੂੰ ਪਰਾਭੌਤਿਕ ਵੱਲ ਵੀ ਪ੍ਰੇਰਦਾ ਹੈ। ਉਦਾਹਰਣ ਦੇ ਤੌਰ ਉੱਤੇ ਜਦੋਂ ਅਸੀਂ ਪ੍ਰਕਾਸ਼ ਦੀ ਵਿਗਿਆਨਕ ਪਰਿਭਾਸ਼ਾ ਦਿੰਦੇ ਹਾਂ ਤਾਂ ਕਹਿੰਦੇ ਹਾਂ "ਪ੍ਰਕਾਸ਼ ਇਕ ਅਜਿਹੀ ਵਸਤੂ ਹੈ ਜੋ ਆਪ ਨਜ਼ਰ ਨਹੀਂ ਆਉਂਦੀ ਪਰੰਤੂ ਜਦੋਂ ਇਹ ਦੂਸਰੀਆਂ ਵਸਤੂਆਂ ਉੱਤੇ ਪੈਂਦੀ ਹੈ ਤਾਂ ਉਹ ਨਜ਼ਰ ਆਉਣ ਲਗਦੀਆਂ ਹਨ", ਭਾਵ ਦ੍ਰਿਸ਼ਮਈ ਸੰਸਾਰ ਪ੍ਰਕਾਸ਼ ਕਰਕੇ ਹੀ ਨਜ਼ਰ ਆਉਂਦਾ ਹੈ ਪਰੰਤੂ ਪ੍ਰਕਾਸ਼ ਆਪ ਨਜ਼ਰ ਨਹੀਂ ਆਉਂਦਾ। ਇਹ ਤਰਕ ਪ੍ਰਭੂ ਦੀ ਸੱਤਾ ਦੀ ਹੋਂਦ ਨੂੰ ਸਮਝਾਉਣ ਲਈ ਕਿੰਨਾ ਢੁਕਦਾ ਹੈ। ਇਵੇਂ ਹੀ ਵਿਗਿਆਨ ਦੀਆਂ ਹੋਰ ਬਹੁਤ ਸਾਰੀਆਂ ਗੱਲਾਂ ਹਨ ਜੋ ਸਾਨੂੰ ਅਧਿਆਤਮ ਦੇ ਬਹੁਤ ਨੇੜੇ ਤਕ ਲੈ ਜਾਂਦੀਆਂ ਹਨ। ਅਧਿਆਤਮ ਵਿਚ ਅਜਿਹੇ ਤਰਕ ਸਾਡੇ ਵਿਸ਼ਵਾਸ ਨੂੰ ਹੋਰ ਵੀ ਪੱਕਾ ਕਰਦੇ ਹਨ ਅਤੇ ਸਾਨੂੰ ਅਖੌਤੀ ਅੰਧ-ਵਿਸ਼ਵਾਸਾਂ ਵਿਚੋਂ ਬਾਹਰ ਵੀ ਕੱਢਦੇ ਹਨ। ਵਿਗਿਆਨਕ ਸੋਚਣੀ ਵਾਲੇ ਸਾਰੇ ਵਿਦਵਾਨ ਧਰਮ ਅਤੇ ਸਮਾਜ ਬਾਰੇ ਗੱਲ ਕਰਦੇ ਸਮੇਂ ਜੇ ਵਿਗਿਆਨਕ ਤਰਕ ਨਾਲ ਗੱਲ ਕਰਨਗੇ ਤਾਂ ਉਹ ਗੱਲ ਛੇਤੀ ਪ੍ਰਵਾਨ ਹੋਵੇਗੀ। ਸਿੱਖ ਵਿਦਵਾਨਾਂ ਦੀ ਵੀ ਇਹ ਜ਼ਿਮੇਵਾਰੀ ਬਣਦੀ ਹੈ ਕਿ ਅਧਿਆਤਮਕ ਵਿਸ਼ਵਾਸਾਂ ਨੂੰ ਠੇਸ ਪਹੁੰਚਾਏ ਬਿਨਾਂ ਅਧਿਆਤਮਕ ਰਹੱਸ ਬਾਰੇ ਗੱਲ ਕਰਨ ਵੇਲੇ

ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ। ਇਹ ਕੋਈ ਚੁਣੌਤੀ ਨਹੀਂ ਸਗੋਂ ਇਕ ਅਵਸਰ (opportunity) ਹੈ।

ਸੂਚਨਾ ਤਕਨਾਲੋਜੀ ਨੇ ਸੰਸਾਰ ਦੀਆਂ ਦੂਰੀਆਂ ਖ਼ਤਮ ਕਰ ਦਿੱਤੀਆਂ ਹਨ, ਅਸੀਂ ਘਰ ਬੈਠੇ ਹੀ ਆਪਣੇ ਕੰਪਿਊਟਰ ਉੱਤੇ ਇੰਟਰਨੈੱਟ ਰਾਹੀਂ ਦੂਰ ਦੁਰਾਡੇ ਕਿਸੇ ਵੀ ਥਾਂ ਉੱਤੇ ਸੰਪਰਕ ਸਥਾਪਤ ਕਰ ਸਕਦੇ ਹਾਂ। ਅੱਜ ਵਿਚਾਰਾਂ ਦੀ ਸਾਂਝ ਇਕ ਬਹੁਤ ਹੀ ਅਸਾਨ ਗੱਲ ਬਣ ਗਈ ਹੈ। ਸਿੱਖ ਧਰਮ ਅਤੇ ਸਿੱਖੀ ਬਾਰੇ ਕਿੰਨੀਆਂ ਹੀ ਸਾਈਟਸ ਇੰਟਰਨੈੱਟ ਉੱਤੇ ਮਿਲਦੀਆਂ ਹਨ। ਜਿੱਥੇ ਇਹ ਸਾਡੇ ਗਿਆਨ ਵਿਚ ਵਾਧਾ ਕਰਦੀਆਂ ਹਨ ਅਤੇ ਸਾਡੀ ਜਾਣਕਾਰੀ ਸਾਰੇ ਸੰਸਾਰ ਨੂੰ ਦਿੰਦੀਆਂ ਹਨ ਉਥੇ ਹੀ ਇਸ ਨਾਲ ਇਕ ਅਹਿਮ ਜ਼ਿੰਮੇਵਾਰੀ ਵੀ ਦਿੰਦੀਆਂ ਹਨ। ਸਿੱਖ ਬੁੱਧੀਜੀਵੀਆਂ ਅਤੇ ਸੰਸਥਾਵਾਂ ਲਈ ਇਹ ਜ਼ਰੂਰੀ ਹੋ ਗਿਆ ਹੈ ਕਿ ਇੰਟਰਨੈੱਟ ਦੇ ਮਾਧਿਅਮ ਰਾਹੀਂ ਸਹੀ ਗੱਲ ਵੱਧ ਤੋਂ ਵੱਧ ਲੋਕਾਂ ਤਕ ਪਹੁੰਚਾਈ ਜਾਵੇ। ਆਪਣੇ ਧਰਮ, ਸਭਿਆਚਾਰ, ਭਾਸ਼ਾ ਅਤੇ ਵਿਰਸੇ ਬਾਰੇ ਗੱਲ ਕਰਨ ਲਈ ਇੰਟਰਨੈੱਟ ਦਾ ਪ੍ਰਯੋਗ ਬਹੁਤ ਹੀ ਸਹਾਈ ਸਿੱਧ ਹੋ ਸਕਦਾ ਹੈ।

ਵਿਗਿਆਨ ਨੇ ਜਿੱਥੇ ਮਨੁੱਖ ਲਈ ਅਨੇਕ ਚੁਣੌਤੀਆਂ ਪੇਸ਼ ਕੀਤੀਆਂ ਹਨ ਅਤੇ ਉਸ ਦੇ ਜੀਵਨ ਦੇ ਹਰ ਖੇਤਰ ਨੂੰ ਪ੍ਰਭਾਵਿਤ ਕੀਤਾ ਹੈ ਉਥੇ ਉਨੀਆਂ ਹੀ ਸੰਭਾਵਨਾਵਾਂ ਵੀ ਪੈਦਾ ਕੀਤੀਆਂ ਹਨ। ਇਹ ਕਿਸੇ ਵੀ ਧਰਮ ਅਤੇ ਸਮਾਜ ਦੇ ਬੁੱਧੀਜੀਵੀਆਂ ਅਤੇ ਸੰਸਥਾਵਾਂ ਉੱਤੇ ਨਿਰਭਰ ਕਰਦਾ ਹੈ ਕਿ ਉਹ ਵਿਗਿਆਨ ਦਾ ਲਾਭ ਕਿਸ ਤਰ੍ਹਾਂ ਉਠਾਉਂਦੇ ਹਨ। ਇਸ ਮੌਕੇ ਨੂੰ ਸਿੱਖੀ ਦੀ ਨੁਹਾਰ ਨੂੰ ਚਮਕਾਉਣ ਲਈ ਅਤੇ ਇਸ ਨੂੰ ਵਿਸ਼ਵ ਵਿਚ ਫੈਲਾਉਣ ਲਈ ਇਕ ਉੱਤਮ ਸਾਧਨ ਦੇ ਤੌਰ 'ਤੇ ਵਰਤਿਆ ਜਾ ਸਕਦਾ ਹੈ।

# 21ਵੀਂ ਸਦੀ ਵਿਚ ਪੰਜਾਬੀ ਭਾਸ਼ਾ ਲਈ ਚੁਣੌਤੀਆਂ

*ਪਰਮਜੀਤ ਸਿੰਘ ਸਿੱਧੂ*
*ਕੰਵਲਪ੍ਰੀਤ ਕੌਰ*

ਭਾਰਤੀ ਸੋਚ ਵਿਚ ਕਾਲ ਦਾ ਸਥਾਨ ਬਹੁਤ ਉੱਤਮ ਮੰਨਿਆ ਗਿਆ ਹੈ। ਪਰ ਇਹ ਫਿਰ ਵੀ ਅਕਾਲ ਦੀਆਂ ਸਿਰਜੀਆਂ ਹੱਦਾਂ ਵਿਚ ਹੀ ਵਿਚਰਦਾ ਹੈ। ਏਸੇ ਲਈ ਪਰੰਪਰਾ ਵਿਚ ਸ੍ਰਿਸ਼ਟੀ ਅਤੇ 'ਚਹੁੰ ਯੁੱਗਾਂ' ਦੇ ਸਿਰਜਣ ਦਾ ਸੰਕਲਪ ਵਿਦਮਾਨ ਹੈ। ਮਿਥਿਹਾਸ ਅਤੇ ਦਾਰਸ਼ਨਿਕ ਸਾਹਿਤ ਨੇ ਸਦੀਆਂ ਦੀ ਥਾਂ ਯੁੱਗਾਂ ਦੀ ਮਹੱਤਤਾ ਅਤੇ ਮਹਾਨਤਾ ਨੂੰ ਵਧੇਰੇ ਉਜਾਗਰ ਕੀਤਾ ਹੈ। ਕਾਲ ਦੀ ਯੁੱਗਾਂ ਵਿਚ ਚੱਕਰਾਕਾਰ ਹੋਂਦ ਦੇ ਜਿਸ ਪੜਾਅ ਤੇ ਅਸੀਂ ਵਰਤਮਾਨ ਵਿਚੋਂ ਗੁਜ਼ਰ ਰਹੇ ਹਾਂ, ਉਸਨੂੰ ਕਲਯੁੱਗ ਦਾ ਨਾਂ ਦਿੱਤਾ ਗਿਆ ਹੈ। ਇਸ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਯੁੱਗ ਵਿਚ ਮਾਨਵੀ ਵਜੂਦ ਦੀ ਔਸਤਨ ਆਯੂ ਸੌ ਸਾਲ ਮੰਨੀ ਗਈ ਹੈ। ਏਸੇ ਲਈ ਸਦੀਆਂ ਦਾ ਅੰਤ ਜਾਂ ਨਵੀਂ ਸਦੀ ਦਾ ਸ਼ੁਰੂ ਸਾਡੇ ਲਈ ਉਤਸ਼ਾਹ ਅਤੇ ਚਿੰਤਾ ਨਾਲੋ-ਨਾਲ ਹੀ ਲੈ ਆਉਂਦਾ ਹੈ। ਸੰਚਾਰ ਮਾਧਿਅਮਾਂ ਦੇ ਆਧੁਨਿਕ ਸਮੇਂ ਵਿਕਾਸ ਨੇ ਵਿਸ਼ਵ ਪੱਧਰ 'ਤੇ ਇਸ ਉਤਸ਼ਾਹ ਅਤੇ ਚਿੰਤਾ ਨੂੰ ਮਾਨਵੀ ਸਮੂਹਿਕ ਵਤੀਰੇ ਦੇ ਪ੍ਰਚੰਡ ਪ੍ਰਦਰਸ਼ਨ ਵਿਚ ਬਦਲ ਦਿੱਤਾ ਹੈ। ਅੰਤਰਰਾਸ਼ਟਰੀ ਰਾਜਨੀਤੀ ਦੇ ਇਕ ਧਰੁਵੀ ਹੋਣ ਮਗਰੋਂ ਗਲੋਬਲਾਈਜੇਸ਼ਨ ਅਤੇ ਐੱਮ. ਐੱਨ. ਸੀ. ਨੇ ਇਕ ਮੰਡੀ ਸਭਿਆਚਾਰ ਨੂੰ ਜਨਮ ਦਿੱਤਾ। ਇਸ ਦੇ ਸਿੱਟੇ ਵਜੋਂ ਦੇਸ਼ਾਂ, ਸਮਾਜਾਂ ਅਤੇ ਕੌਮਾਂ ਦੀਆਂ ਭੂਗੋਲਿਕ, ਰਾਜਨੀਤਕ, ਸਮਾਜਕ ਅਤੇ ਨੈਤਿਕ ਕਦਰਾਂ-ਕੀਮਤਾਂ ਝੰਜੋੜੀਆਂ ਗਈਆਂ। ਵਿਸ਼ੇਸ਼ ਕਰਕੇ ਤੀਜੀ ਦੁਨੀਆਂ ਦੇ ਵਿਕਾਸਸ਼ੀਲ ਦੇਸ਼ਾਂ 'ਤੇ ਇਸ ਮੰਡੀ ਸਭਿਆਚਾਰ ਦਾ ਅਸਰ ਵਧੇਰੇ ਸਪੱਸ਼ਟ ਰੂਪ ਵਿਚ ਨਜ਼ਰ ਆਉਣ ਲੱਗ ਪਿਆ। ਭਾਰਤ ਵਰਗੇ ਬਹੁਭਾਸ਼ਾਈ ਦੇਸ਼ ਦੀ ਇਕ ਅਰਬ ਅਤੇ ਇਕ ਕਰੋੜ ਤੋਂ ਵੀ ਵਧੇਰੇ ਆਬਾਦੀ ਮੰਡੀ ਸਭਿਆਚਾਰ ਦੇ ਸੰਚਾਲਕਾਂ ਦੀਆਂ ਬਦ-ਨਜ਼ਰਾਂ ਦਾ ਸ਼ਿਕਾਰ ਹੈ। ਇਸ ਲਈ ਸੁਭਾਵਿਕ ਹੈ ਕਿ ਅਸੀਂ ਭਵਿੱਖ ਵਿਚ ਇਸ ਦੇ ਸੰਭਾਵੀ ਪ੍ਰਭਾਵਾਂ ਦੀ ਨਿਸ਼ਾਨਦੇਹੀ ਕਰੀਏ।

ਮਨੁੱਖੀ ਭਾਸ਼ਾ ਵੈਸੇ ਤਾਂ ਇਕ ਸੰਚਾਰ ਮਾਧਿਅਮ ਹੈ ਪਰ ਸਦੀਆਂ ਤੋਂ ਇਹ ਨਾਲੋ-ਨਾਲ ਸਮੂਹਿਕ-ਸਵੈ ਨੂੰ ਵੀ ਪ੍ਰਦਰਸ਼ਿਤ ਕਰਦੀ ਆ ਰਹੀ ਹੈ। ਇਸ ਲਈ ਇਕ ਭਾਸ਼ਾ ਸਮੂਹ ਦੇ ਬੁਲਾਰਿਆਂ ਦੀ ਆਪਣੀ ਭਾਸ਼ਾ ਪ੍ਰਤਿ ਪਹੁੰਚ ਭਾਵੁਕ ਯਥਾਰਥਵਾਦ ਉੱਤੇ ਟਿਕੀ ਹੁੰਦੀ ਹੈ। ਇਹ ਤੱਥ ਵਿਸ਼ੇਸ਼ ਕਰਕੇ ਬਸਤੀਵਾਦੀ ਸਾਮਰਾਜ ਦਾ ਸੰਤਾਪ ਭੋਗ ਚੁੱਕੀਆਂ ਕੌਮਾਂ ਦੀਆਂ

ਭਾਸ਼ਾਵਾਂ ਵਿਚ ਵਧੇਰੇ ਵੇਖਣ ਨੂੰ ਮਿਲਦਾ ਹੈ। ਜੇ ਇਕ ਰਾਜਨੀਤਕ ਇਕਾਈ ਵਿਚ ਬਹੁ-ਭਾਸ਼ਾਈ ਸਭਿਆਚਾਰ ਵਿਚਰ ਰਹੇ ਹੋਣ ਅਤੇ ਨਾਲ ਹੀ ਉਨ੍ਹਾਂ ਨੂੰ ਵਿਰਾਸਤ ਵਿਚ ਬਸਤੀਵਾਦੀ ਸਾਮਰਾਜ ਦੀ ਗ਼ੁਲਾਮੀ ਵੀ ਭੁਗਤਣੀ ਪਈ ਹੋਵੇ ਤਾਂ ਭਾਸ਼ਾਵਾਂ ਪ੍ਰਤਿ ਭਾਵੁਕ ਯਥਾਰਥਵਾਦ ਦਾ ਪ੍ਰਚੰਡ ਰੂਪ ਵੇਖਿਆ ਜਾ ਸਕਦਾ ਹੈ। ਇਤਿਹਾਸ ਦੇ ਜਿਨ੍ਹਾਂ ਪੜਾਵਾਂ ਵਿਚੋਂ ਗੁਜ਼ਰ ਕੇ ਪੰਜਾਬੀ ਭਾਸ਼ਾ ਵਰਤਮਾਨ ਸਰੂਪ ਹੰਢਾ ਰਹੀ ਹੈ, ਉਸ ਦਾ ਸੰਬੰਧ ਏਸੇ ਤਰ੍ਹਾਂ ਦੇ ਵਰਤਾਰੇ ਨਾਲ ਹੈ। ਅੱਜ ਜਦੋਂ ਅਸੀਂ ਸੂਚਨਾ ਤਕਨਾਲੋਜੀ ਅਤੇ ਗਲੋਬੀਕਰਨ ਦੇ ਦੌਰ ਵਿਚੋਂ ਲੰਘ ਰਹੇ ਹਾਂ ਤਾਂ ਸਾਡੇ ਲਈ ਲਾਜ਼ਮੀ ਹੋ ਜਾਂਦਾ ਹੈ ਕਿ ਅਸੀਂ ਆਪਣੀ ਭਾਸ਼ਾ ਦੇ ਸੰਭਾਵੀ ਭਵਿੱਖ ਨੂੰ ਜਾਣਨ ਦਾ ਯਤਨ ਕਰੀਏ। ਵਿਸ਼ੇਸ਼ ਕਰਕੇ ਉਦੋਂ ਜਦੋਂ ਕਿ ਸਾਨੂੰ ਪਤਾ ਹੈ ਕਿ ਸੂਚਨਾ ਤਕਨਾਲੋਜੀ ਅਤੇ ਗਲੋਬੀਕਰਨ ਦਾ ਮਾਧਿਅਮ ਮੁੱਖ ਤੌਰ 'ਤੇ ਅੰਗਰੇਜ਼ੀ ਭਾਸ਼ਾ ਹੈ। ਇਸ ਲਈ ਹਥਲੇ ਪਰਚੇ ਵਿਚ ਪੰਜਾਬੀ ਭਾਸ਼ਾ ਲਈ ਇੱਕੀਵੀਂ ਸਦੀ ਦੌਰਾਨ ਸੰਭਾਵੀ ਚੁਣੌਤੀਆਂ ਬਾਰੇ ਪੇਸ਼ੀਨਗੋਈ ਕਰਨ ਦਾ ਯਤਨ ਕਰ ਰਹੇ ਹਾਂ।

ਗਲੋਬੀਕਰਨ ਵਿਕਾਸਸ਼ੀਲ ਦੇਸ਼ਾਂ ਲਈ ਪਰਿਵਰਤਨ ਦਾ ਦੌਰ ਹੈ ਅਤੇ ਇਹ ਇੱਕੀਵੀਂ ਸਦੀ ਦੇ ਸ਼ੁਰੂ ਵਿਚ ਇਸ ਸਦੀ ਦਾ ਪਛਾਣ ਚਿੰਨ੍ਹ ਵੀ ਜਾਪਦਾ ਹੈ। ਜਦੋਂ ਅਸੀਂ ਪੰਜਾਬੀ ਭਾਸ਼ਾ ਦੇ ਭਵਿੱਖ ਬਾਰੇ ਸੋਚਦੇ ਹਾਂ ਤਾਂ ਅਸੀਂ ਇਸ ਤੱਥ ਤੋਂ ਬੇਖ਼ਬਰ ਨਹੀਂ ਕਿ ਤਤਕਾਲਿਕ ਸਥਿਤੀਆਂ ਜਦੋਂ ਮਨੁੱਖ ਨੂੰ ਲਾਚਾਰੀ ਅਤੇ ਬੇਵਸੀ ਦੀ ਸਥਿਤੀ ਵਿਚ ਲੈ ਜਾਂਦੀਆਂ ਹਨ ਤਾਂ ਉਹ ਉੱਜਲੇ ਭਵਿੱਖ ਦੀ ਆਸ ਵਿਚ ਸਿਆਣਿਆਂ ਅਤੇ ਪੰਡਿਤਾਂ ਨੂੰ ਹੱਥ ਵਿਖਾਉਣ ਜਾਂ ਪੱਤਰੀ ਵਾਚਣ ਲਈ ਮਿਲਦਾ ਹੈ। ਅਸੀਂ ਸਮਝਦੇ ਹਾਂ ਕਿ ਭਵਿੱਖ ਦੀਆਂ ਔਕੜਾਂ ਅਤੇ ਸੰਭਾਵੀ ਪ੍ਰਾਪਤੀਆਂ ਦੀ ਸਮਝ ਮਨੁੱਖ ਨੂੰ ਵਰਤਮਾਨ ਦੀ ਵਿਧੀ ਵਿਉਂਤਣ ਵਿਚ ਮਦਦਗਾਰ ਜਾਪਦੀ ਹੈ। ਏਥੇ ਅਸੀਂ ਵੀ ਕੁਝ ਏਸੇ ਤਰ੍ਹਾਂ ਹੀ, ਪੰਜਾਬੀ ਭਾਸ਼ਾ ਦੇ ਪ੍ਰਸੰਗ ਵਿਚ ਵਿਚਾਰ ਕਰ ਰਹੇ ਹਾਂ। ਭਵਿੱਖ ਦੀ ਅੱਕਾਸੀ, ਇਤਿਹਾਸਕ ਪਰਿਪੇਖ ਅਤੇ ਵਰਤਮਾਨ ਵਰਤਾਰੇ ਦੇ ਪ੍ਰਸੰਗ ਵਿਚ ਹੀ ਕੀਤੀ ਜਾ ਸਕਦੀ ਹੈ। ਇਸ ਨਾਲ ਦੋ ਗੱਲਾਂ ਸਪੱਸ਼ਟ ਹੁੰਦੀਆਂ ਹਨ: **ਇਕ**, ਇਤਿਹਾਸ ਦੀਆਂ ਸਮਾਜਕ, ਰਾਜਨੀਤਕ ਅਤੇ ਭਾਸ਼ਾ ਵਿਗਿਆਨਕ ਸਥਿਤੀਆਂ ਦੀ ਨਿਸ਼ਾਨਦੇਹੀ ਹੁੰਦੀ ਹੈ, **ਦੂਜਾ**, ਇਨ੍ਹਾਂ ਵਿਚ ਭਾਸ਼ਾ ਸਮੂਹ ਦੇ ਬੁਲਾਰਿਆਂ ਦੇ ਪ੍ਰਤੀਕਰਮ ਦੇ ਪੈਟਰਨ ਵੀ ਉਜਾਗਰ ਹੁੰਦੇ ਹਨ। ਇਨ੍ਹਾਂ ਦੋਹਾਂ ਨੂੰ ਆਧਾਰ ਬਣਾ ਕੇ ਭਵਿੱਖ ਦੀਆਂ ਚੁਣੌਤੀਆਂ ਨੂੰ ਉਲੀਕਣ ਦੀ ਪ੍ਰਕਿਰਿਆ ਸਹਿਜ ਹੋ ਜਾਂਦੀ ਹੈ। ਇਸ ਲਈ ਇੱਕੀਵੀਂ ਸਦੀ ਵਿਚ ਪੰਜਾਬੀ ਭਾਸ਼ਾ ਨੂੰ ਆਉਣ ਵਾਲੀਆਂ ਚੁਣੌਤੀਆਂ ਦੀ ਅੱਕਾਸੀ ਕਰਨ ਲਈ ਅਸੀਂ ਪੰਜਾਬੀ ਭਾਸ਼ਾ ਦੇ ਵਿਕਾਸ ਅਤੇ ਇਸਦੀ ਵਰਤਮਾਨ ਸਥਿਤੀ ਨੂੰ ਆਧਾਰ ਸਰੋਤ ਬਣਾ ਰਹੇ ਹਾਂ।

ਇੱਕੀਵੀਂ ਸਦੀ, ਵੀਹਵੀਂ ਸਦੀ ਦੇ ਅੰਤਿਮ ਦਹਾਕਿਆਂ ਵਿਚ ਹੋਏ ਸਮਾਜਕ, ਆਰਥਿਕ ਅਤੇ ਤਕਨਾਲੋਜੀ ਦੇ ਖੇਤਰ ਦੀਆਂ ਪ੍ਰਾਪਤੀਆਂ ਅਤੇ ਅਪ੍ਰਾਪਤੀਆਂ ਨਾਲ ਆਰੰਭ ਹੋਈ ਹੈ। ਭਵਿੱਖ ਵਿਚ ਇਹ ਵਿਕਾਸ ਕਿਸ ਦਿਸ਼ਾ ਵੱਲ ਜਾਵੇਗਾ, ਇਸ ਦੀ ਪੇਸ਼ੀਨਗੋਈ ਨਹੀਂ ਕੀਤੀ ਜਾ ਸਕਦੀ। ਇਸ ਦੇ ਬਾਵਜੂਦ ਸਮਾਜ ਵਿਗਿਆਨੀਆਂ ਨੇ ਇਸਦੇ ਸੰਭਾਵੀ ਪ੍ਰਭਾਵਾਂ

ਨੂੰ ਗਲੋਬੀਕਰਨ ਦਾ ਨਾਂ ਦਿੱਤਾ ਹੈ। ਗਲੋਬੀਕਰਨ ਦੇ ਅੰਤਰਗਤ ਕੇਵਲ ਇਕ ਧਰੁਵੀ ਰਾਜਨੀਤੀ ਦੀ ਉਪਜ, ਮੰਡੀ-ਸਭਿਆਚਾਰ ਹੀ ਨਹੀਂ ਆਉਂਦੇ ਬਲਕਿ ਸੂਚਨਾ ਤਕਨਾਲੋਜੀ ਨਿਰਧਾਰਤ ਮਾਨਵੀ ਸੋਚ ਵੀ ਹੈ। ਇਸ ਨੇ ਜਿੱਥੇ ਮਲਟੀਨੈਸ਼ਨਲ ਕੰਪਨੀਆਂ ਲਈ ਸਮੁੱਚੇ ਵਿਸ਼ਵ, ਵਿਸ਼ੇਸ਼ ਕਰਕੇ ਵਿਕਾਸਸ਼ੀਲ ਅਤੇ ਪੱਛੜੇ ਦੇਸ਼ਾਂ ਨੂੰ ਇਸਦੀ ਮੰਡੀ ਬਣਾਇਆ ਹੈ, ਉਥੇ ਇਨ੍ਹਾਂ ਲਈ ਕੰਪਿਊਟਰ ਅਤੇ ਸੈਟੇਲਾਈਟ ਤਕਨਾਲੋਜੀ ਦੀ ਮਦਦ ਨਾਲ ਬੇਲੋੜੀਆਂ ਤੇ ਵਾਧੂ ਜ਼ਰੂਰਤਾਂ ਨੂੰ 'ਮੁੱਢਲੀਆਂ ਲੋੜਾਂ' ਦੇ ਅਰਥ ਘੇਰੇ ਵਿਚ ਖੜ੍ਹਾ ਕਰ ਦਿੱਤਾ ਹੈ। ਸਿੱਟੇ ਵਜੋਂ ਇਨ੍ਹਾਂ ਦੇਸ਼ਾਂ ਦੇ ਸਾਧਾਰਨ ਵਿਅਕਤੀ ਦੀਆਂ ਬੁਨਿਆਦੀ ਲੋੜਾਂ ਦਾ ਘੇਰਾ ਉਸ ਨੂੰ ਵਿਸ਼ਾਲ ਹੋ ਗਿਆ ਜਾਪਦਾ ਹੈ। ਏਸੇ ਲਈ ਬੀਤੇ ਹੋਏ ਕੱਲ੍ਹ ਵਿਚ ਆਯਾਸ਼ੀ ਦੇ ਘੇਰੇ ਵਿਚ ਆਉਣ ਵਾਲੀ ਹਰ ਚੀਜ਼ ਇਸ ਮਨੁੱਖ ਦੀ ਬੁਨਿਆਦੀ ਲੋੜ ਬਣਦੀ ਜਾ ਰਹੀ ਹੈ। ਗਲੋਬੀਕਰਨ ਦੇ ਮੰਡੀ ਸਭਿਆਚਾਰ ਦੀ ਇਹ ਸਭ ਤੋਂ ਵੱਡੀ ਪ੍ਰਾਪਤੀ ਵੀ ਹੈ, ਸ਼ਾਇਦ ਇਹੋ ਹੀ ਇਸਦਾ ਪ੍ਰਯੋਜਨ ਸੀ। ਵਿਕਾਸਸ਼ੀਲ ਦੇਸ਼ਾਂ ਉੱਤੇ ਇਸਦੇ ਮਾਰੂ ਪ੍ਰਭਾਵਾਂ ਤੋਂ ਆਗੂ, ਅਰਥ-ਸ਼ਾਸਤਰੀ ਅਤੇ ਬੁੱਧੀਜੀਵੀ ਸਾਰੇ ਹੀ ਵਾਕਿਫ਼ ਹਨ। ਗਲੋਬੀਕਰਨ ਦੀ ਇਹ ਪ੍ਰਕਿਰਿਆ ਭਾਵੇਂ ਅੰਤਰਰਾਸ਼ਟਰੀ ਰਾਜਨੀਤਕ ਸਥਿਤੀਆਂ ਦੀ ਉਪਜ ਹੈ ਪਰ ਸਾਡੇ ਦੇਸ਼ਾਂ ਵਿਚ ਇਹ 1991 ਦੀਆਂ ਆਰਥਿਕ ਮਜਬੂਰੀਆਂ ਦੀ ਆੜ ਵਿਚ ਦਾਖ਼ਲ ਹੋਈ। ਸਮਾਜ ਦੇ ਪ੍ਰਬੰਧ ਨੂੰ ਗਤੀਸ਼ੀਲ ਰੱਖਣ ਵਾਲੇ ਵਿਅਕਤੀਆਂ ਦਾ ਇਸ ਬਾਰੇ ਪ੍ਰਤੀਕਰਮ ਕਈ ਤਰ੍ਹਾਂ ਦਾ ਹੈ:



- *ਸਾਡਾ ਟੀਚਾ ਸਪੱਸ਼ਟ ਹੈ, ਅਸੀਂ ਭਾਰਤ ਦੇ ਹੱਕ ਵਿਚ ਗਲੋਬੀਕਰਨ ਨੂੰ ਅਪਣਾਵਾਂਗੇ... ਸਾਨੂੰ ਇਸਦੇ ਫ਼ਾਇਦਿਆਂ ਨੂੰ ਆਮ ਲੋਕਾਂ ਤਕ ਪਹੁੰਚਾਉਣਾ ਪਵੇਗਾ। ਇਸ ਲਈ ਜ਼ਰੂਰੀ ਹੈ ਕਿ ਅਸੀਂ ਪਰਿਵਰਤਨ ਦੀ ਇਸ ਪ੍ਰਕਿਰਿਆ ਬਾਰੇ ਵਧੇਰੇ ਸੰਵੇਦਨਸ਼ੀਲ ਹੋਈਏ।*[1]
- *ਭਾਰਤ ਅੱਜ ਗਲੋਬੀਕਰਨ ਦੀ ਚਿੰਤਾ ਦਾ ਸ਼ਿਕਾਰ ਹੈ... ਕਾਰਪੋਰੇਟ ਇੰਡੀਆ ਵਿਚ ਵਧੇਰੇ ਲੋਕਾਂ ਨੂੰ ਸਥਾਨਕ ਮੰਡੀ ਉੱਤੇ ਆਪਣਾ ਨਿਯੰਤਰਨ ਗੁਆ ਲੈਣ ਦਾ ਡਰ ਹੈ... ਮਜ਼ਦੂਰਾਂ ਲਈ ਗਲੋਬੀਕਰਨ ਦਾ ਭਾਵ ਹੈ, ਨੌਕਰੀਆਂ ਦੀ ਅਸੁਰੱਖਿਆ... ਕਿਸਾਨਾਂ ਲਈ ਇਸ ਨੇ ਰਾਖਵੀਂ ਮੰਡੀ ਦੀ ਸਹੂਲਤ ਨੂੰ ਖ਼ਤਮ ਕਰਨਾ ਸ਼ੁਰੂ ਕਰ ਦਿੱਤਾ ਹੈ... ਅਫ਼ਸਰਸ਼ਾਹੀ, ਬੁੱਧੀਜੀਵੀ ਤੇ ਹੋਰ ਛੋਟੇ-ਛੋਟੇ ਵਰਗ ਗਲੋਬੀਕਰਨ ਦੀ ਹਮਾਇਤ ਕਰਨ ਤੋਂ ਸੰਕੋਚ ਕਰਦੇ ਹਨ ਕਿਉਂਕਿ ਉਨ੍ਹਾਂ ਨੂੰ ਆਪੋ-ਆਪਣੀਆਂ ਛੋਟੀਆਂ-ਛੋਟੀਆਂ ਸਲਤਨਤਾਂ ਖੁੱਸ ਜਾਣ ਦਾ ਡਰ ਹੈ... ਭਾਰਤ ਕੋਲ ਕੋਈ ਚਾਰਾ ਨਹੀਂ। ਉਸ ਨੂੰ ਗਲੋਬਲ ਆਰਥਿਕਤਾ ਦੇ ਯਥਾਰਥ ਨੂੰ ਸਵੀਕਾਰ ਕਰਨਾ ਹੀ ਪਵੇਗਾ।*[2]
- *ਬੇਸ਼ਕ ਵਪਾਰ ਦਾ ਗਲੋਬੀਕਰਨ ਸਾਡੇ ਲਈ ਸੁਨਹਿਰੀ ਮੌਕਾ ਹੈ ਪਰ ਪੂੰਜੀ (ਕੈਪੀਟਲ) ਦਾ ਗਲੋਬੀਕਰਨ ਸਾਡੇ ਲਈ ਧੋਖੇ ਵਾਲਾ ਸੌਦਾ ਹੋ ਸਕਦਾ ਹੈ। ਅਸਲ ਵਿਚ ਗਲੋਬੀਕਰਨ ਦਾ ਇਹ ਇਕ ਖ਼ਤਰਨਾਕ ਪਹਿਲੂ ਹੈ ਕਿ ਪੂੰਜੀ ਤਾਂ ਇਕ ਦੇਸ਼ ਤੋਂ ਦੂਜੇ ਦੇਸ਼ ਵਿਚ ਲਿਜਾਈ ਜਾ ਸਕਦੀ ਹੈ, ਜਦਕਿ ਲੋਕਾਂ ਉੱਤੇ ਇਕ ਦੇਸ਼ ਤੋਂ ਦੂਜੇ ਦੇਸ਼ ਜਾਣ ਲਈ ਰੁਕਾਵਟਾਂ ਹਨ। ਪੂੰਜੀ ਲਈ ਤਾਂ ਇਹ ਖੁੱਲ੍ਹ ਹੈ ਕਿ ਵਧੇਰੇ ਲਾਭ ਦੀ ਤਲਾਸ਼ ਵਿਚ*

*ਕਿਸੇ ਵੀ ਦੇਸ਼ ਨੂੰ ਮੰਡੀ ਵਜੋਂ ਅਪਨਾ ਸਕਦੀ ਹੈ ਜਦਕਿ ਲੋਕ ਦੇਸ਼ਾਂ ਦੀਆਂ ਰਾਜਨੀਤਕ ਅਤੇ ਭੂਗੋਲਿਕ ਹੱਦਬੰਦੀਆਂ ਵਿਚ ਜਕੜੇ ਰਹਿਣਗੇ। ਗਲੋਬੀਕਰਨ ਪੂੰਜੀ ਦੇ ਹਿਤਾਂ ਦੀ ਪੂਰਤੀ ਕਰਦਾ ਹੈ ਪਰ ਸਾਧਾਰਨ ਲੋਕਾਂ ਦੇ ਹਿਤਾਂ ਨੂੰ ਤਿਲਾਂਜਲੀ ਦੇ ਦਿੰਦਾ ਹੈ। ਇਸੇ ਕਰਕੇ 90% ਵਿਕਾਸਸ਼ੀਲ ਦੇਸ਼ ਗ਼ਰੀਬ ਹੋ ਰਹੇ ਹਨ। ਲੈਟਿਨ ਅਮਰੀਕਾ ਇਸਦੀ ਮਿਸਾਲ ਹੈ... ਇਸ ਲਈ ਸਾਡੇ ਕੋਲ ਗਲੋਬੀਕਰਨ ਜਾਂ ਨਾ ਗਲੋਬੀਕਰਨ ਦਾ ਮਸਲਾ ਨਹੀਂ ਕਿਉਂਕਿ ਗਲੋਬੀਕਰਨ ਦੀ ਪ੍ਰਕਿਰਿਆ ਤਾਂ ਸ਼ੁਰੂ ਹੋ ਚੁੱਕੀ ਹੈ... ਅੱਜ ਦਾ ਭਾਰਤ ਬਰਤਾਨਵੀ ਬਸਤੀਵਾਦੀਆਂ ਦੇ ਗ਼ੁਲਾਮੀ ਦੇ ਇਤਿਹਾਸ ਨੂੰ ਨਹੀਂ ਦੁਹਰਾਵੇਗਾ ਪਰ ਇਸਦਾ ਸਿਹਰਾ ਉਨ੍ਹਾਂ ਲੋਕਾਂ ਸਿਰ ਹੋਵੇਗਾ ਜੋ ਮੰਤਰੀਆਂ ਅਤੇ ਅਫ਼ਸਰਸ਼ਾਹੀ ਦੁਆਰਾ ਦੇਸ਼ ਨੂੰ ਵੇਚਣ ਦਾ ਵਿਰੋਧ ਕਰਨਗੇ...* [8]

ਉਪਰੋਕਤ ਹਵਾਲਿਆਂ ਤੋਂ ਸਪਸ਼ਟ ਹੈ ਕਿ ਸਾਡੇ ਸਮਾਜ ਦੀ ਅਗਵਾਈ ਕਰਨ ਵਾਲੇ ਨੇਤਾ ਅਤੇ ਬੁੱਧੀਜੀਵੀ ਗਲੋਬੀਕਰਨ ਦੀ ਪ੍ਰਕਿਰਿਆ ਬਾਰੇ ਮਰਜ਼ੀ ਜਾਂ ਮਜਬੂਰੀ ਅਧੀਨ ਜੋ ਵੀ ਪ੍ਰਚਾਰ, ਪ੍ਰਸਾਰ ਅਤੇ ਪ੍ਰਤੀਕਰਮ ਕਰ ਰਹੇ ਹਨ, ਉਹ ਸਾਡੇ ਲਈ ਇਕ ਅਤੀ ਮਹੱਤਵਪੂਰਨ ਸੂਚਨਾ ਸੰਚਾਰਿਤ ਕਰ ਰਿਹਾ ਹੈ। ਇਸ ਤੋਂ ਸਾਨੂੰ ਸਪੱਸ਼ਟ ਹੋ ਜਾਣਾ ਚਾਹੀਦਾ ਹੈ ਕਿ ਅਸੀਂ ਪਰਿਵਰਤਨ ਦੇ ਦੌਰ ਵਿਚੋਂ ਗੁਜ਼ਰ ਰਹੇ ਹਾਂ। ਇੱਕੀਵੀਂ ਸਦੀ ਦਾ ਆਰੰਭ ਨਾ ਸਾਡੇ ਲਈ ਸਿਰਫ਼ ਨਵੇਂ ਆਰਥਿਕ ਪ੍ਰਬੰਧ ਦਾ ਉਦੈ ਕਰਦਾ ਹੈ ਬਲਕਿ ਸੂਚਨਾ ਤਕਨਾਲੋਜੀ ਦਾ ਵਿਕਾਸ ਵੀ ਨਾਲ ਲੈ ਆਇਆ ਹੈ। ਕੰਪਿਊਟਰ, ਸੈਟੇਲਾਈਟ ਅਤੇ ਹੋਰ ਸਾਰੀਆਂ ਸੰਬੰਧਿਤ ਸੰਚਾਰ ਤਕਨੀਕਾਂ ਵਿਸ਼ਵ ਪੱਧਰ 'ਤੇ ਭਾਈਚਾਰੇ ਨੂੰ ਆਪਸੀ ਸੰਪਰਕ ਵਿਚ ਲਿਆ ਰਹੀਆਂ ਹਨ। ਸੂਚਨਾ ਦਾ ਸੁਤੰਤਰ ਆਦਾਨ-ਪ੍ਰਦਾਨ, ਇਕ ਦੇਸ਼ ਦੇ ਇਕ ਕੋਨੇ ਵਿਚ ਵਾਪਰਨ ਵਾਲੀਆਂ ਕੁਦਰਤੀ ਅਤੇ ਮਾਨਵੀ ਘਟਨਾਵਾਂ ਦੀ ਸੋਝੀ, ਸਾਰੇ ਵਿਸ਼ਵ ਵਿਚ ਫੈਲਾਅ ਦਿੰਦਾ ਹੈ। ਇਸ ਸੋਝੀ ਦੀ ਪ੍ਰਕਿਰਤੀ ਸਾਰੇ ਸਮਾਜਾਂ ਲਈ ਸਮਾਨ ਸੰਭਾਵਨਾਵਾਂ ਨਹੀਂ ਸਿਰਜਦੀ। ਵਿਕਾਸਸ਼ੀਲ ਦੇਸ਼ਾਂ ਦੇ ਬੋਧ ਅਤੇ ਵਿਹਾਰ ਦਾ ਅਨਿਯੰਤਰਿਤ ਸੰਚਾਰ ਅਵਿਕਸਤ ਅਤੇ ਵਿਕਾਸਸ਼ੀਲ ਦੇਸ਼ਾਂ ਦੇ ਬੁਲਾਰਿਆਂ ਨੂੰ ਚਕਾਚੌਂਧ ਕਰ ਰਿਹਾ ਹੈ। ਇਸ ਦੇ ਸਿੱਟੇ ਵਜੋਂ ਭਵਿੱਖ ਵਿਚ ਸਾਡੀਆਂ ਭਾਸ਼ਾਵਾਂ ਅਤੇ ਭਾਸ਼ਾ ਸਮੂਹ ਦੇ ਬੁਲਾਰਿਆਂ ਦੀਆਂ ਸੰਭਾਵੀ ਸਥਿਤੀਆਂ ਸਾਡੀ ਵਰਤਮਾਨ ਚਿੰਤਾ ਦਾ ਕੇਂਦਰ-ਬਿੰਦੂ ਹਨ। ਇਸੇ ਲਈ ਇੱਕੀਵੀਂ ਸਦੀ ਵਿਚ 'ਸਿੱਖਾਂ ਨੂੰ ਦਰਪੇਸ਼ ਚੁਣੌਤੀਆਂ' ਇਸੇ ਸੋਚ ਦਾ ਹੀ ਸਿੱਟਾ ਹੈ। ਸਿੱਖਾਂ ਦੀ ਭਾਸ਼ਾਈ ਸਮੂਹ ਵਜੋਂ ਭਾਸ਼ਾ ਨੂੰ ਪੰਜਾਬੀ ਦਾ ਨਾਂ ਦਿੱਤਾ ਗਿਆ ਹੈ। ਹਾਲਾਂ ਕਿ ਪੰਜਾਬੀ ਭਾਸ਼ਾ ਸਮੂਹ ਵਿਚ ਸਿੱਖਾਂ ਤੋਂ ਇਲਾਵਾ ਹਿੰਦੂ, ਮੁਸਲਮਾਨ, ਈਸਾਈ ਆਦਿ ਬਹੁਤ ਸਾਰੇ ਧਾਰਮਿਕ ਫ਼ਿਰਕਿਆਂ ਦੇ ਮੈਂਬਰ ਆ ਜਾਂਦੇ ਹਨ। ਇੱਕੀਵੀਂ ਸਦੀ ਵਿਚ ਚੁਣੌਤੀਆਂ ਅਸਲ ਵਿਚ ਸਾਡੀ ਆਪਣੇ ਭਵਿੱਖ ਬਾਰੇ ਚਿੰਤਾ ਹੈ। ਇਨ੍ਹਾਂ ਦੀ ਆਕਾਸੀ ਦਾ ਦੋਹਰਾ ਪ੍ਰਯੋਜਨ ਹੈ। **ਇਕ** ਤਾਂ ਅਸੀਂ ਇਸ ਨਾਲ ਆਪਣੇ ਸਮੂਹ ਦੇ ਸਾਥੀਆਂ ਨੂੰ ਇਸ ਸੰਬੰਧੀ ਭਵਿੱਖ ਦੀਆਂ ਸੰਭਾਵਨਾਵਾਂ ਤੋਂ ਸੁਚੇਤ ਕਰਨਾ ਚਾਹੁੰਦੇ ਹਾਂ ਅਤੇ **ਦੂਜਾ** ਆਪਣੇ ਸਮੂਹ ਦੇ ਬੁਲਾਰਿਆਂ ਨੂੰ ਇਨ੍ਹਾਂ ਚੁਣੌਤੀਆਂ ਦਾ ਸਾਹਮਣਾ ਕਰਨ ਦੇ ਸਮਰੱਥ ਹੋਣ ਦਾ ਬੋਧ ਵੀ ਪ੍ਰਦਾਨ ਕਰ ਰਹੇ ਹਾਂ। ਵੈਸੇ ਭਵਿੱਖ ਦੀ ਅੱਕਾਸੀ ਵਰਤਮਾਨ ਦੀ ਬੇਵਸੀ ਵਿਚੋਂ

ਪੈਦਾ ਹੁੰਦੀ ਹੈ। ਇਸ ਨਾਲ ਮਨੁੱਖ ਆਪਣੀ ਬੇਵਸੀ ਨੂੰ ਉੱਜਲੇ ਭਵਿੱਖ ਦੀ ਆਸ ਵਿਚ ਬਦਲਣ ਲਈ ਯਤਨਸ਼ੀਲ ਹੁੰਦਾ ਹੈ। ਭਵਿੱਖ ਦੀ ਅੱਕਾਸੀ ਹਮੇਸ਼ਾ ਵਰਤਮਾਨ ਦੇ ਵਿਰੋਧਾਂ ਵਿਚੋਂ ਉਪਜਦੀ ਹੈ। ਇਹ ਵਿਰੋਧ ਇਕ ਤਾਂ ਵਿਰਸੇ ਵਿਚੋਂ ਮਿਲਦੇ ਹਨ ਅਤੇ ਦੂਜਾ ਤਤਕਾਲਿਕ ਸਥਿਤੀਆਂ ਦੀ ਸਿਰਜਨਾ ਵੀ ਹੁੰਦੇ ਹਨ। ਇਸ ਲਈ ਅਸੀਂ ਸਮਝਦੇ ਹਾਂ ਕਿ ਪੰਜਾਬੀ ਭਾਸ਼ਾ ਨੂੰ ਭਵਿੱਖ ਵਿਚ ਆਉਣ ਵਾਲੀਆਂ ਸੰਭਾਵੀ ਚੁਣੌਤੀਆਂ ਦੀ ਨਿਸ਼ਾਨਦੇਹੀ ਕਰਨ ਲਈ, ਪੰਜਾਬੀ ਭਾਸ਼ਾ ਦੀ ਵਰਤੋਂ ਦੇ ਇਤਿਹਾਸ ਅਤੇ ਇਸ ਦੇ ਵਰਤਮਾਨ ਵਰਤਾਰੇ ਨੂੰ ਆਧਾਰ ਬਣਾਇਆ ਜਾ ਸਕਦਾ ਹੈ। ਇੱਕੀਵੀਂ ਸਦੀ ਵਿਚ ਸੰਭਾਵੀ ਸਥਿਤੀਆਂ ਨੂੰ ਤਾਂ ਕੇਵਲ ਕਿਆਸਿਆ ਜਾ ਸਕਦਾ ਹੈ ਪਰ ਪਰਿਵਰਤਨ ਪ੍ਰਤਿ ਪੰਜਾਬੀ ਭਾਸ਼ਾ ਅਤੇ ਪੰਜਾਬੀ ਭਾਸ਼ਾ ਸਮੂਹ ਦੇ ਪ੍ਰਤੀਕਰਮ ਨੂੰ ਇਤਿਹਾਸਕ ਪਰਿਪੇਖ ਵਿਚ ਸਪੱਸ਼ਟ ਤੌਰ ਤੇ ਉਲੀਕਿਆ ਜਾ ਸਕਦਾ ਹੈ। ਇਸ ਲਈ ਹਥਲੇ ਪਰਚੇ ਵਿਚ ਅਸੀਂ ਵਿਰਾਸਤ ਵਿਚ ਪ੍ਰਾਪਤ ਭਾਸ਼ਾਈ ਪ੍ਰਤੀਕਰਮ ਦੇ ਪੈਟਰਨਾਂ ਦੇ ਆਧਾਰ 'ਤੇ ਭਵਿੱਖ ਦੀਆਂ ਸੰਭਾਵੀ ਚੁਣੌਤੀਆਂ ਬਾਰੇ ਸਥਾਨਕ ਦ੍ਰਿਸ਼ਟੀਕੋਣ ਨੂੰ ਉਲੀਕਣ ਦਾ ਯਤਨ ਕਰ ਰਹੇ ਹਾਂ।

ਸਮਾਜ ਦੇ ਪ੍ਰਸੰਗ ਵਿਚ ਮਨੁੱਖੀ ਭਾਸ਼ਾ ਦੇ ਵਜੂਦ ਤੇ ਵਰਤਾਰੇ ਦੇ ਕਈ ਪਹਿਲੂ ਹਨ: ਸਾਧਾਰਨ ਬੋਲਚਾਲ, ਸਾਹਿਤ ਸਿਰਜਨਾ, ਸਿੱਖਿਆ ਦਾ ਮਾਧਿਅਮ, ਪ੍ਰਬੰਧ ਤੇ ਪ੍ਰਸ਼ਾਸਨ ਦੀ ਰਾਜ ਭਾਸ਼ਾ, ਪਹਿਲੀ ਜਾਂ ਦੂਜੀ/ਵਿਦੇਸ਼ੀ ਭਾਸ਼ਾ, ਸੰਚਾਰ, ਪ੍ਰਚਾਰ ਤੇ ਪ੍ਰਸਾਰ ਦੀ ਭਾਸ਼ਾ ਆਦਿ। ਸਾਧਾਰਨ ਬੋਲਚਾਲ ਬਾਕੀ ਸਾਰੇ ਭਾਸ਼ਾਈ ਰੂਪਾਂ ਦਾ ਆਧਾਰ ਸਰੋਤ ਹੁੰਦੀ ਹੈ। ਇਕ ਭਾਸ਼ਾ ਸਮੂਹ ਦੀ ਭਾਸ਼ਾ ਦੀ ਬੋਲਚਾਲ ਦੀ ਮਹੱਤਤਾ ਸਮੂਹ ਕੇਂਦਰਿਤ ਤਾਂ ਹਮੇਸ਼ਾ ਹੀ ਰਹਿੰਦੀ ਹੈ ਪਰ ਅੰਤਰ-ਸਮੂਹੀ ਸਥਿਤੀਆਂ ਵਿਚ ਇਸਦਾ ਸਥਾਨ ਭਾਸ਼ਾ ਸਮੂਹ ਦੇ ਬੁਲਾਰਿਆਂ ਦੀਆਂ ਸਮਾਜਕ, ਭੂਗੋਲਿਕ ਅਤੇ ਰਾਜਨੀਤਕ ਸਥਿਤੀਆਂ ਉੱਤੇ ਆਧਾਰਿਤ ਹੁੰਦਾ ਹੈ। ਏਸੇ ਲਈ ਮੁਗ਼ਲ ਧਾੜਵੀਆਂ ਨਾਲ ਆਏ ਸੂਫ਼ੀ ਸੰਤਾਂ ਅਤੇ ਬਰਤਾਨਵੀ ਬਸਤੀਵਾਦੀਆਂ ਨਾਲ ਆਏ ਈਸਾਈ ਪਾਦਰੀਆਂ ਨੂੰ ਭਾਰਤ ਦੀਆਂ ਖੇਤਰੀ ਭਾਸ਼ਾਵਾਂ ਅਤੇ ਇਲਾਕੇ ਦੇ ਬੁਲਾਰਿਆਂ ਦੀ ਭਾਸ਼ਾ, ਸਮਾਜ ਅਤੇ ਸੋਚ ਨੂੰ ਆਪਣੇ ਧਿਆਨ ਦਾ ਕੇਂਦਰ ਬਣਾਉਣਾ ਪਿਆ। ਇਤਿਹਾਸਕ ਪਰਿਪੇਖ ਵਿਚ ਸੂਫ਼ੀ ਸੰਤਾਂ ਨੇ ਪੰਜਾਬੀ ਦੀਆਂ ਉਪਭਾਸ਼ਾਵਾਂ ਨੂੰ ਆਪਣੀ ਸਾਹਿਤ ਸਿਰਜਣਾ ਅਤੇ ਇਸਲਾਮੀ ਪ੍ਰਚਾਰ ਦਾ ਮਾਧਿਅਮ ਬਣਾਇਆ, ਜਦਕਿ ਤਤਕਾਲਿਕ ਸਾਹਿਤਕ ਪਰੰਪਰਾ ਵਿਚ ਬ੍ਰਜ ਕੇਂਦਰਿਤ ਖੇਤਰੀ ਭਾਸ਼ਾਵਾਂ ਸਾਧ-ਭਾਸ਼ਾ ਦੇ ਰੂਪ ਵਿਚ ਪ੍ਰਵਾਨਿਤ ਮਾਧਿਅਮ ਵਜੋਂ ਵਰਤੀਆਂ ਜਾ ਰਹੀਆਂ ਸਨ। ਸੂਫ਼ੀ ਸੰਤਾਂ ਨੂੰ ਮੁਗ਼ਲ ਸਰਕਾਰ ਦੀ ਰਸਮੀ ਪੱਧਰ 'ਤੇ ਸਰਕਾਰੀ ਸਰਪ੍ਰਸਤੀ ਭਾਵੇਂ ਪ੍ਰਾਪਤ ਨਾ ਹੋਵੇ ਪਰ ਉਹ ਤਤਕਾਲਿਕ ਸ਼ਾਸਕਾਂ ਦੀ ਨਿਰਧਾਰਤ ਨੀਤੀ ਅਨੁਸਾਰ ਹੀ ਵਿਚਰਦੇ ਰਹੇ। ਧਾੜਵੀਆਂ ਦੇ ਰੂਪ ਵਿਚ ਏਥੇ ਆ ਕੇ ਬਣੇ ਸ਼ਾਸਕ ਵੱਧ ਤੋਂ ਵੱਧ ਸਾਧਾਰਨ ਲੋਕਾਂ ਦੇ ਸੰਪਰਕ ਵਿਚ ਆਉਣਾ ਚਾਹੁੰਦੇ ਸਨ। ਪ੍ਰਚੱਲਿਤ ਸਾਧ-ਭਾਸ਼ਾ ਸਾਧਾਰਨ ਅਤੇ ਸਾਧ ਮਨੁੱਖ ਵਿਚ ਵਖਰੇਵਾਂ ਸਥਾਪਤ ਕਰ ਚੁੱਕੀ ਸੀ। ਇਸ ਲਈ ਸੂਫ਼ੀਆਂ ਰਾਹੀਂ ਇਨ੍ਹਾਂ ਸ਼ਾਸਕਾਂ ਨੇ ਲੋਕਾਂ ਦੇ ਸੰਪਰਕ ਵਿਚ ਆਉਣ ਲਈ ਨਾ ਸਿਰਫ਼ ਖੇਤਰੀ ਭਾਸ਼ਾਵਾਂ ਨੂੰ ਬਲਕਿ ਇਨ੍ਹਾਂ ਦੀਆਂ ਵੀ ਉਪਭਾਸ਼ਾਵਾਂ ਨੂੰ, ਮਾਧਿਅਮ ਵਜੋਂ ਅਪਣਾਇਆ।

ਵੈਸੇ ਸਾਧ-ਭਾਸ਼ਾ ਅਤੇ ਸੂਫ਼ੀਆਂ ਦੀ ਭਾਸ਼ਾ ਵਿਚ ਇਕ ਸਾਂਝਾ ਗੁਣ ਸੀ। ਸਾਧ-ਭਾਸ਼ਾ ਬਹੁ-ਭਾਸ਼ਾਈ ਪ੍ਰਕਿਰਤੀ ਵਾਲੀ ਸੀ ਅਤੇ ਸੂਫ਼ੀਆਂ ਦੀ ਭਾਸ਼ਾ ਬਹੁ ਉਪਭਾਸ਼ਾਈ ਪ੍ਰਕਿਰਤੀ ਵਾਲੀ। ਸਿੱਟੇ ਵਜੋਂ ਸੂਫ਼ੀ ਨਾ ਸਿਰਫ਼ ਪੰਜਾਬੀਆਂ ਨੂੰ ਇਸਲਾਮ ਅਤੇ ਮੁਗ਼ਲ ਸਰਕਾਰ ਦੇ ਨੇੜੇ ਲੈ ਆਏ ਬਲਕਿ ਧਾੜਵੀਆਂ ਦੇ ਰੂਪ ਵਿਚ ਆਏ ਮੁਗ਼ਲਾਂ ਅਤੇ ਇਸਲਾਮ ਨੂੰ ਏਥੋਂ ਦੇ ਬਹੁ-ਭਾਸ਼ਾਈ ਸਮਾਜ ਵਿਚ ਇਕ ਪ੍ਰਭਾਵਸ਼ਾਲੀ ਵਰਗ ਵਜੋਂ ਸਥਾਪਤ ਕਰਨ ਵਿਚ ਵੀ ਕਾਮਯਾਬ ਹੋਏ। ਪੰਜਾਬੀ ਦੀਆਂ ਉਪਭਾਸ਼ਾਵਾਂ ਨੂੰ ਸੂਫ਼ੀ ਸੰਤਾਂ ਨੇ ਆਪਣੀਆਂ ਰਚਨਾਵਾਂ ਲਈ ਵਰਤ ਕੇ ਇਕ ਸ਼ਕਤੀਸ਼ਾਲੀ ਮਾਧਿਅਮ ਦਾ ਰੂਪ ਦਿੱਤਾ। ਇਸ ਦਾ ਪ੍ਰਭਾਵ ਅਗਲੀਆਂ ਕਈ ਸਦੀਆਂ ਵਿਚ ਵੇਖਿਆ ਜਾ ਸਕਦਾ ਹੈ। ਇਸਲਾਮੀ ਰੰਗਣ ਵਾਲਾ ਕਿੱਸਾ-ਸਾਹਿਤ ਅਤੇ ਪੰਜਾਬੀ ਵਿਚ ਸਿਰਜਿਆ ਸੂਫ਼ੀ-ਸਾਹਿਤ ਤਤਕਾਲਿਕ ਸਾਧ-ਭਾਸ਼ਾ ਪਰੰਪਰਾ ਲਈ ਇਕ ਬਹੁਤ ਵੱਡੀ ਚੁਣੌਤੀ ਬਣਿਆ। ਸਿੱਟੇ ਵਜੋਂ ਸਮਕਾਲੀ ਗੁਰਬਾਣੀ ਅਤੇ ਸਿੱਖ-ਸਾਹਿਤ ਦੇ ਬ੍ਰਜ ਆਧਾਰਿਤ ਇਸ ਪਰੰਪਰਾਈ ਮਿਆਰੀ ਰੂਪ ਨੂੰ ਅਪਨਾਉਣ ਦੇ ਬਾਵਜੂਦ ਇਹ ਪਰੰਪਰਾ ਸਾਧ-ਭਾਸ਼ਾ ਸਾਧਾਰਨ ਪੰਜਾਬੀਆਂ ਵਿਚ ਪ੍ਰਚੱਲਿਤ ਨਾ ਹੋ ਸਕੀ। ਇਸੇ ਲਈ ਪੰਜਾਬੀ ਦਾ ਅਜੋਕਾ ਮਿਆਰੀ ਰੂਪ ਵੀ ਸੂਫ਼ੀਆਂ ਦੁਆਰਾ ਵਰਤੇ ਉਪਭਾਸ਼ਾਈ ਮਾਧਿਅਮ ਉੱਤੇ ਆਧਾਰਿਤ ਹੈ। ਇਸ ਤੱਥ ਤੋਂ ਇਕ ਅੰਤਰ-ਦ੍ਰਿਸ਼ਟੀ ਇਹ ਵੀ ਮਿਲਦੀ ਹੈ ਕਿ ਬ੍ਰਜ-ਭਾਸ਼ਾ ਆਧਾਰਿਤ ਵਸ਼ਿਸ਼ਟ ਭਾਸ਼ਾਈ ਮਾਧਿਅਮ ਦੇ ਮੁਕਾਬਲੇ ਲੋਕ-ਮੁਖੀ ਉਪਭਾਸ਼ਾਈ ਮਾਧਿਅਮ ਵਧੇਰੇ ਸ਼ਕਤੀਸ਼ਾਲੀ ਰਹਿੰਦਾ ਹੈ।

ਮੁਗ਼ਲਾਂ ਤੋਂ ਬਾਅਦ ਬਰਤਾਨਵੀ ਬਸਤੀਵਾਦੀ ਆਏ। ਉਨ੍ਹਾਂ ਨੇ ਸੁਚੇਤ ਪੱਧਰ 'ਤੇ ਸਪੱਸ਼ਟ ਭਾਸ਼ਾ ਨੀਤੀ ਅਪਣਾਈ। ਨਿਯੰਤਰਨ ਅਧੀਨ ਆਉਣ ਵਾਲੇ ਅਤੇ ਆ ਚੁੱਕੇ ਖੇਤਰਾਂ ਦੀ ਭਾਸ਼ਾ ਦੇ ਸਿੱਖਣ ਅਤੇ ਸਿਖਾਉਣ ਨੂੰ ਉਨ੍ਹਾਂ ਨੇ ਮਹੱਤਵਪੂਰਨ ਸਥਾਨ ਦਿੱਤਾ। ਖੇਤਰੀ ਭਾਸ਼ਾਵਾਂ ਦਾ ਸਰਵੇਖਣ, ਇਨ੍ਹਾਂ ਦੀਆਂ ਵਿਆਕਰਨਾਂ ਅਤੇ ਕੋਸ਼ਾਂ ਦੀ ਰਚਨਾ, ਇਨ੍ਹਾਂ ਦੇ ਸਿੱਖ-ਸਿਖਾਉਣ ਲਈ ਅਧਿਆਪਨ ਦਾ ਪ੍ਰਬੰਧ, ਰਸਮੀ ਸਿੱਖਿਆ ਪ੍ਰਣਾਲੀ ਆਦਿ ਉਨ੍ਹਾਂ ਦੀ ਇਸ ਨੀਤੀ ਦਾ ਹੀ ਸਿੱਟਾ ਸਨ। ਮੁਗ਼ਲਾਂ ਦੇ ਉਲਟ ਉਨ੍ਹਾਂ ਨੇ ਭਾਸ਼ਾ ਨੀਤੀ ਨੂੰ ਲਾਗੂ ਕਰਨ ਦਾ ਕੰਮ ਅਚੇਤ ਪੱਧਰ ਤੇ ਨਹੀਂ ਰਹਿਣ ਦਿੱਤਾ। ਇਸੇ ਲਈ ਈਸਾਈ ਪਾਦਰੀ ਅਤੇ ਮਿਸ਼ਨਰੀ ਅਗਾਊਂ ਵਿਉਂਤੀ ਨੀਤੀ ਅਨੁਸਾਰ ਅਧਿਕਾਰ ਅਧੀਨ ਖੇਤਰ ਦੀਆਂ ਭਾਸ਼ਾਵਾਂ/ਉਪਭਾਸ਼ਾਵਾਂ ਨੂੰ ਪ੍ਰੋਖ ਪੱਧਰ 'ਤੇ ਆਪਣੇ ਅਧਿਐਨ ਦਾ ਕੇਂਦਰ ਬਣਾਉਂਦੇ ਹਨ। ਉਹ ਬਾਕਾਇਦਾ ਇਕ ਨਿਰਧਾਰਤ ਯੋਜਨਾ ਅਧੀਨ ਵਿਆਕਰਨਾਂ ਅਤੇ ਕੋਸ਼ਾਂ ਦੀ ਰਚਨਾ ਕਰਦੇ ਹਨ। ਉਨ੍ਹਾਂ ਦੇ ਇਨ੍ਹਾਂ ਨਿਯੰਤਰਿਤ ਯਤਨਾਂ ਦੀ ਝਲਕ ਪੰਜਾਬੀ ਭਾਸ਼ਾ ਵਿਚ ਵੀ ਵੇਖੀ ਜਾ ਸਕਦੀ ਹੈ ਨਾ ਸਿਰਫ਼ ਪੰਜਾਬੀ ਦਾ ਪਹਿਲਾ ਵਿਆਕਰਨ ਅਤੇ ਕੋਸ਼ ਇਨ੍ਹਾਂ ਬਰਤਾਨਵੀ ਯਤਨਾਂ ਸਦਕਾ ਸਿਰਜਿਆ ਗਿਆ ਬਲਕਿ ਪੰਜਾਬੀ ਭਾਸ਼ਾ ਦੀ ਰਸਮੀ ਪੱਧਰ 'ਤੇ ਪੜ੍ਹਾਈ ਦਾ ਪ੍ਰਬੰਧ ਵੀ ਇਨ੍ਹਾਂ ਈਸਾਈ ਮਿਸ਼ਨਰੀਆਂ ਦੁਆਰਾ ਹੀ ਕੀਤਾ ਗਿਆ। ਉਨ੍ਹਾਂ ਦੇ ਇਹ ਯਤਨ ਕੇਵਲ ਭਾਸ਼ਾ ਤਕ ਹੀ ਸੀਮਿਤ ਨਹੀਂ ਸਨ ਸਗੋਂ ਉਨ੍ਹਾਂ ਨੇ ਸਮੁੱਚੇ ਪੰਜਾਬੀ ਸਮਾਜ ਨੂੰ ਆਪਣੀ ਜਕੜ ਵਿਚ ਲੈ ਲਿਆ। ਜਦੋਂ ਉਨ੍ਹੀਵੀਂ ਸਦੀ ਦੇ ਅੰਤ ਤੇ ਸਭਿਆਚਾਰੀਕਰਨ

ਦੀ ਪ੍ਰਕਿਰਿਆ ਨੇ ਪ੍ਰਚੰਡ ਰੂਪ ਲਿਆ ਤਾਂ ਪੰਜਾਬੀ ਭਾਸ਼ਾ ਸਮੂਹ, ਹਿੰਦੂ, ਸਿੱਖ ਅਤੇ ਮੁਸਲਮਾਨ ਬੁਲਾਰਿਆਂ ਵਿਚ ਵੰਡਿਆ ਗਿਆ। ਪਹਿਲੀ ਭਾਸ਼ਾ ਪੰਜਾਬੀ ਵਾਲੇ ਇਨ੍ਹਾਂ ਬੁਲਾਰਿਆਂ ਵਿਚੋਂ ਹਿੰਦੂਆਂ ਨੇ ਹਿੰਦੀ ਨੂੰ, ਮੁਸਲਮਾਨਾਂ ਨੇ ਉਰਦੂ ਨੂੰ ਅਤੇ ਸਿੱਖਾਂ ਨੇ ਪੰਜਾਬੀ ਨੂੰ ਆਪਣੀ ਮਾਂ-ਬੋਲੀ ਬਣਾ ਲਿਆ। ਇਹ ਬਰਤਾਨਵੀ ਬਸਤੀਵਾਦੀ ਸ਼ਾਸਕਾਂ ਦੀ ਭਾਸ਼ਾ ਨੀਤੀ ਦਾ ਅਤਿ ਮਾਰੂ ਪੱਖ ਸੀ। ਇਸ ਦਾ ਪ੍ਰਭਾਵ ਵੀਹਵੀਂ ਸਦੀ ਦੇ ਅੰਤਿਮ ਦਹਾਕਿਆਂ ਤਕ ਕਾਇਮ ਰਿਹਾ। ਪੰਜਾਬੀ ਭਾਸ਼ਾ ਸਮੂਹ ਦੇ ਬੁਲਾਰਿਆਂ ਦੀ ਇਹ ਅਵਿਗਿਆਨਕ ਪਹੁੰਚ ਕੇਵਲ ਭਾਸ਼ਾ ਤਕ ਹੀ ਸੀਮਿਤ ਨਹੀਂ ਰਹੀ ਸਗੋਂ ਇਸਨੇ ਸੰਪਰਦਾਇਕ ਸਮੂਹਾਂ ਅਤੇ ਸੰਘਰਸ਼ਾਂ ਨੂੰ ਸਿਰਜਣ ਲਈ ਆਧਾਰ ਵੀ ਪ੍ਰਦਾਨ ਕੀਤਾ।

ਮੁਗ਼ਲ ਕਾਲ ਵਿਚ ਸਾਹਿਤ ਸਿਰਜਣਾ ਅਤੇ ਬਰਤਾਨਵੀ ਕਾਲ ਵਿਚ ਸਕੂਲ ਪੱਧਰ ਤਕ ਦੀ ਰਸਮੀ ਪੜ੍ਹਾਈ ਦੇ ਨਾਲ ਨਾਲ ਬਾਕੀ ਭਾਰਤੀ ਭਾਸ਼ਾਵਾਂ ਵਾਂਗ ਪੰਜਾਬੀ ਨੂੰ ਵੀ ਸਾਮਰਾਜੀ ਕਰੋਪੀ ਦਾ ਸ਼ਿਕਾਰ ਹੋਣਾ ਪਿਆ। ਬਰਤਾਨਵੀ ਬਸਤੀਵਾਦੀਆਂ ਦੀ ਰਾਜ ਭਾਸ਼ਾ ਅੰਗਰੇਜ਼ੀ ਸੀ। ਉਨ੍ਹਾਂ ਦੀ ਸਰਕਾਰ ਵਿਚ ਭਾਈਵਾਲੀ ਦੇ ਪਹਿਲੇ ਪੜਾਅ 'ਤੇ ਖੇਤਰੀ ਭਾਸ਼ਾਵਾਂ ਦੀ ਥਾਂ ਉਨ੍ਹਾਂ ਦੀ ਅੰਗਰੇਜ਼ੀ ਭਾਸ਼ਾ ਨੂੰ ਅਵਲ ਨੰਬਰ 'ਤੇ ਅਪਣਾਉਣ ਲਈ ਅਚੇਤ ਜਾਂ ਸੁਚੇਤ ਪੱਧਰ 'ਤੇ ਰਾਜਨੀਤਕ ਯਤਨ ਕੀਤੇ ਗਏ। "ਐਡਮਜ਼ ਰਿਪੋਰਟ (1941) ਤੋਂ ਪਤਾ ਚਲਦਾ ਹੈ ਕਿ ਭਾਰਤ ਵਿਚ ਅੰਗਰੇਜ਼ੀ ਸ਼ੁਰੂ ਕਰਨ ਦੀ ਰਾਜਾ ਰਾਮ ਮੋਹਨ ਰਾਇ ਦੀ ਵਕਾਲਤ ਕਰਨ ਤੋਂ ਵੀ ਪਹਿਲਾਂ ਕੁਝ ਅਜਿਹੇ ਛੋਟੇ ਛੋਟੇ ਬੰਗਾਲੀ ਬੁੱਧੀਜੀਵੀਆਂ ਦੇ ਸਮੂਹ ਸਨ, ਜੋ ਫ਼ਾਰਸੀ ਅਤੇ ਬੰਗਾਲੀ ਦੇ ਨਾਲ ਨਾਲ ਅੰਗਰੇਜ਼ੀ ਪੜ੍ਹਾਉਣ ਲਈ ਸੰਘਰਸ਼ ਕਰ ਰਹੇ ਸਨ। ਉਹ ਸ਼ਾਇਦ ਸਮਾਜਕ ਅਤੇ ਆਰਥਿਕ ਕਾਰਨਾਂ ਕਰਕੇ ਇਸ ਤਰ੍ਹਾਂ ਸੋਚਦੇ ਸਨ। ਰਾਜਾ ਰਾਮ ਮੋਹਨ ਰਾਇ ਨੇ ਲਾਰਡ ਐਮਹੇਰਸਟ (Lord Amherst) ਨੂੰ 11 ਦਸੰਬਰ, 1823 ਨੂੰ ਇਕ ਪੱਤਰ ਲਿਖਿਆ। ਜਿਸ ਵਿਚ ਉਸ ਨੇ ਸਥਾਨਕ ਭਾਸ਼ਾਵਾਂ ਦੀ ਬਜਾਏ ਅੰਗਰੇਜ਼ੀ ਨੂੰ ਮਾਧਿਅਮ ਵਜੋਂ ਅਪਨਾਉਣ ਦੀ ਸਿਫਾਰਿਸ਼ ਕੀਤੀ ਗਈ। ਇਹ ਅਸਲ ਵਿਚ ਅੰਗਰੇਜ਼ੀ ਨੂੰ ਭਾਰਤ ਵਿਚ ਪੱਕੇ ਕਰਨ ਦਾ ਪਹਿਲਾ ਅਤੇ ਮਹੱਤਵਪੂਰਨ ਯਤਨ ਸੀ।"[4] ਸਿੱਟੇ ਵਜੋਂ ਪੰਜਾਬੀ ਦਾ ਮੁਕਾਬਲਾ ਇਕ ਪਾਸੇ ਬ੍ਰਜ ਆਧਾਰਿਤ ਸਾਹਿਤਕ ਮਾਧਿਅਮ ਨਾਲ ਸੀ ਅਤੇ ਦੂਜੇ ਪਾਸੇ ਅੰਗਰੇਜ਼ੀ ਨਾਲ। ਸਮਾਜਕ ਅਤੇ ਰਾਜਨੀਤਕ ਪਰਿਵਰਤਨਾਂ ਸਦਕਾ ਉਪਭਾਸ਼ਾਈ ਪੰਜਾਬੀ ਨੇ ਪਰੰਪਰਾਈ ਸਾਹਿਤਕ ਮਾਧਿਅਮ ਦੀ ਥਾਂ ਲੈ ਲਈ। ਪਰ ਰਾਜ ਭਾਸ਼ਾ ਵਜੋਂ ਆਪਣਾ ਬਣਦਾ ਸਥਾਨ ਪ੍ਰਾਪਤ ਕਰਨ ਲਈ ਪੰਜਾਬੀ ਭਾਸ਼ਾ ਸਮੂਹ ਦੇ ਬੁਲਾਰਿਆਂ ਨੂੰ ਇਕ ਲੰਮੀ ਜਦੋ-ਜਹਿਦ ਵਿਚੋਂ ਲੰਘਣਾ ਪਿਆ। ਪਿਛਲੇ ਪੰਜਾਹ ਸਾਲਾਂ ਵਿਚ ਪੰਜਾਬੀ ਭਾਸ਼ਾ ਨੇ ਸੰਵਿਧਾਨਕ ਵਿਵਸਥਾ, ਰਾਜ ਭਾਸ਼ਾ ਲਈ ਜਦੋ-ਜਹਿਦ, ਵਿਦਿਆ ਦੇ ਮਾਧਿਅਮ ਅਤੇ ਸਰਕਾਰੀ ਕੰਮਕਾਜ ਦੀ ਭਾਸ਼ਾ ਦੇ ਅਨੇਕਾਂ ਵਿਕਾਸ ਪੜਾਵਾਂ ਨੂੰ ਭੋਗਿਆ। ਇਹ ਇਕ ਲੰਮੀ ਸਮਾਜਕ, ਰਾਜਨੀਤਕ, ਪ੍ਰਬੰਧਕੀ ਅਤੇ ਅਕਾਦਮਿਕ ਪ੍ਰਕਿਰਿਆ ਸੀ। ਆਜ਼ਾਦੀ ਮਗਰੋਂ ਵਿਰਾਸਤ ਵਿਚ ਮਿਲੇ ਪ੍ਰਸ਼ਾਸਨੀ ਅਤੇ ਅਕਾਦਮਿਕ ਢਾਂਚੇ ਦਾ ਰੂਪ ਮੁਕੰਮਲ ਤੌਰ 'ਤੇ 'ਅੰਗਰੇਜ਼ੀ' ਸੀ। ਬਹੁਭਾਸ਼ਾਈ ਭਾਰਤ ਵਿਚ ਸੰਘ ਦੀ ਇਕ ਰਾਜ-ਭਾਸ਼ਾ ਦਾ ਸੁਪਨਾ ਅਤੇ

ਖੇਤਰੀ ਭਾਸ਼ਾਵਾਂ ਨੂੰ ਪ੍ਰਾਂਤਕ ਸਰਕਾਰ ਦੀਆਂ ਰਾਜ-ਭਾਸ਼ਾਵਾਂ ਬਣਾਉਣ ਦੀ ਮਜਬੂਰੀ ਤੇ ਤਣਾਉ ਨੇ ਭਾਰਤੀ ਸਮਾਜ ਵਿਚੋਂ ਅੰਗਰੇਜ਼ੀ ਨੂੰ ਮਨਫ਼ੀ ਨਹੀਂ ਹੋਣ ਦਿੱਤਾ। ਸੰਘ ਵਿਚ ਹਿੰਦੀ ਅਤੇ ਪ੍ਰਾਂਤਾਂ ਵਿਚ ਖੇਤਰੀ ਭਾਸ਼ਾਵਾਂ 'ਰਾਜ-ਭਾਸ਼ਾਵਾਂ' ਬਣਨ ਦੀ ਪ੍ਰਕਿਰਿਆ ਦੇ ਪੜਾਵਾਂ ਵਿਚੋਂ ਗੁਜਰੀਆਂ। ਸਾਰੇ ਅਫ਼ਸਰਾਂ ਤੇ ਕਰਮਚਾਰੀਆਂ ਨੂੰ ਰਾਜ-ਭਾਸ਼ਾ ਦੀ ਵਰਤੋਂ ਕਰਨ ਦੀ ਸਿੱਖਿਆ ਅਤੇ ਪ੍ਰੇਰਨਾ, ਸਾਰੇ ਰਜਿਸਟਰਾਂ, ਫਾਰਮਾਂ, ਨਾਂ-ਤਖਤੀਆਂ, ਟਾਈਪ ਰਾਈਟਰਾਂ, ਸਟੈਨੋਗ੍ਰਾਫ਼ਰਾਂ ਆਦਿ ਨੂੰ ਖੇਤਰੀ ਭਾਸ਼ਾ ਵਿਚ ਬਦਲਣਾ, ਖੇਤਰੀ ਭਾਸ਼ਾਵਾਂ ਨੂੰ ਵਿਸ਼ੇ ਅਤੇ ਮਾਧਿਅਮ ਵਜੋਂ ਪੜ੍ਹਾਉਣ ਦਾ ਪ੍ਰਬੰਧ ਕਰਨਾ, ਭਾਸ਼ਾ ਵਿਭਾਗਾਂ, ਯੂਨੀਵਰਸਿਟੀਆਂ, ਬੋਰਡਾਂ ਆਦਿ ਰਾਹੀਂ ਅੰਗਰੇਜ਼ੀ ਤੋਂ ਰਾਜ-ਭਾਸ਼ਾ ਵਿਚ ਭਾਸ਼ਾਈ ਪਰਿਵਰਤਨ ਲਈ ਬੁਨਿਆਦੀ ਸਮੱਗਰੀ ਦੀ ਸਿਰਜਣਾ ਆਦਿ ਅਨੇਕਾਂ ਅਜਿਹੇ ਪੜਾਅ ਸਨ ਜਿਨ੍ਹਾਂ ਨੂੰ ਪਾਰ ਕਰਨ ਲਈ ਕੇਂਦਰ ਅਤੇ ਰਾਜ ਸਰਕਾਰਾਂ ਨੇ ਸੰਵਿਧਾਨਕ ਘੇਰੇ ਵਿਚ ਰਹਿ ਕੇ ਕਾਨੂੰਨ ਦੀ ਵਿਵਸਥਾ ਕੀਤੀ। ਕਾਨੂੰਨੀ ਤਕਾਜ਼ਿਆਂ ਨੂੰ ਪੂਰਾ ਕਰਨ ਲਈ ਪ੍ਰਾਂਤਕ ਬਜਟਾਂ ਵਿਚ ਧਨ ਦੀ ਵਿਵਸਥਾ ਵੀ ਕੀਤੀ ਗਈ। ਖੇਤਰੀ ਭਾਸ਼ਾਵਾਂ ਦੀਆਂ ਗ਼ੈਰ ਸਰਕਾਰੀ ਸਾਹਿਤ ਅਤੇ ਭਾਸ਼ਾਈ ਸੰਸਥਾਵਾਂ ਨੇ ਸਰਕਾਰ ਅਤੇ ਜਨਤਕ ਨੁਮਾਇੰਦਿਆਂ ਨੂੰ ਸਲਾਹ ਦੇਣ, ਮਜ਼ਬੂਰ ਕਰਨ ਅਤੇ ਨਿਰਧਾਰਤ ਟੀਚਿਆਂ ਦੀ ਪ੍ਰਾਪਤੀ ਲਈ ਪਹਿਰਾ ਦੇਣ ਦਾ ਕਾਰਜ ਕੀਤਾ। ਇਹ ਪੰਜਾਹ ਸਾਲ (ਵੀਹਵੀਂ ਸਦੀ ਦਾ ਪਿਛਲਾ ਅੱਧ) ਖੇਤਰੀ ਭਾਸ਼ਾਵਾਂ ਦੇ ਵਿਕਾਸ ਦਾ ਸੁਨਹਿਰੀ ਯੁੱਗ ਸਨ। ਇਹ ਤੱਥ ਪੰਜਾਬੀ ਭਾਸ਼ਾ ਦੇ ਪ੍ਰਸੰਗ ਵਿਚ ਵੀ ਸਹੀ ਹੈ। ਪੰਜਾਬੀ ਸੁਤੰਤਰ ਭਾਰਤ ਦੀ ਇਕ ਖੇਤਰੀ ਭਾਸ਼ਾ ਹੈ। ਹੁਣ ਇਸਨੂੰ ਨਾ ਸਿਰਫ਼ ਸੰਵਿਧਾਨਕ ਮਾਨਤਾ ਹੀ ਪ੍ਰਾਪਤ ਹੈ ਬਲਕਿ ਇਹ ਪੰਜਾਬ ਪ੍ਰਾਂਤ ਦੀ ਇਕ ਰਾਜ ਭਾਸ਼ਾ ਵੀ ਹੈ। ਗਲੋਬੀਕਰਨ ਦੀ ਪ੍ਰਕਿਰਿਆ ਨੇ ਵਿਦੇਸ਼ੀਂ ਵੱਸਦੇ ਪੰਜਾਬੀਆਂ ਨੂੰ ਆਪਣੀ ਮੂਲ ਮਾਂ-ਬੋਲੀ ਦੇ ਨੇੜੇ ਲਿਆਉਣ ਦਾ ਕਾਰਜ ਕੀਤਾ ਹੈ। ਪੰਜਾਬੀ ਭਾਈਚਾਰਾ ਹੁਣ ਕੇਵਲ ਪੰਜਾਬ ਪ੍ਰਾਂਤ ਤਕ ਹੀ ਸੀਮਿਤ ਨਹੀਂ ਬਲਕਿ ਸਮੁੱਚੇ ਵਿਸ਼ਵ ਵਿਚ ਫੈਲਿਆ ਹੋਇਆ ਹੈ। ਪੰਜਾਬੀ ਅਤੇ ਅੰਗਰੇਜ਼ੀ ਪ੍ਰਤਿ ਇਸ ਭਾਸ਼ਾ ਸਮੂਹ ਦੇ ਵਤੀਰੇ ਵਿਚ ਬੁਨਿਆਦੀ ਪਰਿਵਰਤਨ ਆ ਰਹੇ ਹਨ। ਪਿਛਲੀ ਸਦੀ ਦਾ ਸਾਮਰਾਜੀ ਪ੍ਰਭਾਵ ਪ੍ਰਕਿਰਤੀ ਦੇ ਪੱਧਰ 'ਤੇ ਭਾਵੇਂ ਨਵਾਂ ਰੂਪ ਲੈ ਰਿਹਾ ਹੈ, ਫਿਰ ਵੀ ਪੰਜਾਬੀ ਭਾਈਚਾਰਾ ਆਪਣੀ ਮੂਲ ਮਾਤ-ਭਾਸ਼ਾ ਪ੍ਰਤਿ ਵਧੇਰੇ ਸੁਚੇਤ ਹੋਇਆ ਜਾਪਦਾ ਹੈ।

ਭਾਰਤ ਦੇ ਪ੍ਰਸੰਗ ਵਿਚ ਇੱਕੀਵੀਂ ਸਦੀ ਨੂੰ ਵਿਰਾਸਤ ਵਿਚ ਵੀਹਵੀਂ ਸਦੀ ਦਾ ਸਾਮਰਾਜ ਅਤੇ ਫਿਰ ਲੋਕਤੰਤਰ ਮਗਰੋਂ ਗਲੋਬੀਕਰਨ ਦੀ ਪ੍ਰਕਿਰਿਆ ਮਿਲੀ। ਇਸ ਲਈ ਬਾਕੀ ਖੇਤਰੀ ਭਾਸ਼ਾਵਾਂ ਵਾਂਗ ਪੰਜਾਬੀ ਨੂੰ ਵੀ ਇਸ ਸਮਾਜ ਇਤਿਹਾਸਕ ਪਿਛੋਕੜ ਨੂੰ ਹੰਢਾਉਣਾ ਪਿਆ। ਇਸ ਸਦੀ ਦੇ ਅੰਤ ਤੇ ਸੰਚਾਰ ਤਕਨਾਲੋਜੀ ਦੀ ਆਮਦ ਨਾਲ ਪੰਜਾਬੀ ਨੂੰ ਕਈ ਤਰ੍ਹਾਂ ਦੀਆਂ ਸਮੱਸਿਆਵਾਂ ਦਾ ਸਾਹਮਣਾ ਹੋ ਸਕਦਾ ਸੀ। ਸੂਚਨਾ ਤਕਨਾਲੋਜੀ ਦੇ ਇਸ ਇਨਕਲਾਬ ਸਾਹਮਣੇ ਸਥਾਨਕ ਵਿਦਵਾਨ ਡਗਮਗਾ ਗਏ ਜਾਪਦੇ ਸਨ। ਇਸ ਪਿੱਛੇ ਵੀ ਪਿਛਲੀ ਸਦੀ ਦੇ ਦੂਜੇ ਅੱਧ ਵਿਚ ਹੋਇਆ ਭਾਸ਼ਾ ਦੀ ਵਰਤੋਂ ਅਤੇ ਅਧਿਐਨ ਦਾ ਇਤਿਹਾਸ ਹੀ ਕਾਰਜਸ਼ੀਲ ਹੈ। ਇਸ ਕਾਲ ਦੌਰਾਨ ਵੱਡੇ ਪੱਧਰ 'ਤੇ ਭਾਸ਼ਾ ਦੀ ਬੁਨਿਆਦੀ ਸਮੱਗਰੀ ਅਤੇ ਸਾਹਿਤ

ਦੀ ਸਿਰਜਨਾ ਹੋਈ। ਪੰਜਾਬੀ ਨੂੰ ਇਕ ਪ੍ਰਤਿਸ਼ਠਤ ਸਥਾਨ ਪ੍ਰਾਪਤ ਹੋ ਗਿਆ। ਇਹ ਇਕ ਵਿਸ਼ੇ ਅਤੇ ਮਾਧਿਅਮ ਵਜੋਂ ਵਿਕਸਿਤ ਹੋਈ। ਵਿਸ਼ੇ ਦੇ ਅਧਿਐਨ ਅਧੀਨ ਸਕੂਲ ਤੋਂ ਯੂਨੀਵਰਸਿਟੀ ਪੱਧਰ ਤਕ ਇਸ ਦੀ ਇਕ ਕਰਮਭੂਮੀ ਨਿਸ਼ਚਿਤ ਹੋ ਗਈ। ਇਸ ਕਰਮ ਭੂਮੀ ਵਿਚ ਕਾਰਜ ਖੇਤਰ ਦੀ ਚੋਣ ਪੰਜਾਬੀ ਦੇ ਵਿਦਵਾਨਾਂ ਉੱਤੇ ਛੱਡ ਦਿੱਤੀ ਗਈ। ਜੇ ਅਸੀਂ ਇਸ ਕਾਰਜ-ਖੇਤਰ ਦਾ ਮੁਲਾਂਕਣ ਕਰੀਏ ਤਾਂ ਇਸ ਸਿੱਟੇ ਤੇ ਪਹੁੰਚਦੇ ਹਾਂ ਕਿ ਸਿਰਜਤ ਸਾਹਿਤ ਦਾ ਇਤਿਹਾਸ ਅਤੇ ਆਲੋਚਨਾਤਮਕ ਅਧਿਐਨ ਇਸ ਦਾ ਪਛਾਣ-ਚਿੰਨ੍ਹ ਸੀ। ਇਸ ਵਿਸ਼ੇ (ਕਰਮਭੂਮੀ) ਦੇ ਅਧਿਆਪਨ (ਕਾਰਜ ਖੇਤਰ) ਵਿਚ ਵਰਤੀਆਂ ਗਈਆਂ ਤਕਨੀਕਾਂ ਨੇ ਸਾਹਿਤ ਆਲੋਚਕ ਤਾਂ ਸਿਰਜ ਦਿੱਤੇ ਪਰ ਭਾਸ਼ਾ ਦੇ ਵਿਕਾਸ ਲਈ ਲੋੜੀਂਦੀ ਬੁਨਿਆਦੀ ਸਮੱਗਰੀ ਸਿਰਜਨ ਦੀ ਸਿੱਖਿਆ, ਸਹੂਲਤ ਅਤੇ ਕਰਮੀ ਇਸ ਕਾਰਜ-ਖੇਤਰ ਰਾਹੀਂ ਪੈਦਾ ਨਾ ਹੋ ਸਕੇ। ਇਸ ਲਈ ਸੂਚਨਾ ਤਕਨਾਲੋਜੀ ਦੀ ਚਕਾਚੌਂਧ ਸਾਹਮਣੇ ਪੰਜਾਬੀ ਦੇ ਵਿਦਵਾਨਾਂ ਦੀ ਘਬਰਾਹਟ ਸੁਭਾਵਕ ਹੀ ਸੀ। ਕੰਪਿਊਟਰ ਤਕਨਾਲੋਜੀ ਦੀ ਮੁੱਖ ਭਾਸ਼ਾ ਅੰਗਰੇਜ਼ੀ ਹੈ। ਇਸ ਲਈ ਪਿਛਲੇ ਪੰਜਾਹ ਸਾਲਾਂ ਦੇ ਸਿੱਖਿਆ ਢਾਂਚੇ ਦੀ ਉਪਜ: ਪੰਜਾਬੀ ਵਿਦਵਾਨਾਂ ਨੂੰ ਜਾਪਦਾ ਹੈ ਕਿ ਕੰਪਿਊਟਰ ਰਾਹੀਂ ਅੰਗਰੇਜ਼ੀ ਦਾ ਪ੍ਰਚਾਰ ਅਤੇ ਪਾਸਾਰ ਪੰਜਾਬੀ ਦੇ ਵਿਕਾਸ ਲਈ ਇਕ ਬਹੁਤ ਵੱਡੀ ਚੁਣੌਤੀ ਹੈ। ਸਤਹੀ ਪੱਧਰ 'ਤੇ ਤਾਂ ਇਹ ਏਸੇ ਤਰ੍ਹਾਂ ਹੀ ਜਾਪਦਾ ਹੈ ਕਿਉਂਕਿ ਗਲੋਬੀਕਰਨ ਦੀ ਪ੍ਰਕਿਰਿਆ ਦੀ ਦੇਣ ਮੰਡੀ-ਸਭਿਆਚਾਰ ਵਿਚ ਇਹ ਕੋਈ ਅਜੀਬ ਗੱਲ ਨਹੀਂ। ਜਿਹੜੀਆਂ ਵਸਤਾਂ ਮੰਡੀ ਵਿਚ ਵਾਧੂ ਸਮਝੀਆਂ ਜਾਂਦੀਆਂ ਹਨ, ਉਨ੍ਹਾਂ ਦਾ ਰੁਲਣਾ ਯਕੀਨੀ ਹੁੰਦਾ ਹੈ। "ਬਾਕੀ ਖੇਤਰੀ ਭਾਸ਼ਾਵਾਂ ਵਾਂਗ ਪੰਜਾਬੀ ਭਾਸ਼ਾ ਸ਼ਾਇਦ ਇਸੇ ਤਰ੍ਹਾਂ ਮੰਡੀ-ਸਭਿਆਚਾਰ ਵਿਚ ਰੁਲਣ ਵਾਲੀ ਵਸਤੂ ਬਣ ਕੇ ਰਹਿ ਜਾਵੇਗੀ।" ਇਸ ਤਰ੍ਹਾਂ ਦਾ ਡਰ ਵੀ ਕਦੇ ਕਦੇ ਮਹਿਸੂਸ ਕੀਤਾ ਜਾਂਦਾ ਹੈ। ਪਰ ਅਸੀਂ ਸਮਝਦੇ ਹਾਂ ਕਿ ਅਜਿਹਾ ਨਹੀਂ ਹੋਵੇਗਾ। ਸਾਨੂੰ ਪਤਾ ਹੈ ਕਿ ਪੰਜਾਬੀ ਦੇ ਵਿਦਵਾਨ ਕੰਪਿਊਟਰ ਦੇ ਵਰਡ-ਪ੍ਰਾਸੈਸਰ, ਕੀ-ਬੋਰਡ, ਈ-ਮੇਲ, ਵੈਬਸਾਈਟ ਆਦਿ ਤਿਆਰ ਕਰਨ ਦੀ ਸਮਰਥਾ ਤੋਂ ਸੱਖਣੇ ਹਨ ਅਤੇ ਸੂਚਨਾ ਤਕਨਾਲੋਜੀ ਦੇ ਇਸ ਯੁੱਗ ਨੇ ਉਨ੍ਹਾਂ ਦੀ ਸਾਹਿਤਕ ਬੌਧਿਕਤਾ 'ਤੇ ਪ੍ਰਸ਼ਨ ਚਿੰਨ੍ਹ ਲਾ ਦਿੱਤਾ ਹੈ। ਫਿਰ ਵੀ ਇਹ ਨਿਰਾਸ਼ਾਜਨਕ ਸਥਿਤੀ ਨਹੀਂ। ਗਲੋਬੀਕਰਨ ਦੀ ਪ੍ਰਕਿਰਿਆ ਦਾ ਮਾਧਿਅਮ ਭਾਵੇਂ ਅੰਗਰੇਜ਼ੀ ਹੈ ਪਰ ਐਮ. ਐਨ. ਸੀ. ਨੂੰ ਇਕ ਅਰਬ ਤੇ ਇਕ ਕਰੋੜ ਵਸੋਂ ਵਾਲੇ ਭਾਰਤ ਵਿਚ ਆਪਣੀਆਂ ਵਸਤਾਂ ਵੇਚਣ ਲਈ ਖੇਤਰੀ ਭਾਸ਼ਾਵਾਂ ਨੂੰ ਅੱਖੋਂ ਓਹਲੇ ਕਰਨਾ ਅਸੰਭਵ ਹੈ। ਏਸੇ ਲਈ ਸੂਚਨਾ ਤਕਨਾਲੋਜੀ ਦੇ ਸੰਯੋਜਕਾਂ ਨੂੰ ਸਪੱਸ਼ਟ ਹੈ ਕਿ

> *ਪਿੰਡ ਪੱਧਰ ਤੇ ਕੰਪਿਊਟਰ ਅਤੇ ਇੰਟਰਨੈੱਟ ਦੀ ਸਹੂਲਤ ਪ੍ਰਦਾਨ ਕਰਨ ਤੇ ਕਰਵਾਉਣ ਦੀ ਅਸਲੀ ਸਮੱਸਿਆ ਅਨਪੜ੍ਹਤਾ ਅਤੇ ਅੰਗਰੇਜ਼ੀ ਦਾ ਅਗਿਆਨ ਹੈ... ਭਾਰਤ ਵਿਚ ਸੂਚਨਾ ਤਕਨਾਲੋਜੀ ਦੇ ਪ੍ਰਸਾਰ ਤੇ ਪ੍ਰਚਾਰ ਲਈ ਖੇਤਰੀ ਭਾਸ਼ਾਵਾਂ ਦਾ ਲੋੜੀਂਦਾ ਵਿਕਾਸ ਕਰਨਾ ਜ਼ਰੂਰੀ ਹੈ।*[1]

ਇਸੇ ਲਈ ਸੀ.ਡੀ. ਅਤੇ ਵੈਬਸਾਈਟ ਨਿੱਜੀ ਖੇਤਰ ਵਿਚ ਵਿਅਕਤੀਗਤ ਯਤਨਾਂ ਸਦਕਾ

ਸਿਰਜੇ ਜਾ ਰਹੇ ਹਨ। ਸ਼ੁਰੂ ਹੋਈ ਸਦੀ ਵਿਚ ਪੰਜਾਬੀ ਭਾਸ਼ਾ ਲਈ ਇਹ ਸਭ ਤੋਂ ਵੱਡੀ ਚੁਣੌਤੀ ਹੈ ਕਿ ਸਾਡੇ ਭਾਸ਼ਾ ਮਾਹਿਰਾਂ ਨੂੰ ਆਪਣੀ ਨਿਰਧਾਰਤ ਕਰਮਭੂਮੀ ਦੇ ਕਾਰਜ ਖੇਤਰ ਦੀ ਨਵੇਂ ਸਿਰਿਉਂ ਨਿਸ਼ਾਨਦੇਹੀ ਕਰਨੀ ਪਵੇਗੀ। ਸਾਹਿਤਕ ਸਿਰਜਨਾਵਾਂ ਦੇ ਇਤਿਹਾਸ ਅਤੇ ਆਲੋਚਨਾ ਤਕ ਸੀਮਿਤ ਰਹਿਣ ਦੀ ਥਾਂ ਪੰਜਾਬੀ ਭਾਸ਼ਾ ਨੂੰ ਮਾਧਿਅਮ ਦੇ ਰੂਪ ਵਿਚ ਸਮਝਣਾ ਅਤੇ ਸਮਝਾਉਣਾ ਪਵੇਗਾ। ਜਦੋਂ ਅਸੀਂ ਇਸ ਸੋਚ ਨੂੰ ਮੰਡੀ ਸਭਿਆਚਾਰ ਨਾਲ ਜੋੜ ਕੇ ਵੇਖਦੇ ਹਾਂ ਤਾਂ ਸਾਨੂੰ ਸਪੱਸ਼ਟ ਹੁੰਦਾ ਹੈ ਕਿ ਸੰਸਥਾਈ ਪੱਧਰ ’ਤੇ ਇਹ ਆਪਣੇ ਆਪ ਵਿਚ ਇਕ ਬਹੁਤ ਵੱਡੀ ਸਮੱਸਿਆ ਹੈ। ਆਜ਼ਾਦੀ ਮਗਰੋਂ ਪੰਜਾਬੀ ਦੇ ਵਿਕਾਸ ਲਈ ਸਰਕਾਰੀ ਪੱਧਰ ’ਤੇ ਵਿਸ਼ੇਸ਼ ਯਤਨ ਕੀਤੇ ਗਏ। ਸੰਸਥਾਵਾਂ ਅਤੇ ਵਿਭਾਗ ਸਥਾਪਤ ਕੀਤੇ ਗਏ। ਇਨ੍ਹਾਂ ਵਿਚ ਉੱਚ ਪੱਧਰੀ ਖੋਜ ਦਾ ਪ੍ਰਬੰਧ ਕੀਤਾ ਗਿਆ। ਇਸ ਸਾਰੇ ਕੁਝ ਲਈ ਧਨ ਦੀ ਵਿਸ਼ੇਸ਼ ਵਿਵਸਥਾ ਵੀ ਕੀਤੀ ਗਈ। ਮੰਡੀ ਸਭਿਆਚਾਰ ਨੇ ਵੈਸੇ ਤਾਂ ਸਾਰੇ ਖੇਤਰਾਂ ਨੂੰ ਹੀ ਆਪਣੀ ਜਕੜ ਵਿਚ ਲੈ ਲਿਆ ਹੈ ਪਰ ਇਸਦਾ ਵਧੇਰੇ ਮਾਰੂ ਪ੍ਰਭਾਵ ਜਨ-ਕਲਿਆਣ ਦੇ ਖੇਤਰਾਂ ਵਿਚ ਮਹਿਸੂਸ ਕੀਤਾ ਜਾ ਰਿਹਾ ਹੈ। ਸਿਹਤ ਅਤੇ ਸਿੱਖਿਆ ਦੋ ਅਜਿਹੇ ਖੇਤਰ ਹਨ ਜਿਨ੍ਹਾਂ ਉੱਤੇ ਇਸਦਾ ਪ੍ਰਭਾਵ ਪਹਿਲਾਂ ਮਹਿਸੂਸ ਕੀਤਾ ਜਾ ਰਿਹਾ ਹੈ, ਕਿਉਂਕਿ ਪਹਿਲਾਂ ਇਨ੍ਹਾਂ ਨੂੰ ਮੁਕੰਮਲ ਤੌਰ ’ਤੇ ਸਰਕਾਰੀ ਸਰਪ੍ਰਸਤੀ ਪ੍ਰਾਪਤ ਸੀ। ਇਸ ਲਈ ਇਨ੍ਹਾਂ ਦਾ ਵਿਕਾਸ ਲੋਕ-ਹਿਤਾਂ ਦੀ ਦਿਸ਼ਾ ਵਿਚ ਹੋਇਆ। ਗਲੋਬੀਕਰਨ ਦੇ ਦਬਾਵਾਂ ਸਦਕਾ ਹੁਣ ਸਰਕਾਰੀ ਸਰਪ੍ਰਸਤੀ ਘਟਦੀ ਜਾ ਰਹੀ ਹੈ। ਇਸ ਲਈ ਭਾਸ਼ਾਵਾਂ ਦੇ ਖੇਤਰ ਵਿਚ ਇਹ ਝੁਕਾਉ ਸਾਡੇ ਲਈ ਇਕ ਬਹੁਤ ਵੱਡੀ ਚੁਣੌਤੀ ਹੈ। ਪੰਜਾਬੀ ਦੇ ਵਿਕਾਸ ਦੀਆਂ ਯੋਜਨਾਵਾਂ ਵਿਚੋਂ ਸਰਕਾਰੀ ਸਰਪ੍ਰਸਤੀ ਦੀ ਘਾਟ ਲੋੜੀਂਦੇ ਵਿਕਾਸ ਨੂੰ ਰੋਕੇਗੀ। ਭਾਵੇਂ ਭਾਸ਼ਾਵਾਂ ਅਤੇ ਸਮਾਜ ਵਿਗਿਆਨਾਂ ਦੀ ਖੋਜ ਦਾ ਗਲੋਬੀਕਰਨ ਦੀ ਮੰਡੀ ਵਿਚ ਕੋਈ ਸਥਾਨ ਨਹੀਂ ਪਰ ਫਿਰ ਵੀ ਆਪਣੇ ਹਿਤਾਂ ਦੀ ਪੂਰਤੀ ਲਈ ਇਹ ਸਭਿਆਚਾਰ ਨਿੱਜੀ ਖੇਤਰ ਵਿਚ ਆਪਣੀਆਂ ਮੰਡੀ ਦੀਆਂ ਲੋੜਾਂ ਪੂਰੀਆਂ ਕਰਨ ਲਈ ਪੰਜਾਬੀ ਦਾ ਲੋੜੀਂਦਾ ਵਿਕਾਸ ਵੀ ਕਰੇਗਾ। ਪਰ ਵਿਦਿਅਕ ਅਦਾਰਿਆਂ ਅਤੇ ਰਾਜ-ਪ੍ਰਬੰਧ ਵਿਚ ਸਰਕਾਰ ਵੱਲੋਂ ਪੰਜਾਬੀ ਭਾਸ਼ਾ ਦੇ ਵਿਕਾਸ ਲਈ ਧਨ ਦੀ ਵਿਵਸਥਾ ਉੱਤੇ ਰੋਕ, ਪੰਜਾਬੀ ਭਾਸ਼ਾ ਨੂੰ ਜਨ-ਹਿਤ ਵਾਲਾ ਖੇਤਰ ਨਹੀਂ ਰਹਿਣ ਦੇਵੇਗੀ। ਇਹ ਇਸ ਯੁੱਗ ਦੀ ਸਭ ਤੋਂ ਵੱਡੀ ਵਰਤਮਾਨ ਚੁਣੌਤੀ ਹੈ। ਪੰਜਾਬੀ ਦੇ ਵਿਦਵਾਨਾਂ ਨੂੰ ਦੋਹਰੀ ਕਾਰਜ ਸਮਰਥਾ ਦਾ ਮਾਲਕ ਹੋਣਾ ਪਵੇਗਾ। ਇਕ ਪਾਸੇ ਉਹ ਮੰਡੀ ਸਭਿਆਚਾਰ ਦੇ ਹਾਣ ਦੀ ਅਤੇ ਦੂਜੇ ਪਾਸੇ ਜਨ-ਕਲਿਆਣ ਦੀ ਦਿਸ਼ਾ ਵਾਲੀ ਕਰਮਭੂਮੀ ਸਿਰਜਨ ਲਈ ਮਜਬੂਰ ਹੋਣਗੇ। ਪੰਜਾਬੀ ਦੀਆਂ ਗ਼ੈਰ ਸਰਕਾਰੀ ਸੰਸਥਾਵਾਂ, ਸਾਹਿਤਕ ਅਤੇ ਧਾਰਮਿਕ ਜੱਥੇਬੰਦੀਆਂ ਦੀ ਜ਼ਿੰਮੇਵਾਰੀ ਇਸ ਸਥਿਤੀ ਵਿਚ ਕਈ ਗੁਣਾਂ ਵਧ ਜਾਂਦੀ ਹੈ।

## ਹਵਾਲੇ ਤੇ ਟਿੱਪਣੀਆਂ

1. ਪ੍ਰਧਾਨ ਮੰਤਰੀ ਅਟੱਲ ਬਿਹਾਰੀ ਵਾਜਪਾਈ ਦਾ 26 ਨਵੰਬਰ, 2000 ਨੂੰ **ਇੰਡੀਆ ਇਕੋਸੋਮਿਕ** ਸਮਿਤ ਵਿਚ ਦਿੱਤੇ ਭਾਸ਼ਣ ਵਿਚੋਂ।

2. Priya Ranjan Dash, "How to fight phobia of globalisation", *The Sunday Times of India*, January 14, 2001, p.12.

3. Bharat Jhunghunwala, "Why bureaucracy love globalisation", *The Tribune*, January 19, 2001, p.10.

4. B.B. Kachru, "English in South Asia", *Current Trends in Linguistics*, T.A. Sebeok (ed.), Mouton, 1969, p.631.

5. Jayshree Sengupta, "How IT can transform rural India", *The Hindustan* Times, January 21, 2000.

# ਪੰਜਾਬੀ ਭਾਸ਼ਾ : ਚੁਣੌਤੀਆਂ ਅਤੇ ਸੰਭਾਵਨਾਵਾਂ

*ਐੱਸ. ਐੱਸ. ਜੋਸ਼ੀ*

ਨਵ-ਭਾਰਤੀ ਆਰੀਆਈ ਭਾਸ਼ਾ ਪਰਿਵਾਰ ਵਿਚ ਪੰਜਾਬੀ ਭਾਸ਼ਾ ਦੀ ਥਾਂ ਮਹੱਤਵਪੂਰਨ ਅਤੇ ਨਵੇਕਲੀ ਹੈ। ਬੜੇ ਜ਼ੋਰਦਾਰ ਕੋਝੇ ਯਤਨਾਂ ਤੋਂ ਉਪਰੰਤ ਵੀ ਅਖੌਤੀ ਭਾਸ਼ਾ ਵਿਗਿਆਨੀ ਇਹ ਸਿੱਧ ਨਹੀਂ ਕਰ ਸਕੇ ਕਿ ਪੰਜਾਬੀ ਦਾ ਸੰਬੰਧ ਭਾਰਤੀ ਆਰੀਆ ਭਾਸ਼ਾਵਾਂ ਨਾਲ ਨਹੀਂ ਹੈ। ਸਰਹੱਦ ਤੋਂ ਪਾਰੋਂ ਛਪੀਆਂ ਕੁਝ ਲਿਖਤਾਂ ਰਾਹੀਂ ਇਹ ਯਤਨ ਆਰੰਭ ਕੀਤੇ ਗਏ। ਆਮ ਰਾਏ ਇਹੀ ਹੈ ਕਿ ਪੰਜਾਬੀ ਭਾਸ਼ਾ ਅਤੇ ਸਾਹਿਤ ਨੇ ਆਪਣੀ ਉਮਰ ਦੇ ਲਗਭਗ ਇਕ ਹਜ਼ਾਰ ਵਰ੍ਹੇ ਪੂਰੇ ਕਰ ਲਏ ਹਨ। 10ਵੀਂ ਸਦੀ ਵਿਚ ਪੂਰੇ ਉੱਤਰੀ ਭਾਰਤ ਵਿਚ ਘੁੰਮ ਕੇ ਨਾਥਾਂ, ਸਿੱਧਾਂ, ਯੋਗੀਆਂ ਨੇ ਆਪਣੇ ਧਾਰਮਿਕ ਸਿੱਧਾਂਤਾਂ ਅਤੇ ਉਪਦੇਸ਼ਾਂ ਦੇ ਪ੍ਰਚਾਰ ਹਿਤ ਜਿਸ ਲੋਕ ਭਾਸ਼ਾ ਦੀ ਵਰਤੋਂ ਕੀਤੀ ਉਸੇ ਵਿਚੋਂ ਹੀ ਉੱਤਰੀ ਭਾਰਤ ਦੀਆਂ ਅਜੋਕੀ ਭਾਸ਼ਾਵਾਂ ਦਾ ਉਦਗਮ ਮੰਨਿਆ ਜਾਂਦਾ ਹੈ। ਖੇਤਰੀ ਅੰਤਰ ਸਪਸ਼ਟ ਹੋਣ ਲਈ ਇਸ ਕੰਮ ਵਿਚ ਕਾਫੀ ਲੰਮਾ ਸਮਾਂ ਲੱਗਿਆ ਹੋਵੇਗਾ। ਭਾਸ਼ਾਵਾਂ ਦਾ ਵਿਕਾਸ ਰਾਤੋ ਰਾਤ ਨਹੀਂ ਹੋ ਜਾਂਦਾ। ਵਿਦਵਾਨਾਂ ਦੇ ਇਸ ਸੰਬੰਧੀ ਅੱਡ-ਅੱਡ ਵਿਚਾਰ ਹਨ ਕਿ ਪੰਜਾਬੀ ਦਾ ਨਿਕਾਸ ਕਿਸ ਪ੍ਰਾਕ੍ਰਿਤ ਅਪਭ੍ਰੰਸ਼ ਵਿਚੋਂ ਹੋਇਆ। ਪੈਸ਼ਾਚੀ, ਸ਼ੌਰਸੈਨੀ ਕੈਕੇਈ, ਮਹਾਂਰਾਸ਼ਟਰੀ ਆਦਿ ਕਈ ਨਾਵਾਂ ਦੀ ਚਰਚਾ ਕੀਤੀ ਗਈ ਹੈ, ਪਰ ਨਿਸ਼ਚਾ ਨਹੀਂ ਹੋ ਸਕਿਆ ਕਿ ਪੰਜਾਬੀ ਕਿਸ ਅਪਭ੍ਰੰਸ਼ ਤੋਂ ਨਿਕਲੀ ਹੈ ਕਿ ਅਤੇ ਉਸਨੇ ਬਾਕੀ ਹੋਰ ਕਿਹੜੀਆਂ ਭਾਸ਼ਾਵਾਂ ਦਾ ਪ੍ਰਭਾਵ ਗ੍ਰਹਿਣ ਕੀਤਾ ਹੈ। ਪੰਜਾਬੀ ਸਾਹਿਤ ਵਿਚ ਕੁਝ ਸ਼ਬਦ ਅਜਿਹੇ ਵੀ ਮਿਲ ਜਾਂਦੇ ਹਨ ਜਿਹਨਾਂ ਦੇ ਮੂਲ ਸੋਮੇ ਨੂੰ ਵੈਦਿਕ ਭਾਸ਼ਾ ਵਿਚੋਂ ਹੀ ਲੱਭਿਆ ਜਾ ਸਕਦਾ ਹੈ। ਕੁਝ ਸ਼ਬਦ ਐਸੇ ਵੀ ਹਨ ਜਿਨ੍ਹਾਂ ਦਾ ਸੋਮਾ ਲੱਭਣ ਵਿਚ ਕਾਫ਼ੀ ਔਕੜ ਪੇਸ਼ ਆਉਂਦੀ ਹੈ। ਪਰ ਇਹ ਤੱਥ ਮੰਨਣਯੋਗ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਕਾਫ਼ੀ ਪਹਿਲਾਂ ਹੀ ਪੰਜਾਬੀ ਹੋਂਦ ਵਿਚ ਆ ਗਈ ਸੀ। ਪੰਜਾਬੀ ਭਾਸ਼ਾ ਅਤੇ ਸਾਹਿਤ ਦੇ ਇਕ ਹਜ਼ਾਰ ਵਰ੍ਹਿਆਂ ਦਾ ਇਤਿਹਾਸ ਮੇਰੀ ਜਾਚੇ ਗੌਰਵਮਈ ਕਿਹਾ ਜਾ ਸਕਦਾ ਹੈ। ਪ੍ਰਾਪਤੀਆਂ ਸ਼ਲਾਘਾਯੋਗ ਹਨ। ਵਿਰਸਾ ਮਾਣਯੋਗ ਹੈ। ਗੁਰਬਾਣੀ ਦੀ ਦਾਤ ਜੋ ਗੁਰੂ ਸਾਹਿਬਾਨ ਨੇ ਬਖਸ਼ਿਸ਼ ਕੀਤੀ ਹੈ, ਉਹ ਅਦੁੱਤੀ ਹੈ। ਸਾਹਿਤ ਦੇ ਖੇਤਰ ਦੀਆਂ ਪ੍ਰਾਪਤੀਆਂ ਕੁਝ ਤਾਂ ਅਜਿਹੀਆਂ ਹਨ ਜਿਹੜੀਆਂ ਕਿ ਵਿਸ਼ਵ ਪੱਧਰ ਦੇ ਕਿਸੇ ਵੀ ਭਾਸ਼ਾ ਦੇ ਸਾਹਿਤ ਦੀਆਂ ਹਾਣੀ ਹਨ। ਸਾਡੇ ਸਾਹਿਤਕਾਰਾਂ ਨੇ ਵਿਸ਼ਵ ਪੱਧਰ ਨੂੰ ਪ੍ਰਾਪਤ ਹੀ ਨਹੀਂ ਕੀਤਾ, ਵਿਸ਼ਵ ਪੱਧਰ ਨੂੰ ਹੋਰ ਉਚੇਰਾ ਕਰਨ ਵਿਚ ਆਪਣਾ ਭਰਪੂਰ ਯੋਗਦਾਨ

ਵੀ ਪਾਇਆ ਹੈ। ਭਾਸ਼ਾ ਦੀ ਸਭ ਤੋਂ ਸੁੰਦਰ ਵਰਤੋਂ ਦੇ ਨਮੂਨੇ ਸਾਹਿਤ ਵਿਚੋਂ ਹੀ ਪ੍ਰਾਪਤ ਹੋ ਸਕਦੇ ਹਨ। ਇਹ ਗੱਲ ਪੰਜਾਬੀ ਸਾਹਿਤ ਉੱਪਰ ਵੀ ਲਾਗੂ ਹੁੰਦੀ ਹੈ।

ਯੂਨੈਸਕੋ ਦੇ ਇਕ ਅਨੁਮਾਨ ਅਤੇ ਖੋਜ ਅਨੁਸਾਰ ਸੰਸਾਰ ਵਿਚ ਕਿਸੇ ਭਾਸ਼ਾ ਨੂੰ ਬੋਲਣ ਵਾਲਿਆਂ ਦੀ ਗਿਣਤੀ ਦੇ ਆਧਾਰ 'ਤੇ ਪੰਜਾਬੀ ਦੀ ਥਾਂ ਸੰਸਾਰ ਦੀਆਂ ਭਾਸ਼ਾਵਾਂ ਵਿਚ ਬਾਰ੍ਹਵੀਂ ਹੈ। ਜੋ ਕਿ ਫ਼ਰਾਂਸੀਸੀ ਦੇ ਬਰਾਬਰ ਹੈ। ਪੰਜਾਬੀ ਦੇ ਬੁਲਾਰੇ ਸੰਸਾਰ ਦੇ ਹਰ ਕੋਨੇ ਵਿਚ ਮਿਲ ਜਾਂਦੇ ਹਨ। ਜਿੱਥੇ ਕਿਤੇ ਵੀ ਪੰਜਾਬੀ ਬੋਲਣ ਵਾਲੇ ਹਨ, ਪੰਜਾਬੀਅਤ ਹੈ। ਪੰਜਾਬੀ ਦੇ ਬੋਲਣ ਵਾਲੇ ਭਾਰਤੀ ਪੰਜਾਬ ਵਿਚ ਹੀ ਨਹੀਂ, ਸਰਹੱਦੋਂ ਪਾਰ ਪਾਕਿਸਤਾਨੀ ਪੰਜਾਬ ਵਿਚ ਵੀ ਵਧੇਰੇ ਗਿਣਤੀ ਵਿਚ ਹਨ। ਭਾਰਤ ਦੇ ਦੂਸਰੇ ਰਾਜਾਂ ਵਿਚ ਵੀ ਪੰਜਾਬੀ ਦੇ ਬੁਲਾਰੇ ਵੱਡੀ ਗਿਣਤੀ ਵਿਚ ਹਨ। ਵਿਦੇਸ਼ਾਂ ਵਿਚ ਵਸੇ ਪਹਿਲੀ ਅਤੇ ਦੂਸਰੀ ਪੀੜ੍ਹੀ ਦੇ ਪੰਜਾਬੀ ਦੇ ਬੋਲਣ-ਵਰਤਣ ਵਾਲੇ ਲੱਖਾਂ ਦੀ ਗਿਣਤੀ ਵਿਚ ਹਨ। ਪਰਵਾਸੀ ਸਾਹਿਤਕਾਰਾਂ ਦੀਆਂ ਰਚਨਾਵਾਂ ਨੇ ਪੰਜਾਬੀ ਸਾਹਿਤ ਨੂੰ ਹੋਰ ਵੀ ਅਮੀਰ ਬਣਾਇਆ ਹੈ। ਖੇਤਰ ਕਵਿਤਾ, ਕਹਾਣੀ, ਨਾਵਲ, ਨਾਟਕ ਜਾਂ ਆਲੋਚਨਾ ਦਾ ਹੀ ਕਿਉਂ ਨਾ ਹੋਵੇ ਪਰਵਾਸੀ ਸਾਹਿਤਕਾਰਾਂ ਦਾ ਯੋਗਦਾਨ ਕਿਸੇ ਤੋਂ ਘੱਟ ਨਹੀਂ। ਆਉਣ ਵਾਲੀਆਂ ਪੀੜ੍ਹੀਆਂ ਨੂੰ ਪੰਜਾਬ ਅਤੇ ਇਸ ਦੇ ਅਮੀਰ ਸਾਹਿਤਿਕ ਵਿਰਸੇ ਨਾਲ ਜੋੜ ਕੇ ਰੱਖਣ ਲਈ ਉਚੇਚੇ ਯਤਨ ਕਰਨ ਦੀ ਲੋੜ ਹੈ। ਅਜਿਹੇ ਯਤਨ ਆਰੰਭ ਕਰਨ ਲਈ ਬਹੁਤੀ ਦੇਰ ਨਹੀਂ ਕੀਤੀ ਜਾ ਸਕਦੀ। ਪੰਜਾਬੀ ਭਾਸ਼ਾ ਅਤੇ ਸਾਹਿਤ ਦੇ ਅਧਿਆਪਨ ਲਈ ਵਿਦੇਸ਼ੀ ਵਿਦਿਆਰਥੀਆਂ ਵਾਸਤੇ ਕੁਝ ਵੱਖਰੀ ਤਕਨੀਕ ਦੀ ਵਰਤੋਂ ਕਰਨੀ ਪਵੇਗੀ। ਅਧਿਆਪਨ ਸਮੱਗਰੀ, ਕੰਪਿਊਟਰ ਦੇ ਮਲਟੀ-ਮੀਡੀਆ ਨੂੰ ਅਣਗੌਲਿਆਂ ਨਹੀਂ ਕਰ ਸਕਦੀ। ਟੈਸਟਿੰਗ ਦੀਆਂ ਨਵੀਆਂ ਤਕਨੀਕਾਂ ਦੀ ਜਾਣਕਾਰੀ ਪੰਜਾਬੀ ਅਧਿਆਪਕ ਲਈ ਵੀ ਜ਼ਰੂਰੀ ਮੰਨਣੀ ਪਵੇਗੀ। ਉਹ ਜ਼ਮਾਨਾ ਲੰਘ ਚੁੱਕਾ ਹੈ ਜਦ ਪੰਜਾਬੀ ਭਾਸ਼ਾ ਅਤੇ ਸਾਹਿਤ ਦਾ ਕੰਮ ਗੁਰਦੁਆਰੇ ਦੇ ਗ੍ਰੰਥੀ ਹੀ ਆਪਣੀਆਂ ਹੋਰ ਡਿਊਟੀਆਂ ਦੇ ਨਾਲ ਹੀ ਨਿਭਾ ਦਿੰਦੇ ਸਨ। ਉਨ੍ਹਾਂ ਦੀ ਦੇਣ ਮਹਾਨ ਸੀ ਇਸ ਗੱਲ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਪਰ ਅਜੋਕੇ ਹਾਲਾਤ ਵਿਚ ਇੰਨੇ ਨਾਲ ਹੀ ਗੁਜ਼ਾਰਾ ਨਹੀਂ ਹੋ ਸਕਦਾ। ਲੋੜ ਹੈ ਕਿ ਸਮੇਂ ਦੀ ਮੰਗ ਅਨੁਸਾਰ ਭਾਸ਼ਾ ਅਤੇ ਸਾਹਿਤ ਦਾ ਅਧਿਆਪਨ ਕਰਨ ਲਈ ਨਵੀਆਂ ਤਕਨੀਕਾਂ, ਵਿਧੀਆਂ ਅਤੇ ਸਮੱਗਰੀ ਨਾਲ ਲੈਸ ਅਧਿਆਪਕ ਵਰਗ ਤਿਆਰ ਕਰੀਏ ਅਤੇ ਖਾਸ ਕਰ ਵਿਦੇਸ਼ਾਂ ਵਿਚ ਪੰਜਾਬੀ ਭਾਸ਼ਾ ਅਤੇ ਸਾਹਿਤ ਦੇ ਅਧਿਐਨ-ਅਧਿਆਪਨ ਨੂੰ ਕੇਵਲ ਗੁਰਦੁਆਰਿਆਂ ਤਕ ਹੀ ਸੀਮਿਤ ਨਾ ਰੱਖੀਏ।

ਭਾਰਤ ਵਿਚ ਵੀ ਪੰਜਾਬੀ ਦਾ ਰੋਲ ਘਰ ਦੀ ਚਾਰ ਦੀਵਾਰੀ ਤਕ ਹੀ ਸੀਮਿਤ ਨਹੀਂ ਰਿਹਾ। ਇਹ ਠੀਕ ਹੈ ਕਿ ਸ਼ਾਇਦ ਪੰਜਾਬ ਹੀ ਅਜਿਹਾ ਰਾਜ ਹੈ ਜਿਸ ਦੀ ਸਥਾਪਨਾ ਨਿਰੋਲ ਭਾਸ਼ਾ ਦੇ ਆਧਾਰ ਤੇ ਨਹੀਂ ਹੋਈ। ਪੰਜਾਬ ਦੀ ਸਥਾਪਨਾ ਤੋਂ ਪਹਿਲਾਂ ਪੈਪਸੂ ਵਿਚ ਪੰਜਾਬੀ ਲਈ ਮਹੱਤਵਪੂਰਨ ਕਾਰਜ ਕੀਤੇ ਗਏ। ਪੰਜਾਬੀ ਦਾ ਪਹਿਲਾ ਟਾਈਪਰਾਈਟਰ ਵੀ ਪੈਪਸੂ ਦੀ ਹੀ ਦੇਣ ਹੈ। ਮਹਿੰਦਰਾ ਕਾਲਜ, ਪਟਿਆਲਾ ਦਾ ਯੋਗਦਾਨ ਵੀ ਘੱਟ ਨਹੀਂ। ਪੰਜਾਬੀ ਰਾਜ ਕਾਜ ਦੀ ਭਾਸ਼ਾ ਬਣੀ, ਸਿੱਖਿਆ ਅਤੇ ਪਰੀਖਿਆ ਦਾ ਮਾਧਿਅਮ ਐੱਮ. ਏ. ਪੱਧਰ

ਤਕ ਬਣੀ। ਲੋੜਾਂ ਅਤੇ ਜ਼ਿੰਮੇਵਾਰੀਆਂ ਵਧੀਆਂ ਅਤੇ ਅਜੇ ਵੀ ਵਧ ਰਹੀਆਂ ਹਨ। ਖੇਤੀਬਾੜੀ, ਉਦਯੋਗ, ਵਣਜ, ਵਪਾਰ ਦੇ ਖੇਤਰਾਂ ਤੋਂ ਇਲਾਵਾ ਉਚੇਰੀ ਸਿੱਖਿਆ ਦੀਆਂ ਲੋੜਾਂ ਦੀ ਪੂਰਤੀ ਹਿਤ ਪੰਜਾਬੀ ਨੂੰ ਤਿਆਰ ਹੋਣਾ ਪਿਆ ਹੈ। ਸਮੂਹ ਪੰਜਾਬੀ ਅਧਿਆਪਕਾਂ, ਲੇਖਕਾਂ, ਖੋਜੀਆਂ, ਵਿਦਵਾਨਾਂ ਅਤੇ ਪੰਜਾਬੀ ਪਾਠਕਾਂ ਦੇ ਮਹੱਤਵਪੂਰਨ ਯੋਗਦਾਨ ਦੀ ਪ੍ਰਸ਼ੰਸਾ ਕਰਨੀ ਬਣਦੀ ਹੈ। ਸਾਹਿਤ ਸਭਾਵਾਂ, ਲਿਖਾਰੀ ਸਭਾਵਾਂ ਅਤੇ ਸਮੂਹ ਪੰਜਾਬੀ ਹਿਤੂਆਂ ਨੇ ਮਾਤ ਭਾਸ਼ਾ ਦੇ ਵਿਕਾਸ, ਪ੍ਰਚਾਰ, ਪ੍ਰਸਾਰ ਲਈ ਬਿਨਾਂ ਕਿਸੇ ਲੋਭ-ਲਾਲਚ ਦੇ ਜੋ ਘਾਲਣਾ ਘਾਲੀ ਹੈ ਉਸ ਲਈ ਪੰਜਾਬੀ ਜਗਤ ਉਹਨਾਂ ਦਾ ਰਿਣੀ ਰਹੇਗਾ। ਭਾਸ਼ਾ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ, ਪੰਜਾਬ ਸਕੂਲ ਸਿੱਖਿਆ ਬੋਰਡ, ਪੰਜਾਬ ਯੂਨੀਵਰਸਿਟੀ ਟੈਕਸਟ ਬੁਕ ਬੋਰਡ, ਪੰਜਾਬੀ ਸਾਹਿਤ ਅਕੈਡਮੀ, ਪੰਜਾਬੀ ਭਾਸ਼ਾ ਅਕਾਦਮੀ ਆਦਿ ਕੁਝ ਅਜਿਹੇ ਅਦਾਰੇ ਹਨ ਜਿਨ੍ਹਾਂ ਦੀ ਦੇਣ ਘੱਟ ਮਹੱਤਵਪੂਰਨ ਨਹੀਂ। ਭਾਸ਼ਾ ਵਿਭਾਗ ਨੂੰ ਉੱਚ ਕੋਟੀ ਦੇ ਖੋਜੀਆਂ, ਵਿਦਵਾਨਾਂ, ਸਾਹਿਤਕਾਰਾਂ ਅਤੇ ਪੰਜਾਬੀ ਪਿਆਰਿਆਂ ਦਾ ਸਹਿਯੋਗ ਪ੍ਰਾਪਤ ਹੁੰਦਾ ਰਿਹਾ ਹੈ। ਛਪੀਆਂ ਪੁਸਤਕਾਂ ਦੀ ਗਿਣਤੀ ਦੇ ਪੱਖੋਂ ਵੇਖੀਏ ਤਾਂ ਪੰਜਾਬੀ ਭਾਸ਼ਾ ਅਤੇ ਸਾਹਿਤ ਦਾ ਖਜ਼ਾਨਾ ਕਾਫ਼ੀ ਅਮੀਰ ਹੈ। ਪੰਜਾਬੀ ਦੇ ਸਮਾਚਾਰ ਪੱਤਰਾਂ ਦਾ ਯੋਗਦਾਨ ਬਹੁਤ ਹੀ ਨਿੱਗਰ ਅਤੇ ਨਰੋਆ ਹੈ। ਪੰਜਾਬੀ ਫ਼ਿਲਮਾਂ ਵਿਚੋਂ ਕੁਝ ਇਕ ਹੀ ਅਜਿਹੀਆਂ ਹਨ ਜਿਨ੍ਹਾਂ ਦਾ ਜ਼ਿਕਰ ਕੀਤਾ ਜਾ ਸਕੇ। ਹਾਂ, ਪੰਜਾਬੀ ਪੌਪ ਸੰਗੀਤ ਦੇ ਯੋਗਦਾਨ ਬਾਰੇ ਗੱਲ ਕਰਨੀ ਬਣਦੀ ਹੈ। ਇਸ ਬਾਰੇ ਚਾਹੇ ਮਤਭੇਦ ਹੋਵੇ ਕਿ ਇਸ ਸੰਗੀਤ ਨੇ ਕਿਹੜੇ ਪੰਜਾਬੀ ਸਭਿਆਚਾਰ ਨੂੰ ਪੇਸ਼ ਕੀਤਾ ਹੈ। ਪਰ ਇਸ ਤੱਥ ਨੂੰ ਮੰਨਣਾ ਹੀ ਪਵੇਗਾ ਕਿ ਨਵੀਂ ਪੀੜ੍ਹੀ ਦੇ ਮੂੰਹੋਂ ਪੰਜਾਬੀ ਉਚਾਰ ਸਾਰੇ ਸੰਸਾਰ ਵਿਚ ਪ੍ਰਚਲਿਤ ਕੀਤਾ ਹੈ। ਪੁਸਤਕ ਸਭਿਆਚਾਰ ਵਿਚ ਆ ਰਹੇ ਨਿਘਾਰ ਬਾਰੇ ਅਸੀਂ ਕੁਝ ਨਹੀਂ ਕਹਿਣਾ ਚਾਹੁੰਦੇ ਪਰ ਇਸ ਦੁੱਖ ਵਿਚ ਸ਼ਾਮਿਲ ਜ਼ਰੂਰ ਹਾਂ ਕਿ ਪੰਜਾਬੀਆਂ ਵਿਚ ਪੁਸਤਕਾਂ ਪੜ੍ਹਨ ਦੇ ਸਭਿਆਚਾਰ ਦਾ ਉਹ ਵਿਕਾਸ ਨਹੀਂ ਹੋ ਸਕਿਆ ਜੋ ਕਿ ਹੋਣਾ ਚਾਹੀਦਾ ਸੀ। ਸ਼ਾਇਦ ਹੀ ਕੋਈ ਪੰਜਾਬੀ ਲੇਖਕ ਅਜਿਹਾ ਹੋਵੇ ਜੋ ਕਿ ਸਿਰਫ਼ ਲੇਖਨ ਦੇ ਸਹਾਰੇ ਜੀਵਨ ਜਿਊ ਰਿਹਾ ਹੋਵੇ। ਇਹ ਕੋਈ ਚੰਗੀ ਸਥਿਤੀ ਨਹੀਂ ਕਹੀ ਜਾ ਸਕਦੀ।

ਇਕ ਹੋਰ ਨਵਾਂ ਮਾਧਿਅਮ ਸਾਡੇ ਸਾਹਮਣੇ ਪੇਸ਼ ਹੋਇਆ ਹੈ। ਉਹ ਹੈ ਰੇਡੀਓ ਅਤੇ ਟੀ. ਵੀ. ਚੈਨਲਾਂ ਦਾ। ਪੰਜਾਬੀ ਦੇ ਨਾਂ ਤੇ ਸਭਿਆਚਾਰ ਦੀ ਪੇਸ਼ਕਾਰੀ ਕਰਨ ਵਾਲੇ ਕਈ ਟੀ. ਵੀ. ਚੈਨਲ ਸ਼ੁਰੂ ਹੋਏ ਹਨ। ਤਾਰਾ, ਐਲਫਾ, ਸੋਨੀ, ਜਲੰਧਰ ਪੰਜਾਬੀ ਚੈਨਲ ਭਾਸ਼ਾ ਅਤੇ ਸਾਹਿਤ ਦੇ ਵਿਕਾਸ ਲਈ ਕੀ ਅਤੇ ਕਿਹੋ ਜਿਹਾ ਯੋਗਦਾਨ ਦੇਣਗੇ ਇਹ ਤਾਂ ਭਵਿੱਖ ਹੀ ਦੱਸੇਗਾ। ਹਾਲੇ ਇਨ੍ਹਾਂ ਬਾਰੇ ਕੁਝ ਵੀ ਕਹਿਣਾ ਉਚਿਤ ਨਹੀਂ ਹੋਵੇਗਾ। ਰੇਡੀਓ ਜਲੰਧਰ ਦਾ ਇਸ ਪਾਸੇ ਪਾਇਆ ਯੋਗਦਾਨ ਬਹੁਤ ਹੀ ਸ਼ਲਾਘਾਯੋਗ ਕਿਹਾ ਜਾ ਸਕਦਾ ਹੈ।

ਇਸ ਪਿਛੋਕੜ ਵਿਚ ਆਉਣ ਵਾਲੇ ਸਮੇਂ ਵਿਚ ਪੰਜਾਬੀ ਭਾਸ਼ਾ ਅਤੇ ਸਾਹਿਤ ਨੂੰ ਦਰਪੇਸ਼ ਚੁਣੌਤੀਆਂ ਬਾਰੇ ਵਿਚਾਰ ਕਰਨੀ ਬਣਦੀ ਹੈ। ਜੇਕਰ ਆਉਣ ਵਾਲੀਆਂ ਨਵੀਆਂ

ਪੀੜ੍ਹੀਆਂ ਨੂੰ ਆਪਣੇ ਅਤਿ ਅਮੀਰ ਵਿਰਸੇ ਨਾਲ ਜੋੜ ਕੇ ਰੱਖਣਾ ਹੈ ਤਾਂ ਉਨ੍ਹਾਂ ਨੂੰ ਗੁਰਮੁਖੀ ਲਿੱਪੀ ਰਾਹੀਂ ਪੰਜਾਬੀ ਅਧਿਆਪਨ ਦੇ ਉਚੇਚੇ ਪ੍ਰਬੰਧ ਕਰਨੇ ਪੈਣਗੇ। ਇਥੇ ਇਹ ਵੀ ਸਪਸ਼ਟ ਕਰਨਾ ਜ਼ਰੂਰੀ ਹੈ ਕਿ ਗੁਰਮੁਖੀ ਲਿੱਪੀ, ਗੁਰਮੁਖੀ ਆਰਥੋਗ੍ਰਾਫ਼ੀ ਦਾ ਇਕ ਭਾਗ ਹੈ। ਦੋਹਾਂ ਵਿਚ ਅੰਤਰ ਹੈ। ਜੇਕਰ ਗੁਰਮੁਖੀ ਲਿਪੀ ਦੀ ਵਰਤੋਂ ਕਿਸੇ ਵੀ ਹੋਰ ਭਾਸ਼ਾ ਦੇ ਲਿਖਤੀ ਰੂਪ ਨੂੰ ਲਿਪੀਅੰਤਰ ਕਰਨ ਲਈ ਕਰਨੀ ਹੈ ਤਾਂ ਇਸ ਵਿਚ ਕੁਝ ਸੁਧਾਰ ਜ਼ਰੂਰ ਕਰਨੇ ਪੈਣਗੇ। ਇਸ ਵੱਲ ਸਪਸ਼ਟ ਪਹਿਲ, ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰਸ਼ਬਦ ਰਤਨਾਕਰ ਮਹਾਨ ਕੋਸ਼ ਦੀ ਭੂਮਿਕਾ ਵਿਚ ਕਰ ਦਿੱਤੀ ਸੀ। ਗੁਰਬਾਣੀ ਨੂੰ ਸਹੀ ਰੂਪ ਵਿਚ ਅੰਕਿਤ ਕਰਨ ਲਈ ਵੀ ਅਜੋਕੀ ਗੁਰਮੁਖੀ ਦੇ ਸਿਸਟਮ ਵਿਚ ਸੁਧਾਰ ਕਰਨ ਦੀ ਲੋੜ ਹੈ। ਸਰਹੱਦੋਂ ਪਾਰ ਪੰਜਾਬੀ ਸਾਹਿਤ ਸ਼ਾਹਮੁਖੀ ਲਿਪੀ ਵਿਚ ਲਿਖਿਆ ਜਾ ਰਿਹਾ ਹੈ। ਸ਼ਾਹਮੁਖੀ ਦਾ ਗਿਆਨ ਸਰਹੱਦ ਦੇ ਇਸ ਪਾਰ ਨਵੀਂ ਪੀੜ੍ਹੀ ਨੂੰ ਬਿਲਕੁਲ ਨਹੀਂ ਅਤੇ ਸਰਹੱਦ ਦੇ ਉਸ ਪਾਰ ਗੁਰਮੁਖੀ ਜਾਣਨ ਵਾਲੇ ਸ਼ਾਇਦ ਹੀ ਕੋਈ ਬਚੇ ਹੋਣ। ਪੰਜਾਬੀ ਸਾਹਿਤ ਦੇ ਆਦਾਨ ਪ੍ਰਦਾਨ ਵਿਚ ਲਿਪੀ ਦੀ ਇਸ ਸਮੱਸਿਆ ਦਾ ਹੱਲ ਲੱਭਣਾ ਹੀ ਪਵੇਗਾ। ਨਿੱਗਰ ਯਤਨ ਕਰਨ ਵਿਚ ਬਹੁਤੀ ਦੇਰ ਨਹੀਂ ਕੀਤੀ ਜਾ ਸਕਦੀ। ਕੰਪਿਊਟਰ ਸਾਫਟਵੇਅਰ ਰਾਹੀਂ ਗੁਰਮੁਖੀ ਤੋਂ ਸ਼ਾਹਮੁਖੀ ਅਤੇ ਸ਼ਾਹਮੁਖੀ ਤੋਂ ਗੁਰਮੁਖੀ ਵਿਚ ਲਿਪੀਅੰਤਰਨ ਦਾ ਕੰਮ ਸਹਿਜੇ ਹੀ ਕੀਤਾ ਜਾ ਸਕਦਾ ਹੈ। ਜੋ ਸਾਫਟਵੇਅਰ ਹੁਣ ਤਕ ਸਾਹਮਣੇ ਆਏ ਹਨ ਉਹ ਬਿਲਕੁਲ ਠੀਕ ਤਾਂ ਨਹੀਂ ਕਹੇ ਜਾ ਸਕਦੇ ਪਰ ਜੋ ਯਤਨ ਭਾਰਤ ਵਿਚ ਅਤੇ ਵਿਦੇਸ਼ਾਂ ਵਿਚ ਕੀਤੇ ਜਾ ਰਹੇ ਹਨ ਉਹ ਠੀਕ ਦਿਸ਼ਾ ਵਿਚ ਹਨ, ਇਹ ਖ਼ੁਸ਼ੀ ਦੀ ਗੱਲ ਹੈ।

ਵਿਗਿਆਨ ਦੇ ਵਿਸ਼ਿਆਂ ਵਿਚ, ਸਮਾਜਕ ਵਿਗਿਆਨਾਂ, ਖੇਤੀਬਾੜੀ ਨਾਲ ਸੰਬੰਧਿਤ ਵਿਗਿਆਨਾਂ, ਕੀਟਨਾਸ਼ਕਾਂ, ਖਾਦਾਂ, ਸੰਦਾਂ, ਬੀਜਾਂ ਆਦਿ ਨਾਲ ਸੰਬੰਧ ਰੱਖਣ ਵਾਲੀ ਤਕਨੀਕੀ ਸ਼ਬਦਾਵਲੀ ਦੀ ਲੋੜ ਦੀ ਪੂਰਤੀ ਲਈ ਅਤੇ ਪ੍ਰਸ਼ਾਸਨ ਪ੍ਰਬੰਧ, ਅਦਾਲਤੀ ਕੰਮਕਾਜ ਦੇ ਖੇਤਰਾਂ ਲਈ ਢੁਕਵੀਂ ਤਕਨੀਕੀ ਸ਼ਬਦਾਵਲੀ ਦੀਆਂ ਲੋੜਾਂ ਪੂਰੀਆਂ ਕਰਨ ਲਈ ਯਤਨ ਕਾਫ਼ੀ ਦੇਰ ਤੋਂ ਚਲ ਰਹੇ ਹਨ ਅਤੇ ਖ਼ੁਸ਼ੀ ਦਾ ਕਾਰਨ ਇਹ ਹੈ ਕਿ ਬਹੁਤ ਸਾਰੀ ਤਕਨੀਕੀ ਸ਼ਬਦਾਵਲੀ ਸਵੀਕਾਰ ਹੋ ਚੁੱਕੀ ਹੈ ਅਤੇ ਜਨਤਾ ਵੱਲੋਂ ਵਰਤੋਂ ਵਿਚ ਆ ਰਹੀ ਹੈ। ਕੰਪਿਊਟਰ ਅਤੇ ਸੂਚਨਾ ਤਕਨਾਲੋਜੀ ਨਾਲ ਜੁੜੀ ਸ਼ਬਦਾਵਲੀ ਬਾਰੇ ਚਿੰਤਾ ਕਰਨ ਦੀ ਲੋੜ ਨਹੀਂ। ਪੰਜਾਬੀ ਭਾਸ਼ਾ ਦਾ ਹਾਜ਼ਮਾ ਬਹੁਤ ਚੰਗਾ ਹੈ ਅਤੇ ਲੋੜ ਅਨੁਸਾਰ ਸ਼ਬਦ ਗ੍ਰਹਿਣ ਕਰਨ ਜਾਂ ਨਵੇਂ ਘੜਨ ਵਿਚ ਸਾਨੂੰ ਕਦੀ ਸੰਕੋਚ ਨਹੀਂ ਹੋਇਆ।

ਸੂਚਨਾ ਤਕਨਾਲੋਜੀ ਦੇ ਵਿਕਾਸ ਨੇ ਮਾਨਵਤਾ ਨੂੰ ਨਵੇਂ ਦਿਸਹੱਦੇ ਦਿੱਤੇ ਹਨ। ਸੰਸਾਰ ਸੁੰਗੜ ਕੇ ਇਕ ਛੋਟਾ ਜਿਹਾ ਪਿੰਡ ਬਣ ਕੇ ਰਹਿ ਗਿਆ ਹੈ। ਮੋਬਾਈਲ ਫ਼ੋਨ, ਈ-ਮੇਲ ਆਦਿ ਨੇ ਸੰਚਾਰ ਦੇ ਅਜਿਹੇ ਸਾਧਨ ਪ੍ਰਦਾਨ ਕਰ ਦਿੱਤੇ ਹਨ ਕਿ ਸੰਚਾਰ ਇੰਨਾ ਸੌਖਾ ਮਾਨਵ ਇਤਿਹਾਸ ਵਿਚ ਕਦੀ ਵੀ ਨਹੀਂ ਸੀ। ਈ-ਮੇਲ ਅਤੇ ਇੰਟਰਨੈੱਟ ਰਾਹੀਂ ਗੱਪਾਂ ਮਾਰਨ ਦਾ ਆਪਣਾ ਹੀ ਮਜ਼ਾ ਹੈ। ਨਵੀਂ ਪੀੜ੍ਹੀ ਇਸਦਾ ਮਜ਼ਾ ਲੈ ਵੀ ਰਹੀ ਹੈ। ਦੁੱਖ ਦੀ ਗੱਲ ਸਿਰਫ਼ ਇੰਨੀ ਹੈ ਕਿ ਇਹ ਸੁਵਿਧਾ ਪੰਜਾਬੀ ਵਿਚ ਨਹੀਂ ਹੈ। ਸਮੇਂ ਦੀ ਮੰਗ ਹੈ ਕਿ ਇਸ

ਪਾਸੇ ਵਿਸ਼ੇਸ਼ ਯਤਨ ਕੀਤੇ ਜਾਣ। ਇਲੈਕਟ੍ਰਾਨਿਕ ਡਾਕ ਨੇ ਇਹ ਗੱਲ ਸਾਬਤ ਕਰ ਦਿੱਤੀ ਹੈ ਕਿ ਹੱਥ ਨਾਲ ਲਿਖਣ ਦੀ ਕੋਈ ਲੋੜ ਨਹੀਂ। ਤੁਹਾਡੀ ਹੱਥ ਲਿਖਤ ਪੜ੍ਹਨ ਯੋਗ ਹੈ ਵੀ ਕਿ ਨਹੀਂ ਇਸ ਦੀ ਕੋਈ ਪ੍ਰਵਾਹ ਨਹੀਂ। ਜੇਕਰ ਤੁਹਾਨੂੰ ਪੜ੍ਹਨਾ ਹੀ ਆਉਂਦਾ ਹੋਵੇ ਤਾਂ ਵੀ ਕੋਈ ਗੱਲ ਨਹੀਂ। ਕੰਮ ਚੱਲ ਜਾਵੇਗਾ। ਸੁਲੇਖ ਦਾ ਅਭਿਆਸ ਕਰਨ ਦੀ ਕੋਈ ਜ਼ਰੂਰਤ ਨਹੀਂ। ਸਭ ਕੁਝ ਮਾਈਕ੍ਰੋ ਚਿਪਸ ਉਪਰ ਹੀ ਰਿਕਾਰਡ ਹੋ ਜਾਂਦਾ ਹੈ। ਇਕ ਫਲਾਪੀ ਵਿਚ ਅਥਾਹ ਸੂਚਨਾ ਰਿਕਾਰਡ ਕੀਤੀ ਜਾ ਸਕਦੀ ਹੈ। ਉਹ ਦਿਨ ਦੂਰ ਨਹੀਂ ਜਦੋਂ ਦਫਤਰਾਂ ਵਿਚ ਕੰਮ ਕਰਦੇ ਕਲਰਕ ਨੂੰ ਫਾਈਲਾਂ ਤੋਂ ਮਿੱਟੀ ਝਾੜਨ ਤੋਂ ਮੁਕਤੀ ਮਿਲ ਜਾਵੇਗੀ। ਦਫ਼ਤਰ ਕਾਗ਼ਜ਼ ਰਹਿਤ ਹੋ ਜਾਣਗੇ, ਪਰ ਪੰਜਾਬੀ ਦੀ ਵਰਤੋਂ ਤਾਂ ਕੰਪਿਊਟਰ ਅਤੇ ਸੂਚਨਾ ਤਕਨਾਲੋਜੀ ਦੇ ਖੇਤਰ ਵਿਚ ਕਰਨੀ ਹੀ ਪਵੇਗੀ। ਪੰਜਾਬ ਸਰਕਾਰ ਦੇ ਯਤਨਾਂ ਰਾਹੀਂ ਮਹਿਕਮਾ ਮਾਲ ਦੇ ਰਿਕਾਰਡ ਕੰਪਿਊਟਰ ਰਾਹੀਂ ਸੁਰੱਖਿਅਤ ਕਰ ਲਏ ਗਏ ਹਨ। ਸਾਰੇ ਜ਼ਿਲਾ ਸਦਰ ਮੁਕਾਮਾਂ ਨੂੰ ਕੇਂਦਰੀ ਕੰਪਿਊਟਰ ਰਾਹੀਂ ਜੋੜ ਦਿੱਤਾ ਗਿਆ ਹੈ।

ਇਸ ਖੇਤਰ ਵਿਚ ਕ੍ਰਾਂਤੀ ਤਾਂ ਆ ਚੁੱਕੀ ਹੈ ਪਰੰਤੂ ਪੰਜਾਬੀ ਭਾਸ਼ਾ ਵਾਸਤੇ ਕੋਈ ਚੰਗਾ comprehensive data base ਅਜੇ ਹੋਂਦ ਵਿਚ ਨਹੀਂ ਆਇਆ। ਅੱਖਰ ਪਛਾਣ (character recognition) ਦਾ ਮੁਢਲਾ ਕਾਰਜ ਵੀ ਅਜੇ ਤਕ ਮੁਢਲੇ ਪੜਾਅ ਤਕ ਹੀ ਪੁੱਜਿਆ ਹੈ। ਸਮੇਂ ਦੀ ਮੰਗ ਹੈ ਕਿ ਕੰਪਿਊਟਰ ਅਤੇ ਸੂਚਨਾ ਤਕਨਾਲੋਜੀ ਰਾਹੀਂ ਪ੍ਰਾਪਤ ਸੁਵਿਧਾਵਾਂ ਦੀ ਸਹੀ ਅਤੇ ਸੁਚੱਜੀ ਵਰਤੋਂ ਕਰਨ ਲਈ ਭਾਸ਼ਾ ਮਾਹਿਰਾਂ ਅਤੇ ਸਿਰਜਣਸ਼ੀਲ ਸਾਹਿਤਕਾਰਾਂ ਦਾ ਸਹਿਯੋਗ ਕੰਪਿਊਟਰ ਵਿਗਿਆਨੀਆਂ ਨੂੰ ਮਿਲੇ। ਇਸ ਸਹਿਯੋਗ ਰਾਹੀਂ ਹੀ ਕੰਪਿਊਟਰ ਮਾਹਿਰ ਪੰਜਾਬੀ ਭਾਸ਼ਾ ਦੇ ਵਿਕਾਸ ਲਈ ਕੰਮ ਕਰ ਸਕਣਗੇ। ਤੁਰਤ ਮਸ਼ੀਨੀ ਅਨੁਵਾਦ ਦਾ ਖੇਤਰ ਵੀ ਇਸੇ ਨਾਲ ਜੁੜਿਆ ਹੋਇਆ ਹੈ। ਭਾਸ਼ਾਈ ਵਿਆਕਰਨ ਦੇ ਜ਼ਰੂਰੀ ਤੱਤਾਂ ਦਾ ਸਹੀ ਵਿਸ਼ਲੇਸ਼ਣ ਇਕ ਭਾਸ਼ਾ ਤੋਂ ਦੂਸਰੀ ਭਾਸ਼ਾ ਵਿਚ ਮਸ਼ੀਨੀ ਅਨੁਵਾਦ ਦੀ ਮੁਢਲੀ ਲੋੜ ਹੈ। ਅਜਿਹੇ ਵਿਆਕਰਨਕ ਵਿਸ਼ਲੇਸ਼ਣ ਉਪਲਬਧ ਕਰਾਉਣ ਦੀ ਦਿਸ਼ਾ ਵਿਚ ਵੀ ਕੰਮ ਛੇਤੀ ਆਰੰਭ ਕਰਨ ਦੀ ਬਹੁਤ ਜ਼ਰੂਰਤ ਹੈ। ਹਾਲਤ ਤਾਂ ਇਹ ਹੈ ਕਿ ਅੱਜ ਤਕ ਕੰਪਿਊਟਰ ਲਈ ਪੰਜਾਬੀ ਦਾ ਕੀ-ਬੋਰਡ ਵੀ ਪੂਰੀ ਤਰ੍ਹਾਂ ਠੀਕ ਨਹੀਂ ਬਣ ਸਕਿਆ। ਮੌਜੂਦਾ ਕੀ-ਬੋਰਡ ਦੇਵਨਾਗਰੀ ਦੇ ਮਾਡਲ ਉਪਰ ਬਣਾਇਆ ਗਿਆ ਹੈ ਜੋ ਕਿ ਗੁਰਮੁਖੀ ਵਾਸਤੇ ਠੀਕ ਨਹੀਂ। ਜਿਹੜੇ ਕੀ-ਬੋਰਡ ਵੇਖਣ ਵਿਚ ਆਏ ਹਨ ਉਨ੍ਹਾਂ ਦੀ ਵਰਤੋਂ ਕਰਕੇ ਗੁਰਬਾਣੀ ਨੂੰ ਵੀ ਠੀਕ ਤਰ੍ਹਾਂ ਅੰਕਿਤ ਨਹੀਂ ਕੀਤਾ ਜਾ ਸਕਦਾ।

ਕੰਪਿਊਟਰ ਸਾਇੰਸ ਦੇ ਖੇਤਰ ਵਿਚ ਧੁਨੀ ਪਛਾਣ ਅਤੇ ਧੁਨੀ ਆਦੇਸ਼ ਆਮ ਗੱਲਾਂ ਹਨ। ਕੰਪਿਊਟਰ ਨੂੰ ਕੀ-ਬੋਰਡ ਰਾਹੀਂ ਆਦੇਸ਼ ਦੇਣ ਦੀ ਲੋੜ ਨਹੀਂ। ਤੁਹਾਡੇ ਮੰਚ ਤੋਂ ਉਚਾਰੀਆਂ ਧੁਨੀਆਂ ਰਾਹੀਂ ਕੰਪਿਊਟਰ ਕੰਮ ਕਰਨਾ ਸ਼ੁਰੂ ਕਰ ਦਿੰਦਾ ਹੈ। ਇਹ ਸੁਵਿਧਾ ਸੰਸਾਰ ਦੀਆਂ ਉੱਨਤ ਭਾਸ਼ਾਵਾਂ ਵਿਚ ਪ੍ਰਾਪਤ ਹੈ। ਜੇਕਰ ਪੰਜਾਬੀ ਨੇ ਉਨ੍ਹਾਂ ਭਾਸ਼ਾਵਾਂ ਦੀ ਕਤਾਰ ਵਿਚ ਸ਼ਾਮਿਲ ਹੋਣਾ ਹੈ ਤਾਂ ਇਸ ਦਿਸ਼ਾ ਵਿਚ ਵੀ ਕਦਮ ਪੁੱਟੇ ਜਾਣੇ ਚਾਹੀਦੇ ਹਨ। ਅਜਿਹੀ ਸੁਵਿਧਾ ਪ੍ਰਾਪਤ ਹੋ ਜਾਣ ਨਾਲ ਅਪੰਗ ਵਿਅਕਤੀ ਵੀ ਕੰਪਿਊਟਰ ਰਾਹੀਂ ਸੰਚਾਰ ਕਰ ਸਕਣਗੇ।

ਪੰਜਾਬੀ ਭਾਸ਼ਾ ਦੀ ਅਜੋਕੀ ਲੋੜ ਹੈ ਮਿਆਰੀਕਰਨ ਦੀ। ਇਹ ਮਿਆਰੀਕਰਨ ਸ਼ਬਦ ਜੋੜਾਂ ਦੇ ਖੇਤਰ ਵਿਚ ਤਾਂ ਲੋੜੀਂਦਾ ਹੈ ਹੀ, ਉਚਾਰਨ ਅਤੇ ਵਿਆਕਰਨਕ ਖੇਤਰਾਂ ਵਿਚ ਵੀ ਇਸ ਦੀ ਜ਼ਰੂਰਤ ਅਨੁਭਵ ਕੀਤੀ ਜਾ ਰਹੀ ਹੈ। ਪਿਛਲੇ ਪੰਜਾਹ ਸਾਲਾਂ ਦੀ ਲਗਾਤਾਰ ਕੋਸ਼ਿਸ਼ ਤੋਂ ਬਾਅਦ ਵੀ ਸ਼ਬਦ-ਜੋੜਾਂ ਦੀ ਇਕਸਾਰਤਾ ਅਤੇ ਮਿਆਰੀਕਰਨ ਦੇ ਮਸਲੇ ਸੁਲਝ ਨਹੀਂ ਸਕੇ। ਸਗੋਂ ਹੋਰ ਉਲਝ ਗਏ ਹਨ। ਇਕ ਕਾਰਨ ਸਾਡਾ ਹਠਧਰਮੀ ਹੋਣਾ ਵੀ ਹੈ। ਜੇਕਰ ਅਸੀਂ ਚਾਹੁੰਦੇ ਹਾਂ ਕਿ ਹੋਰ ਬਹੁਤੀ ਦੇਰ ਮਜ਼ਾਕ ਦੇ ਪਾਤਰ ਨਾ ਬਣੀਏ ਤਾਂ ਵਿਗਿਆਨਕ ਆਧਾਰਾਂ ਉਪਰ ਇਕਮਤ ਹੋ ਜਾਣਾ ਚਾਹੀਦਾ ਹੈ। ਅਜਿਹਾ ਨਾ ਹੋਣ ਦੀ ਸੂਰਤ ਵਿਚ ਅਸੀਂ ਕੰਪਿਊਟਰ ਲਈ ਸਪੈਲ ਚੈੱਕ (spell check) ਵੀ ਨਹੀਂ ਬਣਾ ਸਕਾਂਗੇ ਜੋ ਕਿ ਇਕ ਮੁਢਲੀ ਲੋੜ ਹੈ। ਰੇਡੀਓ, ਟੀ.ਵੀ. ਉਚਾਰਨ ਦੀ ਸਿੱਖਿਆ ਆਦਿ ਖੇਤਰ ਇਹ ਮੰਗ ਕਰਦੇ ਹਨ ਕਿ ਅਸੀਂ ਘਟੋ ਘੱਟ ਇਨ੍ਹਾਂ ਖੇਤਰਾਂ ਲਈ ਪੰਜਾਬੀ ਉਚਾਰਨ ਦਾ ਮਿਆਰੀਕਰਨ ਕਰੀਏ। ਜੇਕਰ ਬੀ. ਬੀ. ਸੀ. ਲੰਡਨ ਦੀ ਅੰਗਰੇਜ਼ੀ ਨੂੰ ਮਿਆਰੀ ਮੰਨ ਕੇ ਸਾਰੇ ਸੰਸਾਰ ਵਿਚ ਅੰਗਰੇਜ਼ੀ ਉਚਾਰਨ ਦੇ ਅਧਿਆਪਨ ਲਈ ਆਦਰਸ਼ ਮੰਨਿਆ ਜਾ ਸਕਦਾ ਹੈ ਤਾਂ ਰੇਡੀਓ ਜਲੰਧਰ ਦੀ ਪੰਜਾਬੀ ਨੂੰ ਇਹ ਰੁਤਬਾ ਕਿਉਂ ਨਹੀਂ ਦਿੱਤਾ ਜਾ ਸਕਦਾ। ਪੰਜਾਬੀ ਵਿਆਕਰਨ ਵਿਚ ਵੀ ਕਈ ਥਾਵਾਂ ਤੇ ਮਿਆਰੀਕਰਨ ਦੀ ਲੋੜ ਹੈ। ਵਿਸਤਾਰ ਦੇ ਡਰ ਕਾਰਨ ਅਸੀਂ ਉਦਾਹਰਨਾਂ ਨਹੀਂ ਦੇ ਰਹੇ। ਇਸ ਦੇ ਨਾਲ ਹੀ ਕੰਪਿਊਟਰ ਵਾਸਤੇ ਫ਼ੌਂਟਾਂ ਦੇ ਮਿਆਰੀਕਰਨ ਅਤੇ ਵਿਕਾਸ ਦੀ ਲੋੜ ਹੈ। ਫ਼ੌਂਟਾਂ ਦੀ ਕਮੀ ਬਹੁਤ ਦੇਰ ਤੋਂ ਮਹਿਸੂਸ ਕੀਤੀ ਜਾ ਰਹੀ ਹੈ।



ਭਾਸ਼ਾ ਅਧਿਆਪਨ ਦੇ ਤਿੰਨ ਪੱਖ ਮੰਨੇ ਜਾਂਦੇ ਹਨ: (1) ਭਾਸ਼ਾ ਬਾਰੇ ਅਧਿਆਪਨ, (2) ਭਾਸ਼ਾ ਰਾਹੀਂ ਅਧਿਆਪਨ, ਅਤੇ (3) ਭਾਸ਼ਾ ਦਾ ਅਧਿਆਪਨ। ਪੰਜਾਬੀ ਭਾਸ਼ਾ ਦਾ ਅਧਿਆਪਨ ਹੁਣ ਕੇਵਲ ਮਾਤ-ਭਾਸ਼ਾ ਵਜੋਂ ਹੀ ਨਹੀਂ ਕੀਤਾ ਜਾਂਦਾ। ਪੰਜਾਬ ਦੇ ਗੁਆਂਢੀ ਰਾਜਾਂ ਅਤੇ ਦਿੱਲੀ ਆਦਿ ਵਿਚ ਪੰਜਾਬੀ ਭਾਸ਼ਾ ਅਤੇ ਸਾਹਿਤ ਦਾ ਅਧਿਆਪਨ ਦੂਸਰੀ ਭਾਸ਼ਾ ਵਜੋਂ ਕੀਤਾ ਜਾਣਾ ਹੈ। ਵਿਗਿਆਨ ਅਤੇ ਸਿੱਖਿਆ ਮਾਹਿਰ ਇਸ ਸਿੱਟੇ 'ਤੇ ਪਹੁੰਚ ਚੁੱਕੇ ਹਨ ਕਿ ਦੋਹਾਂ ਦੇ ਅਧਿਆਪਨ ਦੀਆਂ ਵਿਧੀਆਂ, ਤਕਨੀਕਾਂ ਅਤੇ ਉਦੇਸ਼ਾਂ ਵਿਚ ਅੰਤਰ ਰੱਖਣਾ ਜ਼ਰੂਰੀ ਹੈ। ਪਾਠ ਸਮੱਗਰੀ ਤੇ ਸਹਾਇਕ ਸਮੱਗਰੀ ਵੀ ਇਕੋ ਨਹੀਂ ਹੋ ਸਕਦੀ। ਪੰਜਾਬੀ ਦੇ ਦੂਸਰੀ ਭਾਸ਼ਾ ਵਜੋਂ ਅਧਿਆਪਨ ਲਈ ਪਾਠ ਪੁਸਤਕਾਂ, ਸਹਾਇਕ ਪੁਸਤਕਾਂ, ਵਿਆਕਰਨਾਂ, ਦੋ-ਭਾਸ਼ੀ ਕੋਸ਼ਾਂ ਦੀ ਲੋੜ ਨੂੰ ਵੇਖਦੇ ਹੋਏ ਇਸ ਪਾਸੇ ਯਤਨ ਕਰਨੇ ਪੈਣਗੇ।

ਭਾਸ਼ਾ ਸਿੱਖਿਆ ਅਤੇ ਅਧਿਆਪਨ ਦੇ ਖੇਤਰ ਵਿਚ ਪੰਜਾਬੀ ਅੱਗੇ ਇਕ ਹੋਰ ਚੁਣੌਤੀ ਪੇਸ਼ ਹੋਈ ਹੈ। ਪੰਜਾਬੀ ਨੂੰ ਵਿਦੇਸ਼ੀ ਭਾਸ਼ਾ ਵਜੋਂ ਸਿੱਖਣ ਲਈ ਯੂਰਪ, ਅਮਰੀਕਾ, ਰੂਸ, ਜਾਪਾਨ ਤੋਂ ਵਿਦਿਆਰਥੀਆਂ ਦੀ ਮੰਗ ਆ ਰਹੀ ਹੈ। ਇਸ ਤੋਂ ਇਲਾਵਾ ਭਾਰਤ ਤੋਂ ਬਾਹਰ ਜੰਮੇ ਪਲੇ ਪੰਜਾਬੀ ਮੂਲ ਦੇ ਬੱਚੇ ਵੀ ਪੰਜਾਬੀ ਨੂੰ ਵਿਦੇਸ਼ੀ ਭਾਸ਼ਾ ਵਜੋਂ ਪੜ੍ਹਨਾ ਚਾਹੁੰਦੇ ਹਨ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਇਕ ਕੇਂਦਰ ਦੀ ਸਥਾਪਨਾ ਇਸੇ ਉਦੇਸ਼ ਦੀ ਪੂਰਤੀ ਲਈ ਕੀਤੀ ਗਈ ਹੈ। ਪਾਠ ਸਮੱਗਰੀ ਵੀ ਤਿਆਰ ਕੀਤੀ ਗਈ ਹੈ ਪਰ ਕੰਪਿਊਟਰ ਦੀ ਮਦਦ ਨਾਲ ਮਲਟੀ ਮੀਡੀਆ ਦੀ ਵਰਤੋਂ ਕਰਕੇ ਹੋਰ ਯਤਨ ਕਰਨ ਦੀ ਅਜੇ ਲੋੜ

ਹੈ। ਗ੍ਰੇਡਿਡ ਪਾਠ ਪੁਸਤਕਾਂ, ਅਧਿਆਪਨ ਮੁਖੀ (pedagogical) ਵਿਆਕਰਨਾਂ, ਵਿਸ਼ੇਸ਼ ਸ਼ਬਦਾਵਲੀ ਯੁਕਤ ਪਾਠ ਪੁਸਤਕਾਂ ਦਾ ਵਿਕਾਸ ਹੋਣਾ ਅਜੇ ਬਾਕੀ ਹੈ। ਪੰਜਾਬ ਰਾਜ ਵਿਚ ਪੰਜਾਬੀ ਦੀ ਮਾਤ-ਭਾਸ਼ਾ ਵਜੋਂ ਸਿੱਖਿਆ ਦੇਣ ਲਈ ਅਧਿਆਪਕਾਂ ਨੂੰ ਸਿਖਲਾਈ ਦੇਣ ਵਾਲੀਆਂ ਸੰਸਥਾਵਾਂ ਦੇ ਕੰਮਕਾਜ ਨੂੰ ਮੁੜ ਵੇਖਣ ਦੀ ਲੋੜ ਹੈ। ਨਵੀਆਂ ਵਿਕਸਿਤ ਤਕਨੀਕਾਂ ਦੀ ਜਾਣਕਾਰੀ ਪ੍ਰਾਇਮਰੀ ਅਧਿਆਪਕਾਂ ਨੂੰ ਹੋਣੀ ਚਾਹੀਦੀ ਹੈ। ਇਸ ਵਾਸਤੇ ਉਚੇਰੇ ਪੱਧਰ ਦੀ ਸਿਖਲਾਈ ਸੰਸਥਾ ਸਥਾਪਤ ਹੋਣੀ ਚਾਹੀਦੀ ਹੈ।

ਭਾਰਤ ਤੋਂ ਬਾਹਰ ਵਸੇ ਪੰਜਾਬੀ ਭਾਈਚਾਰੇ ਨਾਲ ਲਗਾਤਾਰ ਸੰਪਰਕ ਦੀ ਲੋੜ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਦੇ ਠਹਿਰਨ ਲਈ ਦਿੱਲੀ, ਮੁੰਬਈ ਆਦਿ ਵਿਖੇ ਪੰਜਾਬੀ ਭਵਨਾਂ ਦੀ ਉਸਾਰੀ ਹੋਣੀ ਚਾਹੀਦੀ ਹੈ ਜਿਨ੍ਹਾਂ ਦੀ ਵਰਤੋਂ ਦਾ ਅਧਿਕਾਰ ਪੰਜਾਬੀ ਸਾਹਿਤਕਾਰਾਂ ਅਤੇ ਲੇਖਕਾਂ ਨੂੰ ਪਹਿਲ ਦੇ ਆਧਾਰ 'ਤੇ ਹੋਣਾ ਚਾਹੀਦਾ ਹੈ। ਲੇਖਕ ਮਿਲਣੀਆਂ ਵਧ ਤੋਂ ਵਧ ਆਯੋਜਿਤ ਕਰਨ ਲਈ ਇਹ ਭਵਨ ਬਹੁਤ ਕਾਰਗਰ ਸਿੱਧ ਹੋ ਸਕਦੇ ਹਨ।

ਇਕ ਗੱਲ ਕਹਿਣ ਤੋਂ ਅਸੀਂ ਸੰਕੋਚ ਨਹੀਂ ਕਰ ਸਕਦੇ ਕਿ ਪੰਜਾਬੀ ਚੰਗੇ ਵਪਾਰੀ ਨਹੀਂ ਹਨ। ਪੰਜਾਬੀ ਲੇਖਕਾਂ ਅਤੇ ਸਾਹਿਤਕਾਰਾਂ ਨੂੰ ਆਪਣਾ ਮਾਲ ਵੇਚਣ ਦੀ ਕਲਾ ਉੱਕਾ ਹੀ ਨਹੀਂ ਆਉਂਦੀ ਇਹ ਤਾਂ ਨਹੀਂ ਕਹਾਂਗੇ, ਪਰ ਇਹ ਤੱਥ ਹੈ ਕਿ ਬਹੁਤ ਸਫਲ ਵਪਾਰੀ ਇਨ੍ਹਾਂ ਨੂੰ ਨਹੀਂ ਕਿਹਾ ਜਾ ਸਕਦਾ। ਪੰਜਾਬੀ ਵਿਚ ਉੱਚ ਪੱਧਰ ਦੇ ਸਾਹਿਤ ਦੀ ਕਮੀ ਨਹੀਂ। ਪਰ, ਅਸੀਂ ਉਸਦਾ ਅਨੁਵਾਦ ਕਰਕੇ ਸੰਸਾਰ ਦੇ ਸਾਹਮਣੇ ਉਸ ਨੂੰ ਠੀਕ ਤਰ੍ਹਾਂ ਪੇਸ਼ ਨਹੀਂ ਕੀਤਾ। ਗੀਤਾਂਜਲੀ ਨੂੰ ਨੋਬਲ ਪੁਰਸਕਾਰ ਉਸਦੇ ਅੰਗਰੇਜ਼ੀ ਅਨੁਵਾਦ ਤੋਂ ਬਾਅਦ ਹੀ ਮਿਲਿਆ ਸੀ। ਪੰਜਾਬੀ ਸਾਹਿਤ ਦੀਆਂ ਉੱਚ ਪੱਧਰੀ ਪ੍ਰਾਪਤੀਆਂ ਦਾ ਪ੍ਰਚਾਰ ਕਰਨ ਲਈ ਵਿਦੇਸ਼ੀ ਭਾਸ਼ਾਵਾਂ ਵਿਚ ਉਨ੍ਹਾਂ ਦੇ ਅਨੁਵਾਦ ਅਤੇ ਪ੍ਰਕਾਸ਼ਨ ਦੀ ਲੋੜ ਹੈ। ਉਦਾਰੀਕਰਨ, ਨਿਜੀਕਰਨ ਅਤੇ ਵਿਸ਼ਵੀਕਰਨ ਦੇ ਇਸ ਯੁਗ ਵਿਚ ਕਿਤੇ ਅਸੀਂ ਫਾਡੀ ਨਾ ਰਹਿ ਜਾਈਏ। ਅਨੁਵਾਦ ਪ੍ਰਤੀ ਅਵੇਸਲੇਪਣ ਦਾ ਪਤਾ ਸਾਨੂੰ ਭਾਸ਼ਾ ਵਿਭਾਗ ਵੱਲੋਂ ਦਿੱਤੇ ਜਾਣ ਵਾਲੇ ਇਨਾਮਾਂ/ਸਨਮਾਨਾਂ ਦੀ ਨੀਤੀ ਤੋਂ ਹੀ ਲੱਗ ਜਾਂਦਾ ਹੈ। ਕੋਸ਼ਕਾਰੀ, ਅਨੁਵਾਦ ਅਤੇ ਭਾਸ਼ਾ ਵਿਗਿਆਨ ਦੇ ਵਿਦਵਾਨਾਂ ਲਈ ਵਿਅਕਤੀਗਤ ਸਨਮਾਨ ਦੀ ਵਿਵਸਥਾ ਨਹੀਂ ਹੈ। ਕੇਵਲ ਪੁਸਤਕ ਨੂੰ ਕਦੇ ਕਦੇ ਇਨਾਮ ਮਿਲ ਜਾਂਦਾ ਹੈ। ਵਿਸ਼ਵੀਕਰਨ ਦੇ ਯੁਗ ਵਿਚ ਅਨੁਵਾਦ ਨੂੰ ਉਤਸ਼ਾਹਿਤ ਕਰਨਾ ਬਣਦਾ ਹੈ।

# ਇੱਕੀਵੀ ਸਦੀ ਦੀ ਪੰਜਾਬੀ ਪੱਤਰਕਾਰੀ

*ਨਰਿੰਦਰ ਸਿੰਘ ਕਪੂਰ*

ਈਸਾਈ ਕੈਲੰਡਰ ਅਨੁਸਾਰ ਇੱਕੀਵੀਂ ਸਦੀ ਆਰੰਭ ਹੋ ਗਈ ਹੈ ਪਰ ਸੰਸਾਰ ਵਿਚ ਚੀਨੀਆਂ ਦਾ ਆਪਣਾ ਕੈਲੰਡਰ ਹੈ, ਯਹੂਦੀਆਂ ਦਾ ਆਪਣਾ ਅਤੇ ਮੁਸਲਮਾਨਾਂ ਅਤੇ ਹਿੰਦੂਆਂ ਦਾ ਆਪਣਾ। ਪਰ ਕਿਉਂਕਿ ਸੰਸਾਰ ਵਿਚ ਵਪਾਰ ਆਮ ਕਰਕੇ ਈਸਾਈ ਕੈਲੰਡਰ ਦੇ ਸੰਦਰਭ ਵਿਚ ਕੀਤਾ ਜਾਂਦਾ ਹੈ ਸੋ ਈਸਾਈ ਕੈਲੰਡਰ ਦੀ ਮਾਨਤਾ ਹੋਰ ਕਿਸੇ ਕੈਲੰਡਰ ਨਾਲੋਂ ਵੱਧ ਹੈ। ਜਦੋਂ ਅਸੀਂ ਜੀਵਨ ਦੇ ਕਿਸੇ ਵਰਤਾਰੇ ਨੂੰ ਇੱਕੀਵੀਂ ਸਦੀ ਦੇ ਸੰਦਰਭ ਵਿਚ ਵਿਚਾਰਦੇ ਹਾਂ ਤਾਂ ਆਮ ਕਰਕੇ ਉਦੇਸ਼ ਇਹ ਜਾਣਨਾ ਹੁੰਦਾ ਹੈ ਕਿ ਆਉਣ ਵਾਲੇ ਸਮੇਂ ਵਿਚ ਇਸ ਖੇਤਰ ਦੀਆਂ ਸੰਭਾਵਨਾਵਾਂ ਕੀ ਹਨ ਅਤੇ ਸਾਨੂੰ ਕਿਨ੍ਹਾਂ ਕਿਨ੍ਹਾਂ ਵੰਗਾਰਾਂ ਦਾ ਸਾਹਮਣਾ ਕਰਨਾ ਪਵੇਗਾ ਅਤੇ ਸਾਡੀ ਸਮੁੱਚੀ ਸਥਿਤੀ ਕੀ ਹੋਵੇਗੀ? ਨਿਰਸੰਦੇਹ ਵੀਹਵੀਂ ਸਦੀ ਵਿਚ ਘਟਨਾਵਾਂ ਬੜੀ ਤੇਜ਼ ਗਤੀ ਨਾਲ ਵਾਪਰੀਆਂ ਹਨ ਅਤੇ ਇੱਕੀਵੀਂ ਸਦੀ ਵਿਚ ਇਹ ਹੋਰ ਵੀ ਤੇਜ਼ ਗਤੀ ਨਾਲ ਵਾਪਰਨਗੀਆਂ। ਵੀਹਵੀਂ ਸਦੀ ਦੌਰਾਨ ਹਰ ਖੇਤਰ ਵਿਚ ਨਵੀਆਂ ਕਾਢਾਂ ਨਿਕਲੀਆਂ ਹਨ ਅਤੇ ਇੱਕੀਵੀਂ ਸਦੀ ਵਿਚ ਹੋਰ ਵਧੇਰੇ ਕਾਢਾਂ ਦਾ ਸਾਹਮਣੇ ਆਉਣਾ ਨਿਸ਼ਚਿਤ ਹੈ। ਜੇ ਸੰਚਾਰ ਸਾਧਨਾਂ ਦੇ ਖੇਤ੍ਰ ਨੂੰ ਵੀ ਵੇਖਿਆ ਜਾਵੇ ਤਾਂ ਵੀਹਵੀਂ ਸਦੀ ਦੇ ਆਰੰਭ ਵਿਚ ਮਨੋਰੰਜਨ ਅਤੇ ਸੂਚਨਾ ਦੇ ਸਰੋਤ ਵਜੋਂ ਸਾਡੇ ਕੋਲ ਕੇਵਲ ਸਮਾਚਾਰ ਪੱਤਰ ਅਤੇ ਪੁਸਤਕਾਂ ਸਨ। ਅਗਲੇ ਲਗਭਗ ਵੀਹ ਸਾਲਾਂ ਵਿਚ ਰੇਡੀਓ ਪ੍ਰਵਾਨ ਹੋਣ ਲੱਗਿਆ, ਅਗਲੇ ਵੀਹ ਸਾਲਾਂ ਵਿਚ ਸਿਨੇਮੇ ਜਾਣਾ ਫੈਸ਼ਨ ਬਣ ਗਿਆ, ਫਿਰ ਸੱਠਵਿਆਂ ਵਿਚ ਟੈਲੀਵਿਜ਼ਨ ਹਰਮਨ ਪਿਆਰਾ ਹੋ ਗਿਆ ਅਤੇ ਅਜੋਕਾ ਯੁੱਗ ਕੰਪਿਊਟਰ ਦਾ ਯੁੱਗ ਕਿਹਾ ਜਾ ਰਿਹਾ ਹੈ। ਉਪਰੋਕਤ ਵਿਕਾਸ ਦੀ ਚਰਚਾ ਦਾ ਉਦੇਸ਼ ਇਹ ਸਿੱਧ ਕਰਨਾ ਹੈ ਕਿ ਲਗਭਗ ਹਰ ਵੀਹ ਸਾਲ ਮਗਰੋਂ ਵਿਗਿਆਨ, ਸੰਚਾਰ ਸਾਧਨਾਂ ਦੇ ਖੇਤਰ ਵਿਚ, ਕਿਸੇ ਨਵੇਂ ਸਾਧਨ ਦੀ ਪ੍ਰਾਪਤੀ ਨਾਲ ਸਮੁੱਚੀ ਜੀਵਨ-ਜਾਚ ਬਦਲਣ ਦਾ ਕਾਰਜ ਕਰਦਾ ਰਿਹਾ ਹੈ।

ਸੰਚਾਰ ਸਾਧਨਾਂ ਨੇ ਸਮੁੱਚੇ ਵਿਸ਼ਵ ਨੂੰ ਇਕ ਇਕਾਈ ਬਣਾ ਦਿੱਤਾ ਹੈ। ਆਵਾਜਾਈ ਦੇ ਸਾਧਨਾਂ, ਸੰਚਾਰ ਸਾਧਨਾਂ ਅਤੇ ਢੋਆ-ਢੁਆਈ ਦੇ ਨਵੇਂ ਸਾਧਨਾਂ ਨੇ ਸਭ ਪ੍ਰਕਾਰ ਦੀਆਂ ਦੂਰੀਆਂ ਦੂਰ ਕਰ ਦਿੱਤੀਆਂ ਹਨ, ਅਤੇ ਅਸੀਂ ਸਮੁੱਚੇ ਵਿਸ਼ਵ ਦਾ ਇਕ ਭਾਗ ਬਣ ਗਏ ਹਾਂ। ਜਦੋਂ ਪੰਜਾਬੀ ਪੱਤਰਕਾਰੀ ਨੂੰ ਇਸ ਸਮੁੱਚੀ ਸਥਿਤੀ ਦੇ ਸੰਦਰਭ ਵਿਚ ਵਿਚਾਰਦੇ ਹਾਂ

ਤਾਂ ਇਸ ਵਿਚ ਸਾਨੂੰ ਕੁਝ ਵੀ ਅਜਿਹਾ ਨਹੀਂ ਮਿਲਦਾ ਜਿਹੜਾ ਪੰਜਾਬੀ ਪੱਤਰਕਾਰੀ ਵਿਚ ਹੋਵੇ ਅਤੇ ਕਿਸੇ ਹੋਰ ਭਾਸ਼ਾ ਦੀ ਪੱਤਰਕਾਰੀ ਵਿਚ ਨਾ ਹੋਵੇ। ਸਪੱਸ਼ਟ ਹੈ ਕਿ ਪੰਜਾਬੀ ਪੱਤਰਕਾਰੀ ਵੀ ਇਸ ਸਮੇਂ ਵਿਸ਼ਵ ਪੱਤਰਕਾਰੀ ਦਾ ਭਾਗ ਬਣ ਗਈ ਹੈ, ਇਸ ਦੇ ਸਮਾਚਾਰ ਪ੍ਰਾਪਤ ਕਰਨ ਦੇ ਸਰੋਤ ਸਾਂਝੇ ਹਨ, ਛਪਾਈ ਤਕਨੀਕਾਂ ਸਾਂਝੀਆਂ ਹਨ, ਸੰਪਾਦਨ ਵਿਧੀਆਂ ਸਾਂਝੀਆਂ ਹਨ। ਜੇਕਰ ਕੋਈ ਵਖਰੇਵਾਂ ਹੈ ਤਾਂ ਕੇਵਲ ਇਹ ਕਿ ਇਸ ਦੀ ਲਿੱਪੀ ਅਤੇ ਭਾਸ਼ਾ ਵੱਖਰੀ ਹੈ। ਅਜੋਕੇ ਸਮਾਚਾਰ ਪੱਤਰ ਕੇਵਲ ਭਾਸ਼ਾ ਅਤੇ ਲਿੱਪੀ ਦੇ ਪੱਖੋਂ ਹੀ ਵੱਖਰੇ ਹਨ, ਉਨ੍ਹਾਂ ਦਾ ਬਾਕੀ ਲਗਭਗ ਸਭ ਕੁਝ ਹੋਰ ਭਾਸ਼ਾਵਾਂ ਦੀ ਪੱਤਰਕਾਰੀ ਨਾਲ ਸਾਂਝਾ ਹੈ।

ਪਿਛਲੀ ਲਗਭਗ ਅੱਧੀ ਸਦੀ ਦੌਰਾਨ ਅਤੇ ਵਿਸ਼ੇਸ਼ ਕਰਕੇ ਦੂਜੇ ਵਿਸ਼ਵ ਯੁੱਧ ਉਪਰੰਤ, ਅਮਰੀਕਾ ਅਤੇ ਯੂਰਪ ਵਿਚ ਇਤਿਹਾਸਕ ਮਹੱਤਵ ਵਾਲੇ ਪਰਿਵਰਤਨ ਵਾਪਰੇ ਹਨ। ਇਸ ਸਮੇਂ ਦੌਰਾਨ ਰੂਸ ਕਮਜ਼ੋਰ ਹੋਇਆ ਹੈ ਜਦੋਂ ਕਿ ਚੀਨ ਅਤੇ ਭਾਰਤ ਨਵੀਆਂ ਸ਼ਕਤੀਆਂ ਵਜੋਂ ਉੱਭਰ ਰਹੇ ਹਨ। ਇਨ੍ਹਾਂ ਪਰਿਵਰਤਨਾਂ ਪਿਛੇ ਸੰਚਾਰ ਸਾਧਨ ਇਕ ਸੰਚਾਲਕ ਸ਼ਕਤੀ ਵਜੋਂ ਕਾਰਜਸ਼ੀਲ ਰਹੇ ਹਨ। ਪੰਜਾਬੀ ਪੱਤਰਕਾਰੀ ਵੀ ਇਨ੍ਹਾਂ ਪਰਿਵਰਤਨਾਂ ਤੋਂ ਪ੍ਰਭਾਵਿਤ ਹੋਈ ਹੈ। ਪੰਜਾਬੀ ਪੱਤਰਕਾਰੀ ਦਾ ਆਰੰਭ ਭਾਵੇਂ ਉਨ੍ਹੀਵੀਂ ਸਦੀ ਵਿਚ ਹੀ ਹੋ ਗਿਆ ਸੀ ਪਰ ਇਸ ਦਾ ਉਲੇਖਯੋਗ ਕਾਲ ਪਿਛਲੀ ਲਗਭਗ ਅੱਧੀ ਸਦੀ ਹੈ ਜਿਸਦਾ ਲੇਖਾ-ਜੋਖਾ ਕਰਨ ਦੀ ਲੋੜ ਹੈ। ਇਸ ਦੇ ਨਾਲ ਹੀ ਇੱਕੀਵੀਂ ਸਦੀ ਦੀ ਪੰਜਾਬੀ ਪੱਤਰਕਾਰੀ ਸਨਮੁਖ ਵੰਗਾਰਾਂ ਦੀ ਨਿਸ਼ਾਨਦੇਹੀ ਕਰਨ ਲਈ ਅਜ ਤੱਕ ਦੀ ਪੰਜਾਬੀ ਪੱਤਰਕਾਰੀ ਦੇ ਸਾਰ ਅਤੇ ਸੁਭਾਅ ਨੂੰ ਸਮਝਣ ਦੀ ਲੋੜ ਹੈ। ਜਦੋਂ ਤਕ ਅਸੀਂ ਪੰਜਾਬੀ ਪੱਤਰਕਾਰੀ ਦੇ ਪਿਛੋਕੜ ਨੂੰ ਨਹੀਂ ਸਮਝਦੇ, ਅਸੀਂ ਇਸ ਦੇ ਭਵਿੱਖ ਸੰਬੰਧੀ ਵੀ ਯੋਗ ਅਨੁਮਾਨ ਨਹੀਂ ਲਾ ਸਕਾਂਗੇ। ਇਸ ਦੇ ਨਾਲ ਹੀ ਸਾਨੂੰ ਪੰਜਾਬੀ ਪੱਤਰਕਾਰੀ ਦੀ ਅਜੋਕੀ ਸਥਿਤੀ ਨੂੰ ਵੀ ਸਮਝਣ ਦੀ ਲੋੜ ਹੈ।



ਪੰਜਾਬੀ ਪੱਤਰਕਾਰੀ ਮੁੱਖ ਤੌਰ ਉੱਤੇ ਇਕ ਪ੍ਰਾਂਤਿਕ ਪੱਤਰਕਾਰੀ ਹੋਣ ਕਰਕੇ ਪੰਜਾਬੀ ਪ੍ਰਾਂਤ ਦੀ ਰਾਜਨੀਤੀ ਆਰਥਿਕਤਾ, ਸਮਾਜ, ਧਰਮ ਅਤੇ ਸਭਿਆਚਾਰ ਨਾਲ ਡੂੰਘੀ ਅਤੇ ਨੇੜਿਉਂ ਜੁੜੀ ਰਹੀ ਹੈ। ਭਾਵੇਂ ਇਸ ਦਾ ਜਨਮ ਪੰਜਾਬ ਪ੍ਰਾਂਤ ਵਿਚ ਦੂਜੀਆਂ ਭਾਸ਼ਾਵਾਂ ਦੀ ਪੱਤਰਕਾਰੀ ਵਾਂਗ ਪੱਛਮੀ ਪ੍ਰਭਾਵਾਂ ਅਧੀਨ ਹੋਇਆ ਪਰ ਇਸ ਦੀ ਹੋਂਦ ਵਿਧੀ, ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਨਾਲ ਜੁੜੀ ਰਹੀ ਹੈ ਅਤੇ ਇਸ ਜੋੜ ਨੇ ਇਸ ਦੇ ਸਾਰ, ਸੁਭਾਅ ਅਤੇ ਦਿਸ਼ਾ ਨੂੰ ਨਿਰਧਾਰਤ ਕੀਤਾ ਹੈ। ਇਵੇਂ ਪੰਜਾਬੀ ਪੱਤਰਕਾਰੀ ਦਾ ਵਿਕਾਸ-ਪੰਧ ਪੰਜਾਬ ਦੀ ਪਿਛਲੀ ਲਗਭਗ ਡੇਢ ਸਦੀ ਦੀਆਂ ਪ੍ਰਮੁੱਖ ਘਟਨਾਵਾਂ ਨਾਲ ਜੁੜਿਆ ਰਿਹਾ ਹੈ ਅਤੇ ਇਹ ਘਟਨਾਵਾਂ ਵੰਗਾਰਾਂ ਦਾ ਰੂਪ ਧਾਰਦੀਆਂ ਰਹੀਆਂ ਹਨ। ਇਨ੍ਹਾਂ ਘਟਨਾਵਾਂ ਨੇ ਪੰਜਾਬੀ ਪੱਤਰਕਾਰੀ ਨੂੰ ਅਤੇ ਪੰਜਾਬੀ ਪੱਤਰਕਾਰੀ ਨੇ ਇਨ੍ਹਾਂ ਘਟਨਾਵਾਂ ਨੂੰ ਪ੍ਰਭਾਵਿਤ ਕੀਤਾ ਹੈ। ਇਹ ਕਹਿਣਾ ਵੀ ਅਯੋਗ ਨਹੀਂ ਹੋਵੇਗਾ ਕਿ ਪੰਜਾਬ ਦੀਆਂ ਅਨੇਕਾਂ ਘਟਨਾਵਾਂ ਪੰਜਾਬ ਵਿਚ ਵਿਭਿੰਨ ਭਾਸ਼ਾਵਾਂ ਵਿਚ ਛਪਦੇ ਪੱਤਰਾਂ ਦੀ ਦੇਣ ਹਨ।

ਨਿਰਸੰਦੇਹ, ਪੰਜਾਬੀ ਪੱਤਰਕਾਰੀ ਦਾ ਜਨਮ ਇਕ ਪਾਸੇ ਈਸਾਈ ਮਿਸ਼ਨਰੀਆਂ ਦੇ

ਵਧਦੇ ਪ੍ਰਭਾਵ ਅਤੇ ਦੂਜੇ ਪਾਸੇ ਆਰੀਆ ਸਮਾਜੀ ਪੱਤਰਾਂ ਅਤੇ ਪੁਸਤਕਾਂ ਵਿਚ ਸਿੱਖ ਧਰਮ ਦੇ ਦੂਹਰੇ ਵਿਰੋਧ ਦਾ ਮੁਕਾਬਲਾ ਕਰਨ ਦੀ ਭਾਵਨਾ ਵਿਚੋਂ ਹੋਇਆ। ਪੰਜਾਬੀ ਪੱਤਰਕਾਰੀ ਲਈ ਇਹ ਪਹਿਲੀ ਵੰਗਾਰ ਸੀ। ਸਿੰਘ ਸਭਾਈ ਪੱਤਰਾਂ ਨੇ ਬ੍ਰਜੀ ਦੀ ਥਾਂ ਪੰਜਾਬੀ ਨੂੰ ਸਾਹਿਤ ਅਤੇ ਪੱਤਰਕਾਰੀ ਦੇ ਮਾਧਿਅਮ ਵਜੋਂ ਅਪਣਾ ਕੇ ਇਕ ਪਾਸੇ ਪੰਜਾਬੀ ਦੇ ਵਿਕਾਸ ਦਾ ਰਾਹ ਖੋਲ੍ਹਿਆ ਅਤੇ ਦੂਜੇ ਪਾਸੇ ਪੰਜਾਬੀ ਕੇਵਲ ਸਿੱਖਾਂ ਤਕ ਸੀਮਤ ਵੀ ਕਰ ਦਿੱਤੀ। ਪੰਜਾਬੀ ਨੂੰ ਸਾਹਿਤਕ ਭਾਸ਼ਾ ਵਜੋਂ ਸਥਾਪਤ ਕਰਨਾ ਪੰਜਾਬੀ ਪੱਤਰਕਾਰੀ ਦੀ ਇਕ ਵੱਡੀ ਪ੍ਰਾਪਤੀ ਹੈ। ਭਾਵੇਂ ਸਿੰਘ ਸਭਾ ਅਤੇ ਮਗਰੋਂ ਚੀਫ਼ ਖ਼ਾਲਸਾ ਦੀਵਾਨ ਦੇ ਪ੍ਰਭਾਵ ਅਧੀਨ ਪੰਜਾਬੀ ਪੱਤਰਕਾਰੀ ਘਟ ਅਤੇ ਸਿੱਖ ਧਰਮ ਦੇ ਪ੍ਰਚਾਰ ਦਾ ਮਾਧਿਅਮ ਵਧੇਰੇ ਬਣੀ ਰਹੀ ਪਰ ਉਨ੍ਹੀਵੀਂ ਸਦੀ ਦੇ ਅੰਤ ਤਕ ਪੰਜਾਬੀ ਪੱਤਰਕ ਰੀ ਨੇ ਚੋਖਾ ਪਾਠਕ-ਵਰਗ ਉਸਾਰ ਲਿਆ ਸੀ।

ਵੀਹਵੀਂ ਸਦੀ ਦੇ ਪਹਿਲੇ ਦੋ ਦਹਾਕਿਆਂ ਵਿਚ ਮਲਕਾ ਵਿਕਟੋਰੀਆ ਦਾ ਦਿਹਾਂਤ, ਰੂਸ ਨਾਲ ਜਪਾਨ ਦੀ ਜੰਗ, ਪੰਜਾਬ ਵਿਚ ਪਏ ਅਕਾਲ, ਕਾਮਾ ਗਾਟਾ ਮਾਰੂ ਦੀ ਘਟਨਾ, ਕਿਸਾਨਾਂ ਦਾ ਰੋਸ, ਗਦਰ ਲਹਿਰ, ਪਹਿਲਾ ਵਿਸ਼ਵ ਯੁੱਧ, ਜਲ੍ਹਿਆਂ ਵਾਲੇ ਬਾਗ਼ ਦਾ ਸਾਕਾ ਆਦਿ ਪੰਜਾਬੀ ਪੱਤਰਕਾਰੀ ਨੂੰ ਨਵੀਂ ਸ਼ਬਦਾਵਲੀ, ਸਮਾਚਾਰ-ਤਰਤੀਬ ਅਤੇ ਧਾਰਮਿਕ ਪੱਤਰਾਂ ਦੀ ਥਾਂ ਰਾਜਨੀਤਕ ਅਤੇ ਆਰਥਿਕ ਮੁਹਾਵਰਾ ਪ੍ਰਦਾਨ ਕਰਨ ਵਿਚ ਸਹਾਈ ਹੋਏ। ਇਨ੍ਹਾਂ ਬਦਲੀਆਂ ਹੋਈਆਂ ਪਰਿਸਥਿਤੀਆਂ ਵਿਚ ਪੰਜਾਬੀ ਪੱਤਰਕਾਰੀ ਨੇ ਤੇਜ਼ੀ ਨਾਲ ਵਿਕਾਸ ਕੀਤਾ ਅਤੇ ਪਹਿਲੀ ਵਾਰ ਪੰਜਾਬੀ ਵਿਚ ਰੋਜ਼ਾਨਾ ਪੱਤਰ ਛਪਣੇ ਆਰੰਭ ਹੋਏ। ਪੱਤਰਕਾਰੀ, ਸਿੰਘ ਸਭਾ ਦੇ ਪ੍ਰਭਾਵ ਹੇਠੋਂ ਨਿਕਲਣ ਲੱਗ ਪਈ ਅਤੇ ਇਹ ਪਾਰਟੀਆਂ, ਫ਼ਿਰਕਿਆਂ ਅਤੇ ਕਿੱਤਿਆਂ ਨਾਲ ਜੁੜ ਗਈ। ਤਕਨੀਕੀ ਪੱਖ ਤੋਂ ਇਨ੍ਹਾਂ ਦੋ ਦਹਾਕਿਆਂ ਦੌਰਾਨ ਵੱਡੀਆਂ ਤਬਦੀਲੀਆਂ ਵਾਪਰੀਆਂ ਜਿਵੇਂ ਟਾਈਪ ਦੀ ਵਰਤੋਂ, ਪੱਤਰਾਂ ਦਾ ਰੋਜ਼ਾਨਾ ਹੋਣਾ, ਵੰਡਣ ਦੀ ਸੁਧਰੀਆਂ ਸਹੂਲਤਾਂ ਅਤੇ ਛਾਪੇਖ਼ਾਨਿਆਂ ਦਾ ਵੱਡੀ ਗਿਣਤੀ ਵਿਚ ਜਾਰੀ ਹੋਣਾ ਆਦਿ ਨਾਲ ਪੰਜਾਬੀ ਪੱਤਰਾਂ ਨੂੰ ਵੀ ਉਤਸ਼ਾਹ ਮਿਲਿਆ।

ਪੰਜਾਬੀ ਪੱਤਰਕਾਰੀ ਲਈ ਵੀਹਵੀਂ ਸਦੀ ਦਾ ਤੀਜਾ ਦਹਾਕਾ ਸੰਕਟ ਅਤੇ ਵਰਦਾਨ ਦੋਹਾਂ ਦਾ ਦਹਾਕਾ ਸੀ। ਇਨ੍ਹਾਂ ਸਾਲਾਂ ਵਿਚ ਅਕਾਲੀਆਂ ਨੂੰ ਉਪਰਥੱਲੀ ਅਤੇ ਮਨ-ਭਾਉਂਦੇ ਕਈ ਮੋਰਚੇ ਲਾਉਣ ਦਾ ਅਵਸਰ ਮਿਲਿਆ ਅਤੇ ਕੁਰਬਾਨੀਆਂ ਦੀਆਂ ਨਵੀਆਂ ਸਿਖਰਾਂ ਛੂਹਣ ਅਤੇ ਨਵੇਂ ਪ੍ਰਮਾਣ ਸਥਾਪਤ ਕਰਨ ਦੀ ਮੌਜ ਮਿਲੀ। ਇਨ੍ਹਾਂ ਵਰ੍ਹਿਆਂ ਨੇ ਪੰਜਾਬੀ ਪੱਤਰਕਾਰੀ ਨੂੰ ਦਰਜਨਾਂ ਹੀ ਨਵੇਂ ਸੰਪਾਦਕ ਦਿੱਤੇ। ਬਿਨਾਂ ਵਿਉਂਤ ਜਾਂ ਪ੍ਰੋਗਰਾਮ ਬਣਾਏ ਮੋਰਚੇ ਲਾਉਣ ਅਤੇ ਸਮਾਚਾਰ ਪੱਤਰ ਜਾਰੀ ਕਰਨ ਦੀ ਪਿਰਤ ਇਨ੍ਹਾਂ ਵਰ੍ਹਿਆਂ ਵਿਚ ਹੀ ਪਈ। ਭਾਵੇਂ ਜੈਤੋ ਦਾ ਮੋਰਚਾ ਸੀ ਜਾਂ ਕੁੰਜੀਆਂ ਦਾ ਪ੍ਰਸ਼ਨ, ਭਾਵੇਂ ਗੁਰੂ ਕੇ ਬਾਗ਼ ਦਾ ਮੋਰਚਾ ਸੀ ਜਾਂ ਨਨਕਾਣਾ ਸਾਹਿਬ ਦਾ ਸਾਕਾ, ਸਿੱਖਾਂ ਨੇ ਬਾਗ਼ੀ ਪੱਤਰਕਾਰੀ, ਜੁਝਾਰੂ ਪੱਤਰਕਾਰੀ ਅਤੇ ਬੱਬਰ ਪੱਤਰਕਾਰੀ ਦੀਆਂ ਉਦਾਹਰਣਾਂ ਸਥਾਪਤ ਕੀਤੀਆਂ। ਇਨ੍ਹਾਂ ਵਰ੍ਹਿਆਂ ਵਿਚ ਜਿਤਨੇ ਰੋਜ਼ਾਨਾ ਪੱਤਰ ਜਾਰੀ ਹੋਏ, ਜਿਤਨੇ ਸੰਪਾਦਕ ਗ੍ਰਿਫਤਾਰ ਹੋਏ ਅਤੇ ਜਿਤਨੀਆਂ ਕੁਰਕੀਆਂ ਅਤੇ ਜੁਰਮਾਨ ਹੋਏ, ਉਤਨੇ ਉਸ ਤੋਂ ਪਹਿਲਾਂ ਜਾਂ ਉਸ ਤੋਂ ਮਗਰੋਂ ਵੇਖਣ ਵਿਚ

ਨਹੀਂ ਆਏ। ਸਿੱਖਾਂ ਨੇ ਅਤੇ ਪੰਜਾਬੀ ਪੱਤਰਾਂ ਨੇ ਅੰਗਰੇਜ਼ੀ ਸਰਕਾਰ ਦੇ ਜਬਰ ਦੀ ਵੰਗਾਰ ਨੂੰ ਸਿਦਕ ਅਤੇ ਸਿਰੜ ਨਾਲ ਨਿਭਾਇਆ। ਇਨ੍ਹਾਂ ਵਰ੍ਹਿਆਂ ਵਿਚ 'ਅਕਾਲੀ', 'ਬੱਬਰ ਸ਼ੇਰ', ਗੜਗਜ ਅਕਾਲੀ', 'ਪ੍ਰਦੇਸੀ-ਖਾਲਸਾ' ਆਦਿ ਪੱਤਰ ਬਲੈਕ ਵਿਚ ਵਿਕੇ ਅਤੇ ਕਈਆਂ ਨੇ ਪੰਜਾਬੀ ਪੱਤਰ ਪੜ੍ਹਨ ਲਈ ਹੀ ਗੁਰਮੁਖੀ ਲਿੱਪੀ ਸਿੱਖੀ।

ਪੰਜਾਬੀ ਪੱਤਰਕਾਰੀ ਦੀ ਮੁੱਢੋਂ ਹੀ ਇਹ ਪ੍ਰਵਿਰਤੀ ਰਹੀ ਹੈ ਕਿ ਇਸ ਨੂੰ ਪੱਤਰਕਾਰੀ ਦੇ ਹੁਨਰ ਵਜੋਂ ਨਹੀਂ ਉਸਾਰਿਆ ਗਿਆ ਸਗੋਂ ਇਸ ਨੂੰ ਕਿਸੇ ਨਾ ਕਿਸੇ ਹੋਰ ਉਦੇਸ਼ ਦੀ ਪੂਰਤੀ ਲਈ ਇਕ ਮਾਧਿਅਮ ਵਜੋਂ ਵਰਤਿਆ ਜਾਂਦਾ ਰਿਹਾ ਹੈ। ਪਹਿਲਾਂ ਸਿੰਘ ਸਭਾ ਅਤੇ ਚੀਫ਼ ਖ਼ਾਲਸਾ ਦੀਵਾਨ ਨੇ ਪੰਜਾਬੀ ਪੱਤਰਾਂ ਨੂੰ ਸਿੱਖ ਧਰਮ ਦੇ ਪ੍ਰਚਾਰ ਲਈ ਵਰਤਿਆ ਅਤੇ ਤੀਜੇ ਦਹਾਕੇ ਵਿਚ ਅਕਾਲੀ ਜਾਂ ਗੁਰਦੁਆਰਾ ਸੁਧਾਰ ਲਹਿਰ ਦੌਰਾਨ ਇਸ ਨੂੰ ਪੱਤਰਕਾਰੀ ਵਜੋਂ ਨਹੀਂ ਸਗੋਂ ਮੋਰਚਿਆਂ ਲਈ ਇਕ ਸੰਚਾਰ-ਮਾਧਿਅਮ ਵਜੋਂ ਵਰਤਿਆ ਗਿਆ। ਦਰਜਨਾਂ ਸੰਪਾਦਕਾਂ ਦਾ ਗ੍ਰਿਫ਼ਤਾਰ ਕੀਤਾ ਜਾਣਾ ਇਸ ਤੱਥ ਦਾ ਪ੍ਰਮਾਣ ਹੈ ਕਿ ਪੱਤਰਕਾਰੀ ਰਾਹੀ ਪੱਤਰਕਾਰੀ ਵਾਲਾ ਨਿਰਪੱਖ ਰੋਲ ਨਿਭਾਉਣ ਦੀ ਥਾਂ ਇਸ ਰਾਹੀਂ ਪੱਖਪਾਤੀ ਰੋਲ ਨਿਭਾਇਆ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅਕਾਲੀ ਮੋਰਚਿਆਂ ਦੀ ਪ੍ਰਾਪਤੀ ਸੀ। ਅਕਾਲੀ ਮੋਰਚਿਆਂ ਦੌਰਾਨ ਪੰਜਾਬੀ ਪੱਤਰਾਂ ਦੇ ਪ੍ਰਚਾਰ ਸਦਕਾ ਗੁਰਦੁਆਰਿਆਂ ਦੀ ਆਮਦਨ ਵਧੀ ਅਤੇ ਇਹ ਵਧੀ ਹੋਈ ਆਮਦਨ ਸਿੱਖ ਰਾਜਨੀਤੀ ਅਤੇ ਪੰਜਾਬੀ ਪੱਤਰਕਾਰੀ ਵਿਚ ਵੀ ਮਹੱਤਵਪੂਰਨ ਰੋਲ ਨਿਭਾਉਂਦੀ ਰਹੀ ਹੈ। ਇਸ ਆਮਦਨ ਦਾ ਲਾਭ ਕੁਝ ਪੰਜਾਬੀ ਪੱਤਰਾਂ ਨੂੰ ਵੀ ਹੁੰਦਾ ਰਿਹਾ ਹੈ।



ਜਿਵੇਂ ਸੰਪਰਦਾਇਕ ਪੱਤਰਕਾਰੀ ਨਾਲ ਅਕਸਰ ਹੁੰਦਾ ਹੈ, ਅਕਾਲੀ ਮੋਰਚਿਆਂ ਦੇ ਖ਼ਤਮ ਹੁੰਦਿਆਂ ਹੀ ਪੰਜਾਬੀ ਪੱਤਰਕਾਰੀ ਅਨੇਕਾਂ ਸੰਕਟਾਂ ਦਾ ਸ਼ਿਕਾਰ ਹੋਈ। ਪਾਠਕ ਸਾਥ ਛੱਡ ਗਏ, ਭਾਵੁਕ ਅਪੀਲਾਂ, ਉਪਭਾਵੁਕ ਕਵਿਤਾਵਾਂ ਦੀ ਲੋੜ ਨਾ ਰਹੀ, ਭੜਕਾਊ ਸਿਰਲੇਖਾਂ ਵਾਲੇ ਉਤੇਜਿਤ ਸਮਾਚਾਰ ਛਾਪਣ ਦੇ ਅਵਸਰ ਮੁੱਕ ਗਏ ਸਨ ਜੋ ਬਹੁਤੇ ਪੱਤਰ ਜਾਂ ਤਾਂ ਬੰਦ ਹੋ ਗਏ ਜਾਂ ਇਕ ਦੂਜੇ ਨਾਲ ਰਲ ਕੇ ਛਪਣ ਲੱਗ ਪਏ। 'ਅਕਾਲੀ ਤੇ ਪ੍ਰਦੇਸੀ' ਤੋਂ ਇਸ ਸਥਿਤੀ ਦਾ ਅਨੁਮਾਨ ਸਹਿਜੇ ਹੀ ਲਾਇਆ ਜਾ ਸਕਦਾ ਹੈ। ਜਦੋਂ ਮੋਰਚੇ ਮੁੱਕ ਗਏ ਤਾਂ ਅਕਾਲੀ ਪਾਰਟੀ ਵਿਚ ਵੀ ਫੁੱਟ ਪੈ ਗਈ ਅਤੇ ਇਹ ਆਪਸ ਵਿਚ ਲੜਨ ਲੱਗ ਪਏ ਅਤੇ ਇਵੇਂ ਪੱਤਰ ਵੀ ਵਿਅਕਤੀਆਂ ਅਤੇ ਧੜਿਆਂ ਨਾਲ ਜੁੜ ਗਏ। ਤੀਜੇ ਦਹਾਕੇ ਵਿਚ ਮੁਢਲੇ ਵਰ੍ਹੇ ਪੰਜਾਬੀ ਪੱਤਰਕਾਰੀ ਦਾ ਸੁਨਿਹਰੀ ਕਾਲ ਸਨ ਜਦੋਂ ਕਿ ਅੰਤਲੇ ਵਰ੍ਹੇ ਸੰਕਟ-ਕਾਲ ਕਹੇ ਜਾ ਸਕਦੇ ਹਨ।

ਚੌਥੇ ਅਤੇ ਪੰਜਵੇਂ ਦਹਾਕੇ ਦੀ ਪੰਜਾਬੀ ਪੱਤਰਕਾਰੀ ਨਿਰਜਿੰਦ ਅਤੇ ਧੜੇਬੰਦੀ ਦਾ ਸ਼ਿਕਾਰ ਹੋਈ ਪ੍ਰਤੀਤ ਹੁੰਦੀ ਹੈ। ਬਹੁਤੇ ਪਾਠਕ ਉਰਦੂ ਪੱਤਰ ਪੜ੍ਹਦੇ ਸਨ, ਅੰਗਰੇਜ਼ੀ ਪੜ੍ਹੇ ਲਿਖੇ ਅੰਗਰੇਜ਼ੀ ਦੇ ਪੱਤਰ ਪੜ੍ਹਦੇ ਸਨ, ਜਦੋਂ ਕਿ ਪੰਜਾਬੀ ਪੱਤਰ, ਜਿਹੜੇ ਮੋਰਚਿਆਂ ਦੌਰਾਨ ਗੁਰਦੁਆਰਿਆਂ ਦੇ ਦੀਵਾਨਾਂ ਵਿਚ ਪੜ੍ਹ ਕੇ ਸੁਣਾਏ ਜਾਂਦੇ ਸਨ, ਉਹ ਜਾਂ ਤਾਂ ਲੋਪ ਹੋ ਗਏ ਜਾਂ ਕਮਿਊਨਲ ਅਵਾਰਡ ਉਪਰੰਤ ਚੋਣਾਂ ਵਿਚ ਭਾਗ ਲੈਣ ਵਾਲੇ ਸਿੱਖ ਉਮੀਦਵਾਰਾਂ ਦੇ

ਬੁਲਾਰੇ ਬਣ ਕੇ ਪ੍ਰਭਾਵ ਅਤੇ ਪਹੁੰਚ ਦੇ ਪੱਖੋਂ ਹੋਰ ਸੀਮਤ ਹੋ ਗਏ। ਇਨ੍ਹਾਂ ਵਰ੍ਹਿਆਂ ਵਿਚ ਜਿਸ ਤੇਜ਼ੀ ਨਾਲ ਰਾਜਨੀਤਕ ਸਥਿਤੀ ਬਦਲ ਰਹੀ ਸੀ, ਉਸ ਤੇਜ਼ੀ ਨਾਲ ਸਿੱਖ ਆਗੂ ਸੋਚ ਨਹੀਂ ਸਨ ਸਕਦੇ ਸੋ ਸਿੱਖ ਲੀਡਰਸ਼ਿਪ ਵਾਂਗ ਪੰਜਾਬੀ ਪੱਤਰਕਾਰੀ ਵੀ ਦਿਸ਼ਾਹੀਣ ਪ੍ਰਤੀਤ ਹੁੰਦੀ ਹੈ। ਪੰਜਾਬ ਅਸੈਂਬਲੀ ਦੀਆਂ 175 ਸੀਟਾਂ ਵਿਚੋਂ ਸਿੱਖ ਉਮੀਦਵਾਰ ਲਗਭਗ ਵੀਹ ਸੀਟਾਂ ਹੀ ਜਿੱਤਦੇ ਸਨ ਅਤੇ ਉਨ੍ਹਾਂ ਦਾ ਮਹੱਤਵ ਅਤੇ ਉਨ੍ਹਾਂ ਵੱਲੋਂ ਛਾਪੇ ਜਾਂਦੇ ਪੱਤਰਾਂ ਦਾ ਪ੍ਰਭਾਵ ਇਨ੍ਹਾਂ ਸੀਟਾਂ ਦੇ ਅਨੁਪਾਤ ਵਿਚ ਹੀ ਹੋਣਾ ਸੀ। ਇਵੇਂ ਪੰਜਾਬੀ ਪੱਤਰਕਾਰੀ ਚੌਥੇ ਅਤੇ ਪੰਜਵੇਂ ਦਹਾਕੇ ਦੀਆਂ ਰਾਜਨੀਤਕ ਵੰਗਾਰਾਂ ਸਨਮੁੱਖ ਕੋਈ ਉਲੇਖ ਯੋਗ ਭੂਮਿਕਾ ਨਹੀਂ ਨਿਭਾ ਸਕੀ। ਇਨ੍ਹਾਂ ਪੱਤਰਾਂ ਦੇ ਪੰਨੇ ਘੱਟ, ਖਬਰਾਂ ਬਹੀਆਂ, ਛਪਣ ਦੀ ਅਨਿਸਚਿਤਤਾ, ਛਪਣ-ਗਿਣਤੀ ਸੀਮਤ, ਵੰਡ-ਪ੍ਰਣਾਲੀ ਕਮਜ਼ੋਰ, ਅਮਲਾ-ਫੈਲਾ ਅਸਿਖਿਅਤ ਅਤੇ ਆਰਥਿਕ ਸਥਿਤੀ ਡਾਵਾਂ ਡੋਲ ਸੀ। ਇਨ੍ਹਾਂ ਵਰ੍ਹਿਆਂ ਵਿਚ ਅਨੇਕਾਂ ਪੱਤਰ ਛਪਣੇ ਬੰਦ ਹੋਏ।

ਗੁਰਦੁਆਰਾ ਸੁਧਾਰ ਲਹਿਰ ਨੇ ਪੰਜਾਬੀ ਪਾਠਕ ਤਾਂ ਪੈਦਾ ਕੀਤੇ ਪਰ ਮੋਰਚਿਆਂ ਉਪਰੰਤ ਉਨ੍ਹਾਂ ਦੇ ਸੁਹਜ-ਸੁਆਦ ਅਨੁਸਾਰ ਪੰਜਾਬੀ ਪੱਤਰ ਨਹੀਂ ਸਨ। ਚੰਗੇ ਭਾਗਾਂ ਨੂੰ ਇਨ੍ਹਾਂ ਸਾਲਾਂ ਵਿਚ ਕੁਝ ਚੰਗੇ ਸਾਹਤਿਕ ਪੱਤਰ ਜਾਰੀ ਹੋਏ, ਜਿਨ੍ਹਾਂ ਵਿਚ 'ਫੁਲਵਾੜੀ', 'ਕਵੀ', 'ਪ੍ਰੀਤਲੜੀ', 'ਪ੍ਰੀਤਮ' ਆਦਿ ਦਾ ਨਾਂ ਪ੍ਰਮੁੱਖ ਹੈ। ਭਾਵੇਂ ਰੋਜ਼ਾਨਾ ਪੱਤਰਕਾਰੀ ਕਮਜ਼ੋਰ ਹੋਈ ਪਰ ਮਾਸਿਕ ਪੱਤਰਕਾਰੀ ਨੂੰ ਉਭਰਨ ਦਾ ਚੰਗਾ ਅਵਸਰ ਮਿਲਿਆ। ਮਾਸਿਕ ਪੱਤਰਾਂ ਵਿਚੋਂ ਬਹੁਤੇ ਸਾਹਿਤਕ ਸਨ, ਜਿਨ੍ਹਾਂ ਦੇ ਬਹੁਤੇ ਪਾਠਕ ਇਸਤਰੀਆਂ ਸਨ। ਇਨ੍ਹਾਂ ਸਾਲਾਂ ਵਿਚ ਰੋਜ਼ਾਨਾ ਉਰਦੂ ਪੱਤਰਾਂ ਦਾ ਬੋਲਬਾਲਾ ਸੀ ਜਿਨ੍ਹਾਂ ਦੇ ਬਹੁਤੇ ਪਾਠਕ ਪੁਰਸ਼ ਸਨ। ਪੰਜਾਬੀ ਪੱਤਰਾਂ ਦੇ ਮਹੱਤਵ ਦੇ ਪੱਖੋਂ ਸਥਿਤੀ ਉਰਦੂ, ਅੰਗਰੇਜ਼ੀ, ਹਿੰਦੀ ਉਪਰੰਤ ਚੌਥੇ ਦਰਜੇ ਦੀ ਸੀ। ਦੂਜੇ ਵਿਸ਼ਵ ਯੁੱਧ ਦੌਰਾਨ ਸਿੱਖ ਲੀਡਰਸ਼ਿਪ ਫੌਜ ਲਈ ਸਿੱਖਾਂ ਦੀ ਭਰਤੀ ਦੇਣ ਦੇ ਪ੍ਰਸ਼ਨ ਉੱਤੇ ਪਾਕਿਸਤਾਨ ਦੀ ਮੰਗ ਦੇ ਪ੍ਰਸ਼ਨ ਉੱਤੇ ਦਿਸ਼ਾਹੀਣ ਸਥਿਤੀ ਵਿਚ ਵਿਚਰਦੀ ਰਹੀ ਜਿਸ ਦਾ ਪ੍ਰਭਾਵ ਪੰਜਾਬੀ ਪੱਤਰਾਂ ਉੱਤੇ ਵੀ ਪਿਆ। ਸਮੁੱਚੇ ਰੂਪ ਵਿਚ ਇਸ ਕਾਲ ਦੀ ਪੰਜਾਬੀ ਪੱਤਰਕਾਰੀ ਅਤੇ ਵਿਸ਼ੇਸ਼ ਕਰਕੇ ਰੋਜ਼ਾਨਾ ਪੱਤਰਕਾਰੀ ਕਮਜ਼ੋਰ ਰਹੀ।

ਇਨ੍ਹਾਂ ਵਰ੍ਹਿਆਂ ਵਿਚ ਹੀ ਪਹਿਲਾਂ 1921 ਮਗਰੋਂ 1931 ਅਤੇ ਫਿਰ 1941 ਵਿਚ ਮਰਦਮ-ਸ਼ੁਮਾਰੀ ਵੇਲੇ ਬੋਲੀ ਦਾ ਝਗੜਾ ਉਤਪੰਨ ਹੋਇਆ। ਬੋਲੀ ਲਿਖਣ ਵਾਲਿਆਂ ਦੇ ਆਧਾਰ 'ਤੇ ਮੁਸਲਮਾਨਾਂ, ਹਿੰਦੂਆਂ ਅਤੇ ਸਿੱਖਾਂ ਲਈ ਅਸੈਂਬਲੀ ਵਿਚ ਸੀਟਾਂ ਦੀ ਗਿਣਤੀ ਮਿਥੀ ਜਾਂਦੀ ਸੀ ਸੋ ਸਿੱਖਾਂ ਤੇ ਸਿਵਾਏ ਸਾਰੇ ਪੰਜਾਬੀ ਤੋਂ ਮੁਨਕਰ ਹੋ ਗਏ ਅਤੇ ਇਸ ਸਮੱਸਿਆ ਦਾ ਪ੍ਰਭਾਵ ਪੰਜਾਬ ਦੀ ਰਾਜਨੀਤੀ ਉੱਤੇ ਅੱਜ ਵੀ ਪ੍ਰਤੱਖ ਹੈ। ਸਿੱਖਾਂ ਦੀ ਬਹੁਗਿਣਤੀ ਪਿੰਡਾਂ ਵਿਚ ਖੇਤੀ ਦਾ ਕੰਮ ਕਰਦੀ ਸੀ ਸੋ ਉਥੇ ਨਾ ਤਾਂ ਸਮਾਚਾਰ ਪੱਤਰ ਪਹੁੰਚਾਉਣ ਦਾ ਕੋਈ ਪ੍ਰਬੰਧ ਸੀ ਅਤੇ ਨਾ ਹੀ ਉਥੇ ਰਹਿਣ ਵਾਲਿਆਂ ਨੂੰ ਪੱਤਰ ਪੜ੍ਹਨ ਦੀ ਆਦਤ ਜਾਂ ਦਿਲਚਸਪੀ ਸੀ ਸੋ ਪੰਜਾਬੀ ਪੱਤਰ ਮੁਖ ਤੌਰ 'ਤੇ ਸ਼ਹਿਰਾਂ ਵਿਚ ਵੱਸਦੀ ਬਹੁਤ ਘੱਟ ਸਿੱਖ ਗਿਣਤੀ ਤਕ ਹੀ ਸੀਮਤ ਸਨ। ਦੂਜੇ ਪਾਸੇ ਹਿੰਦੂ ਵਪਾਰੀ ਮੁਖ ਤੌਰ ਉੱਤੇ ਸ਼ਹਿਰੀ ਅਤੇ ਖੁਸ਼ਹਾਲ ਸੀ

ਸੋ ਉਸ ਕੋਲ ਹਿੰਦੀ, ਉਰਦੂ ਦੇ ਪੱਤਰ ਛਾਪਣ, ਖਰੀਦਣ ਅਤੇ ਪੜ੍ਹਨ ਦੇ ਵਸੀਲੇ ਅਤੇ ਸਮਰੱਥਾ ਵਧੇਰੇ ਸੀ। ਇਨ੍ਹਾਂ ਵਰ੍ਹਿਆਂ ਵਿਚ ਸਾਹਿਤਕ ਪੱਤਰਕਾਰੀ ਪ੍ਰਫੁਲਤ ਹੋਣ ਦੀ ਥਾਂ ਇਸ ਕਰਕੇ ਵੀ ਕਮਜ਼ੋਰ ਹੋਈ ਕਿਉਂਕਿ ਇਕੋ-ਇਕ ਮਹੱਤਵਪੂਰਨ ਪੰਜਾਬੀ ਪੱਤਰ 'ਪ੍ਰੀਤਲੜੀ' ਨਾਲ ਸਿੱਖ ਨੇਤਾਵਾਂ ਦੀ ਸੁਰ ਨਹੀਂ ਸੀ ਰਲਦੀ ਅਤੇ ਉਹ 'ਪ੍ਰੀਤਲੜੀ' ਲਈ ਨਿੱਤ ਨਵੀਆਂ ਮੁਸ਼ਕਲਾਂ ਖੜੀਆਂ ਕਰ ਰਹੇ ਸਨ। ਇਸ ਕਾਲ ਵਿਚ ਕੋਈ ਵੀ ਉਲੇਖਯੋਗ ਪੰਜਾਬੀ ਸਮਾਚਾਰ ਪੱਤਰ ਨਹੀਂ ਸੀ।

ਪੰਜਾਬੀ ਪੱਤਰਾਂ ਸਾਹਮਣੇ ਨਵੀਂ ਵੰਗਾਰ ਦੇਸ਼-ਵੰਡ ਉਪਰੰਤ ਉਜਾੜੇ ਦਾ ਸਾਹਮਣਾ ਕਰਨਾ ਸੀ। ਦੇਸ਼-ਵੰਡ ਦੌਰਾਨ ਪੰਜਾਬ ਦਾ ਸਭ ਤੋਂ ਵੱਧ ਸਮਰੱਥਾਵਾਨ ਅੰਗਰੇਜ਼ੀ ਪੱਤਰ 'ਟ੍ਰਿਬਿਊਨ' ਵੀ ਚਾਲ੍ਹੀ ਦਿਨ ਬੰਦ ਰਿਹਾ। ਪੰਜਾਬੀ ਪੱਤਰਾਂ ਕੋਲ ਤਾਂ ਉਜੜਨ ਉਪਰੰਤ ਸਥਾਪਤ ਹੋਣ ਦੇ ਵਸੀਲੇ ਹੀ ਨਹੀਂ ਸਨ। ਪੱਤਰਕਾਰੀ ਦੇ ਪੱਖੋਂ ਪੰਜਾਬ ਦੇ ਕੇਂਦਰ ਲਾਹੌਰ ਦੇ ਪਾਕਿਸਤਾਨ ਵਿਚ ਸ਼ਾਮਲ ਕੀਤੇ ਜਾਣ ਕਾਰਨ ਪੰਜਾਬੀ ਪੱਤਰਕਾਰੀ ਉੱਜੜੀ ਅਤੇ ਅਗਲੇ ਲਗਭਗ ਤੀਹ ਵਰ੍ਹੇ ਇਹ ਮਾਇਕ ਪੱਖੋਂ ਡਾਵਾਂਡੋਲ ਅਵਸਥਾ ਵਿਚ ਰਹੀ। ਜਲੰਧਰ, ਪੰਜਾਬ ਵਿਚਲੀ ਪੱਤਰਕਾਰੀ ਦਾ ਨਵਾਂ ਕੇਂਦਰ ਬਣਿਆ। ਪੰਜਾਬ ਦੀ ਰਾਜਨੀਤੀ ਨੇ ਇਥੋਂ ਨਿਕਲਣ ਵਾਲੇ ਪੱਤਰਾਂ ਦਾ ਸਾਰ ਅਤੇ ਸੁਭਾਅ ਵੱਖਰੀ ਕਿਸਮ ਦਾ ਬਣਾ ਦਿੱਤਾ ਹੈ। ਇਨ੍ਹਾਂ ਸਾਲਾਂ ਵਿਚ 'ਮਿਲਾਪ', 'ਪ੍ਰਤਾਪ', 'ਹਿੰਦ ਸਮਾਚਾਰ', 'ਪੰਜਾਬ ਕੇਸਰੀ', 'ਪ੍ਰਭਾਤ', ਅਕਾਲੀ' 'ਅਕਾਲੀ ਪੱਤ੍ਰਕਾ', 'ਜਥੇਦਾਰ' ਅਤੇ 'ਅਜੀਤ ਪੱਤ੍ਰਕਾ' ਆਦਿ ਰੋਜ਼ਾਨਾ ਪੱਤਰ ਆਪਸੀ ਨੋਕ ਝੋਕ ਨਾਲ ਅਤੇ ਦੂਜੇ ਨੂੰ ਵੱਡੀ ਤੋਂ ਵੱਡੀ ਗਾਲ੍ਹ ਕੱਢਣ ਵਿਚ ਹੀ ਆਪਣੀ ਯੋਗਤਾ ਦਾ ਪ੍ਰਮਾਣ ਦੇਣ ਵਿਚ ਰੁੱਝੇ ਰਹੇ। ਅਜੋਕੀ ਸਦੀ ਦੇ ਸਤਵੇਂ ਦਹਾਕੇ ਦੇ ਅੰਤ ਤਕ ਪੰਜਾਬ ਦੀ ਲਗਭਗ ਸਮੁੱਚੀ ਪੱਤਰਕਾਰੀ ਦੀ ਪੱਧਰ ਨੀਵੀਂ ਰਹੀ ਹੈ। ਇਸ ਦਾ ਇਕ ਸਪੱਸ਼ਟ ਕਾਰਨ ਇਹ ਸੀ ਕਿ ਪੱਤਰ ਸੰਪਾਦਕਾਂ ਦੇ ਨਿੱਜੀ ਅਤੇ ਧੜੇਬੰਦਕ ਦ੍ਰਿਸ਼ਟੀਕੋਣ ਪ੍ਰਗਟਾਉਣ ਦਾ ਹੀ ਸਾਧਨ ਬਣੇ ਰਹੇ।



ਅਣਵੰਡੇ ਪੰਜਾਬ ਵਿਚ ਮੁਸਲਮਾਨ ਬਹੁਗਿਣਤੀ ਵਿਚ ਸਨ ਅਤੇ ਦੂਜੇ ਪਾਸੇ ਸਿੱਖ ਅਤੇ ਹਿੰਦੂ ਇਕੱਠੇ ਹੋ ਕੇ ਇਨ੍ਹਾਂ ਦਾ ਵਿਰੋਧ ਕਰਦੇ ਸਨ ਅਤੇ ਲੋੜ ਪੈਣ ਤੇ ਹਿੰਦੂ ਅਤੇ ਸਿੱਖ ਆਪਸ ਵਿਚ ਵੀ ਵਿਰੋਧੀ ਪੈਂਤੜਾ ਧਾਰਨ ਕਰ ਲੈਂਦੇ ਸਨ। ਵਿਰੋਧ ਦੀ ਮਾਨਸਿਕਤਾ ਪੰਜਾਬੀਆਂ ਦੇ ਧੁਰ ਅੰਦਰ ਵੱਸੀ ਹੋਈ ਸੀ। ਜਦੋਂ ਪਾਕਿਸਤਾਨ ਬਣ ਗਿਆ ਤਾਂ ਮੁਸਲਮਾਨਾਂ ਦੀ ਬਹੁਗਿਣਤੀ ਵਾਲੀ ਸਥਿਤੀ ਬਦਲ ਗਈ ਅਤੇ ਪੰਜਾਬ ਵਿਚ ਹਿੰਦੂਆਂ ਅਤੇ ਸਿੱਖਾਂ ਵਿਚਕਾਰ ਵਿਰੋਧ ਉਤਪੰਨ ਹੋ ਗਏ। ਇਹ ਵਿਰੋਧ ਪੈਦਾ ਕਰਨ ਅਤੇ ਵਧਾਉਣ ਵਿਚ ਪੰਜਾਬ ਵਿਚਲੀ ਉਰਦੂ, ਹਿੰਦੀ ਅਤੇ ਪੰਜਾਬੀ ਪੱਤਰਕਾਰੀ ਦੇ ਰੋਲ ਨੂੰ ਅੱਖੋਂ-ਪਰੋਖੇ ਨਹੀਂ ਕੀਤਾ ਜਾ ਸਕਦਾ।

ਪੰਜਾਬ ਵਿਚ ਜਦੋਂ ਅਕਾਲੀਆਂ ਨੇ ਪੰਜਾਬੀ ਸੂਬੇ ਦੀ ਮੰਗ ਲਈ ਮੋਰਚੇ ਲਾਉਣੇ ਆਰੰਭ ਕੀਤੇ ਤਾਂ ਪੰਜਾਬੀ ਪੱਤਰਾਂ ਨੇ ਪੰਜਾਬੀ ਪੜ੍ਹੋ, ਪੰਜਾਬੀ ਲਿਖੋ, ਪੰਜਾਬੀ ਬੋਲੋ ਦਾ ਪ੍ਰਚਾਰ ਕੀਤਾ ਜਦੋਂ ਕਿ ਆਰੀਆ ਸਮਾਜੀ ਅਤੇ ਮਹਾਸ਼ਾ ਪੱਤਰਾਂ ਨੇ ਪੰਜਾਬੀ ਸੂਬੇ ਦੀ ਮੰਗ ਦਾ ਵਿਰੋਧ

ਕੀਤਾ। ਇਨ੍ਹਾਂ ਵਰ੍ਹਿਆਂ ਵਿਚ ਪੰਜਾਬੀ ਪੱਤਰਾਂ ਦੀਆਂ ਸੰਭਾਵਨਾਵਾਂ ਅਤੇ ਸੀਮਾਵਾਂ ਦੋਹਾਂ ਦਾ ਪ੍ਰਗਟਾਅ ਹੋਇਆ। ਸਮੁੱਚੀ ਸਿੱਖ ਕੌਮ ਦੀ, ਉਜਾੜੇ ਕਾਰਨ, ਆਰਥਿਕ ਸਥਿਤੀ ਕਮਜ਼ੋਰ ਹੋਣ ਕਾਰਨ, ਪੰਜਾਬੀ ਪੱਤਰਕਾਰੀ ਨੂੰ ਵਿਕਸਿਤ ਕਰਨ ਵੱਲ ਕਿਸੇ ਦਾ ਧਿਆਨ ਨਾ ਗਿਆ। ਆਪਣੀ ਆਦਤ ਅਨੁਸਾਰ ਪੰਜਾਬੀ ਪੱਤਰ, ਪੱਤਰਕਾਰੀ ਦੇ ਅਸੂਲਾਂ ਨੂੰ ਤਿਆਗ ਕੇ, ਸਿੱਖ ਨੇਤਾਵਾਂ ਦੀ ਮਲਕੀਅਤ ਹੋਣ ਕਾਰਨ, ਉਨ੍ਹਾਂ ਦੇ ਰਾਜਨੀਤਕ ਹਿੱਤਾਂ ਦੇ ਪ੍ਰਚਾਰ ਕਰਨ ਵਿਚ ਰੁਝ ਗਏ। ਕਈ ਪੰਜਾਬੀ ਪੱਤਰਾਂ ਦੇ ਸੰਪਾਦਕਾਂ ਨੇ ਆਪਣੇ ਰਾਜਸੀ ਉਦੇਸ਼ਾਂ ਦਾ ਪ੍ਰਚਾਰ ਕਰਨਾ ਵੀ ਆਰੰਭ ਕੀਤਾ। ਅਕਾਲੀ ਮੋਰਚਿਆਂ ਉਪਰੰਤ ਮਾਸਟਰ ਤਾਰਾ ਸਿੰਘ ਅਤੇ ਸੰਤ ਫਤਿਹ ਸਿੰਘ ਦਾ ਆਪਸੀ ਵਿਰੋਧਾਂ ਦੀ ਪੇਸ਼ਕਾਰੀ ਪੰਜਾਬੀ ਪੱਤਰਾਂ ਦੀ ਪੱਤਰਕਾਰੀ ਪੱਧਰ ਨੂੰ ਡੇਗਣ ਦਾ ਕਾਰਨ ਬਣੀ।

ਪੰਜਾਬੀ ਸੂਬੇ ਦੀ 1966 ਵਿਚ ਸਥਾਪਨਾ ਨਾਲ ਪੰਜਾਬੀ ਪੱਤਰਕਾਰੀ ਦਾ ਪ੍ਰਭਾਵ-ਖੇਤਰ ਸੀਮਤ ਹੋਇਆ ਹੈ। ਪੰਜਾਬ ਆਲੇ ਦੁਆਲੇ ਤੋਂ ਹਿੰਦੀ ਬੋਲਦੇ ਪ੍ਰਾਂਤਾਂ ਵਿਚ ਘਿਰਿਆ ਹੋਣ ਕਰਕੇ ਪੰਜਾਬੀ ਵਿਚ ਦਿੱਲੀ ਦੇ ਪੱਤਰਾਂ ਦੀ ਅਤੇ ਵਿਸ਼ੇਸ਼ ਕਰਕੇ ਪੰਦਰਾਂ ਰੋਜ਼ਾ ਅਤੇ ਮਾਸਿਕ ਪੱਤਰਾਂ ਦੀ ਆਮਦ ਵਧੀ ਹੈ। 'ਅਕਾਲੀ', 'ਜਥੇਦਾਰ' ਅਤੇ ਹੁਣ 'ਅਕਾਲੀ ਪੱਤ੍ਰਕਾ', ਅਕਾਲੀ ਧੜਿਆਂ ਦਾ ਪ੍ਰਚਾਰ ਕਰਨ ਕਾਰਨ ਅਤੇ 'ਨਵਾਂ ਜ਼ਮਾਨਾ' ਕਮਿਊਨਿਸਟ ਪਾਰਟੀ ਦਾ ਪ੍ਰਚਾਰ ਕਰਨ ਕਾਰਨ ਕਦੇ ਵੀ ਜਨ-ਸਾਧਾਰਣ ਦੇ ਪੱਤਰ ਨਹੀਂ ਬਣ ਸਕੇ। ਸਾਧੂ ਸਿੰਘ ਹਮਦਰਦ ਨੇ 'ਅਜੀਤ' ਨੂੰ ਆਪਣੀ ਅਣਥੱਕ ਮਿਹਨਤ ਨਾਲ ਪੱਕੇ ਪੈਰੀਂ ਸਥਾਪਤ ਕੀਤਾ ਹੈ ਪਰ ਇਹ ਪੱਤਰ ਵੀ ਨਿਰਪੱਖ ਪੱਤਰਕਾਰੀ ਦੇ ਪ੍ਰਮਾਣ ਸਥਾਪਤ ਨਹੀਂ ਕਰ ਸਕਿਆ। ਇਹ ਕਹਿਣਾ ਅਯੋਗ ਨਹੀਂ ਹੋਵੇਗਾ ਕਿ ਪੰਜਾਬੀ ਦੀ ਅਜੋਕੀ ਪੱਤਰਕਾਰੀ ਦਾ ਵੱਡਾ ਭਾਗ ਅੱਜ ਵੀ ਫ਼ਿਰਕੂ ਲੀਹਾਂ ਉੱਤੇ ਉਸਰਿਆ ਹੋਇਆ ਹੈ।

ਪੰਜਾਬ ਵਿਚ ਸਿੱਖਾਂ ਦਾ ਬਹੁ-ਗਿਣਤੀ ਹੋਣਾ ਅਤੇ ਸਮੁੱਚੇ ਭਾਰਤ ਵਿਚ ਉਨ੍ਹਾਂ ਦਾ ਘੱਟ-ਗਿਣਤੀ ਅਤੇ ਪੰਜਾਬ ਵਿਚ ਹਿੰਦੂਆਂ ਦਾ ਘੱਟ-ਗਿਣਤੀ ਅਤੇ ਸਮੁੱਚੇ ਭਾਰਤ ਵਿਚ ਉਨ੍ਹਾਂ ਦਾ ਬਹੁ-ਗਿਣਤੀ ਹੋਣਾ ਦੋਹਾਂ ਫਿਰਕਿਆਂ ਦੀ ਸੋਚ ਅਤੇ ਰਾਜਨੀਤਕ ਵਿਹਾਰ ਨੂੰ ਪ੍ਰਭਾਵਿਤ ਕਰਦਾ ਹੈ ਅਤੇ ਇਨ੍ਹਾਂ ਦੋਹਾਂ ਫ਼ਿਰਕਿਆਂ ਦੀ ਅਜਿਹੀ ਸੋਚ ਦਾ ਪ੍ਰਮਾਣ ਪੰਜਾਬ ਵਿਚ ਛਪਦੇ ਪੱਤਰਾਂ ਤੋਂ ਸਹਿਜੇ ਹੀ ਲਾਇਆ ਜਾ ਸਕਦਾ ਹੈ।

ਪੰਜਾਬ ਵਿਚ ਚੱਲੀ ਖਾੜਕੂ ਲਹਿਰ ਨੇ ਸਮੁੱਚੇ ਰੂਪ ਵਿਚ ਪੱਤਰਾਂ ਦੀ ਛਪਣ ਗਿਣਤੀ ਨੂੰ ਤਾਂ ਵਧਾਇਆ ਹੈ ਪਰ ਉਨ੍ਹਾਂ ਦੀ ਕਾਰਗੁਜ਼ਾਰੀ ਦੀ ਪੱਧਰ ਨੂੰ ਡੇਗਿਆ ਹੈ। ਸਹਿਮ ਦੇ ਵਾਤਾਵਰਣ ਵਿਚ ਵਿਚਰਣ ਕਾਰਨ ਪੰਜਾਬ ਦੇ ਪੱਤਰਾਂ ਤੋਂ ਨਿਰਪੱਖਤਾ ਦੀ ਆਸ ਨਹੀਂ ਸੀ ਕੀਤੀ ਜਾ ਸਕਦੀ, ਕਿਉਂਕਿ ਛਪਦੇ ਰਹਿਣਾ ਹੀ ਉਨ੍ਹਾਂ ਲਈ ਸਭ ਤੋਂ ਵੱਡੀ ਵੰਗਾਰ ਸੀ। ਪੰਜਾਬ ਵਿਚ ਇਸ ਡੇਢ ਦਹਾਕੇ ਦੀ ਪੱਤਰਕਾਰੀ ਵਾਸਤਵ ਵਿਚ ਸੰਕਟ ਵਿਚ ਘਿਰੀ ਹੋਈ ਪੱਤਰਕਾਰੀ ਹੈ। ਪੰਜਾਬ ਵਿਚ ਸਥਿਤੀ ਦੇ ਬਦਲਣ ਨਾਲ ਅਤੇ ਦੇਸ਼ ਦੀਆਂ ਆਰਥਿਕ ਨੀਤੀਆਂ ਅਤੇ ਵਾਤਾਵਰਣ ਵਿਚ ਆਏ ਬਦਲਾਓ ਕਾਰਨ ਪੰਜਾਬੀ ਪੱਤਰਕਾਰੀ ਸਾਹਮਣੇ ਨਵੀਆਂ ਵੰਗਾਰਾਂ ਉੱਭਰ ਪਈਆਂ ਹਨ ਅਤੇ ਇਸ ਖੇਤਰ ਵਿਚਲਾ ਸੰਕਟ ਗਹਿਰਾ ਹੁੰਦਾ ਜਾ ਰਿਹਾ ਹੈ।

ਪੰਜਾਬੀ ਦਾ ਸਾਹਿਤਕ ਅਤੇ ਮਾਸਿਕ ਪੱਤਰਕਾਰੀ ਲਗਭਗ ਨਿਰਜਿੰਦ ਹੋ ਗਈ ਹੈ। 'ਪ੍ਰੀਤਲੜੀ', 'ਆਰਸੀ', 'ਨਾਗਮਣੀ', 'ਜਾਗ੍ਰਿਤੀ', 'ਪੰਜਾਬੀ ਦੁਨੀਆ' ਆਦਿ ਕਿਸੇ ਵੇਲੇ ਦੇ ਪ੍ਰਮੁੱਖ ਸਾਹਿਤਕ-ਮਾਸਿਕ ਪੱਤਰ ਔਖੇ ਸਾਹ ਲੈ ਰਹੇ ਹਨ। ਆਰਸੀ ਤਾਂ ਬੰਦ ਹੋ ਗਿਆ ਹੈ। ਭਾਵੇਂ ਇਹ ਪੱਤਰ ਛਪਦੇ ਹਨ ਪਰ ਇਨ੍ਹਾਂ ਦਾ ਪ੍ਰਭਾਵ-ਖੇਤਰ ਬੜਾ ਸੀਮਿਤ ਹੈ। ਇਨ੍ਹਾਂ ਵਿਚ ਮੌਲਿਕ ਸਾਮੱਗ੍ਰੀ ਦੀ ਲਗਭਗ ਅਣਹੋਂਦ ਹੈ। ਪੰਜਾਬੀ ਦੇ ਰੋਜ਼ਾਨਾ ਪੱਤਰਾਂ ਵੱਲੋਂ ਹਰ ਰੋਜ਼ ਕੋਈ ਨਾ ਕੋਈ ਵਿਸ਼ੇਸ਼ ਐਡੀਸ਼ਨ ਛਾਪ ਕੇ ਆਮ ਸਾਧਾਰਣ ਪਾਠਕਾਂ ਦੀ ਸੁਹਜ-ਸੁਆਦ ਦੀ ਭੁੱਖ ਪੂਰੀ ਕਰ ਦਿੱਤੀ ਜਾਂਦੀ ਹੈ ਅਤੇ ਇਹ ਸਭ ਕੁਝ ਬਿਨਾਂ ਕਿਸੇ ਵਾਧੂ ਖਰਚ ਦੇ ਹੋਣ ਕਾਰਨ ਪਾਠਕਾਂ ਨੂੰ ਵਧੇਰੇ ਪ੍ਰਵਾਨ ਹੈ ਅਤੇ ਨਤੀਜਾ ਇਹ ਨਿਕਲਿਆ ਹੈ ਕਿ ਮਾਸਿਕ ਪੱਤਰਕਾਰੀ ਲਗਭਗ ਨਿਰੱਰਥਕ ਹੋ ਗਈ ਹੈ। ਪੰਜਾਬੀ ਵਿਚ ਸਪਤਾਹਿਕ ਪੱਤਰਕਾਰੀ ਕਦੀ ਵੀ ਮਹੱਤਵਪੂਰਨ ਨਹੀਂ ਰਹੀ ਸੋ ਹੁਣ ਵੀ ਇਹ ਮਾਸਿਕ ਪੱਤਰ ਪਹਿਲਾਂ ਵਾਂਗ ਨਿੱਜੀ ਸ਼ੌਂਕ ਪਾਲਣ ਜਾਂ ਸਰਕਾਰੀ ਅਦਾਰਿਆਂ ਦੇ ਇਸ਼ਤਿਹਾਰ ਪ੍ਰਾਪਤ ਤਕ ਹੀ ਸੀਮਿਤ ਹਨ। ਇਨ੍ਹਾਂ ਸਪਤਾਹਿਕ ਪੱਤਰਾਂ ਦਾ ਕੋਈ ਪੱਤਰਕਾਰੀ ਮਹੱਤਵ ਨਹੀਂ ਹੈ।

ਛਪਾਈ ਦੀਆਂ ਨਵੀਆਂ ਅਤੇ ਮਹਿੰਗੀਆਂ ਤਕਨੀਕਾਂ ਕਾਰਨ ਹੁਣ ਕੋਈ ਨਵਾਂ ਪੱਤਰ ਜਾਰੀ ਕਰਨਾ ਲਗਭਗ ਅਸੰਭਵ ਹੋ ਗਿਆ ਹੈ। ਸਥਾਪਤ ਪੱਤਰਾਂ ਲਈ ਨਵੀਆਂ ਤਕਨੀਕਾਂ ਨੇ ਤਸਵੀਰਾਂ ਨੂੰ ਛਾਪਣਾ ਸੌਖਾ ਅਤੇ ਰੰਗਦਾਰ ਛਪਾਈ ਨੂੰ ਸੁਖਾਲਾ ਬਣਾ ਦਿੱਤਾ ਹੈ ਪਰ ਕਾਗਜ਼ ਦੀਆਂ ਵਧੀਆਂ ਕੀਮਤਾਂ ਅਤੇ ਛਪਾਈ ਦੀਆਂ ਨਵੀਆਂ ਮਹਿੰਗੀਆਂ ਮਸ਼ੀਨਾਂ ਦਾ ਬੋਝ ਚੁੱਕਣਾ ਸਥਾਪਤ ਪੱਤਰਾਂ ਲਈ ਵੀ ਔਖਾ ਹੁੰਦਾ ਜਾ ਰਿਹਾ ਹੈ। ਪੰਜਾਬੀ ਵਿਚ ਇਸ ਸਮੇਂ ਪਹਿਲੀ ਕਤਾਰ ਦੇ ਤਿੰਨ ਰੋਜ਼ਾਨਾ ਪੱਤਰ (ਅਜੀਤ, ਪੰਜਾਬੀ ਟ੍ਰਿਬਿਊਨ ਅਤੇ ਜੱਗਬਾਣੀ) ਹਨ ਜਿਨ੍ਹਾਂ ਵਿਚ ਦੋ (ਪੰਜਾਬੀ ਟ੍ਰਿਬਿਊਨ ਅਤੇ ਜੱਗਬਾਣੀ) ਵੱਡੇ ਸਮਾਚਾਰ ਸਮੂਹਾਂ ਵੱਲੋਂ ਛਾਪੇ ਜਾਂਦੇ ਹਨ, ਜਿਨ੍ਹਾਂ ਪ੍ਰਤੀ ਮਾਲਕਾਂ ਦੀ ਜ਼ਿੰਮੇਵਾਰੀ ਪਹਿਲੇ ਦਰਜੇ ਦੀ ਨਹੀਂ ਸਗੋਂ ਦੂਜੇ ਜਾਂ ਤੀਜੇ ਦਰਜੇ ਦੀ ਹੈ। ਦੂਜੇ ਦਰਜੇ ਦੇ ਪੰਜਾਬੀ ਪੱਤਰ ਜਿਵੇਂ 'ਨਵਾਂ ਜ਼ਮਾਨਾ', 'ਅੱਜ ਦੀ ਆਵਾਜ਼', 'ਦੇਸ਼ ਸੇਵਕ' ਅਤੇ 'ਅਕਾਲੀ ਪੱਤ੍ਰਕਾ' ਧੜੇਬੰਦਕ ਪੱਤਰ ਹਨ ਜਿਹੜੇ ਜਨ-ਸਾਧਾਰਨ ਵਿਚ ਵਿਸ਼ਾਲ ਪੱਧਰ 'ਤੇ ਪ੍ਰਵਾਨ ਨਹੀਂ ਹੋਏ। 'ਅਜੀਤ' ਨੇ ਹਰ ਰੋਜ਼ ਰੰਗੀਨ ਐਡੀਸ਼ਨ ਛਾਪਣ ਦੀ ਪਿਰਤ ਪਾ ਕੇ ਦੂਜੇ ਪੱਤਰਾਂ ਵਿਚ ਮੁਕਾਬਲਾ ਕਰਨ ਦੀ ਸਮਰੱਥਾ ਨੂੰ ਸੱਟ ਮਾਰੀ ਹੈ ਅਤੇ ਇਸ ਵਾਧੂ ਖਰਚੇ ਕਾਰਨ 'ਅਜੀਤ' ਆਪ ਵੀ ਮਾਇਕ ਪੱਖੋਂ ਬਹੁਤ ਅੱਛੀ ਅਵਸਥਾ ਵਿਚ ਨਹੀਂ। 'ਅਜੀਤ' ਨਿਰਸੰਦੇਹ ਪੰਜਾਬੀ ਦਾ ਮੋਹਰੀ ਪੱਤਰ ਹੈ। ਇਸ ਵਿਚ ਇਸ਼ਤਿਹਾਰਾਂ ਦੀ ਵਧੀ ਗਿਣਤੀ ਨਾਲ ਆਮਦਨ ਵਧੀ ਹੈ ਪਰ ਇਸ ਨੂੰ ਉਨ੍ਹਾਂ ਵੱਡੀਆਂ ਕੰਪਨੀਆਂ ਦੇ ਵੱਡੇ ਇਸ਼ਤਿਹਾਰ ਮਿਲਣੇ ਅਜੇ ਆਰੰਭ ਨਹੀਂ ਹੋਏ ਜਿਨ੍ਹਾਂ ਦੇ ਮਿਲਣ ਨਾਲ ਇਹ ਆਰਥਿਕ ਪ੍ਰੇਸ਼ਾਨੀਆਂ ਤੋਂ ਮੁਕਤ ਹੋ ਸਕਦਾ ਹੋਵੇ। 'ਅਜੀਤ' ਵਾਂਗ ਸਾਰੇ ਪੰਜਾਬੀ ਪੱਤਰਾਂ ਨੇ ਸ਼ਹਿਰਾਂ, ਕਸਬਿਆਂ ਆਦਿ ਸੰਬੰਧੀ ਵਿਸ਼ੇਸ਼ ਸਪਲੀਮੈਂਟ ਛਾਪ ਕੇ, ਆਪਣੇ ਪੱਤਰ-ਪ੍ਰੇਰਕਾਂ ਨੂੰ ਇਸ਼ਤਿਹਾਰਾਂ ਲਈ ਆਪਣੇ ਏਜੰਟ ਬਣਾ ਕੇ, ਉਨ੍ਹਾਂ ਨੂੰ ਨਿਰਪੱਖ ਹੋ ਕੇ ਸਮਾਚਾਰ ਪੱਤਰਾਂ ਲਈ ਕੰਮ ਕਰਨ ਦੇ ਯੋਗ ਨਹੀਂ ਰਹਿਣ ਦਿੱਤਾ।

ਪੰਜਾਬ ਤੋਂ ਬਾਹਰ ਪੰਜਾਬੀ ਪੱਤਰਕਾਰੀ ਬੜੀ ਤਰਸਯੋਗ ਹਾਲਤ ਵਿਚ ਹੈ। ਉਦਾਹਰਣ ਵਜੋਂ ਕਲਕੱਤੇ ਤੋਂ ਛਪਣ ਵਾਲਾ 'ਦੇਸ਼ ਦਰਪਣ' ਭਾਵੇਂ ਪਿਛਲੇ ਪੰਜਾਹ ਸਾਲਾਂ ਤੋਂ ਛਪ ਰਿਹਾ ਹੈ ਪਰ ਇਤਨੇ ਲੰਮੇ ਅਰਸੇ ਦੌਰਾਨ ਇਸ ਵਿਚ ਕੋਈ ਵਿਕਾਸ ਨਹੀਂ ਵਾਪਰਿਆ। ਉਹੀ ਪੁਰਾਣਾ ਟਾਈਪ ਵਰਤਿਆ ਜਾ ਰਿਹਾ ਹੈ ਅਤੇ ਉਹੀ ਚਾਰ ਪੰਨੇ ਹਨ। ਵਿਦੇਸ਼ਾਂ ਵਿਚ ਪੰਜਾਬੀ ਪੱਤਰਕਾਰੀ ਸਪਤਾਹਿਕ ਪੱਧਰ ਦੀ ਹੈ, ਅਜੇ ਮੌਲਿਕ ਰੋਜ਼ਾਨਾ ਪੱਤਰ ਛਾਪਣ ਦੀ ਸਮਰੱਥਾ ਕਿਸੇ ਦੇਸ਼ ਦੇ ਪੰਜਾਬੀਆਂ ਵਿਚ ਨਹੀਂ ਆਈ। ਵਿਦੇਸ਼ਾਂ ਵਿਚ ਪੰਜਾਬੀ ਪੱਤਰ ਛਪਦੇ ਜ਼ਰੂਰ ਹਨ ਪਰ ਉਨ੍ਹਾਂ ਨੂੰ ਭਾਵੁਕ ਉਦੇਸ਼ਾਂ ਅਧੀਨ ਛਾਪਿਆ ਜਾ ਰਿਹਾ ਹੈ ਅਤੇ ਭਾਵੁਕ ਕਾਰਨਾਂ ਕਰਕੇ ਪੜ੍ਹਿਆ ਜਾਂਦਾ ਹੈ। ਇਨ੍ਹਾਂ ਪੱਤਰਾਂ ਦੇ ਪਾਠਕ ਕੇਵਲ ਸਿੱਖ ਹੀ ਹਨ ਅਤੇ ਨਵੀਂ ਪੀੜ੍ਹੀ ਇਨ੍ਹਾਂ ਤੋਂ ਪੂਰਨ ਭਾਂਤ ਉਦਾਸੀਨ ਹੈ।

ਪੰਜਾਬੀ ਪੱਤਰ ਨਿੱਜੀ ਯਤਨਾਂ ਦਾ ਸਿੱਟਾ ਹੋਣ ਕਾਰਨ ਸੰਪਾਦਕ ਦੇ ਕਾਲਵਸ ਹੋਣ ਨਾਲ ਡੁੱਬ ਜਾਂਦੇ ਹਨ। 'ਪ੍ਰੀਤਲੜੀ', 'ਕੌਮੀ ਏਕਤਾ' ਆਦਿ ਦੀਆਂ ਉਦਾਹਰਣਾਂ ਸਾਡੇ ਸਾਹਮਣੇ ਹਨ। ਗੁਰਬਖ਼ਸ਼ ਸਿੰਘ ਪ੍ਰੀਤਲੜੀ ਦੇ ਕਾਲਵਸ ਹੋਣ ਉਪਰੰਤ ਇਸ ਪੱਤਰ ਦੀ ਸਮਰੱਥਾ ਘੱਟ ਗਈ ਹੈ। ਸਾਨੂੰ ਇਹ ਭੁਲੇਖਾ ਨਹੀਂ ਖਾਣਾ ਚਾਹੀਦਾ ਕਿ ਪੰਜਾਬੀ ਪੱਤਰਕਾਰੀ ਛਲਾਂਗਾਂ ਮਾਰਦੀ ਵਿਕਾਸ ਕਰ ਰਹੀ ਹੈ। ਵਾਸਤਵਿਕਤਾ ਇਹ ਹੈ ਕਿ ਪੰਜਾਬੀ ਪੱਤਰਕਾਰੀ ਗੰਭੀਰ ਸੰਕਟ ਦਾ ਸਾਹਮਣਾ ਕਰ ਰਹੀ ਹੈ। ਇਸ ਵੇਲੇ ਸਥਾਪਤ ਪੰਜਾਬੀ ਰੋਜ਼ਾਨਾ ਪੱਤਰਾਂ ਨੂੰ ਗਿਣਨ ਲਈ ਇਕ ਹੱਥ ਦੀ ਉਂਗਲਾਂ ਵੀ ਵਧੇਰੇ ਹਨ ਜਦੋਂ ਕਿ ਪੰਦਰ੍ਹਾਂ-ਰੋਜ਼ਾ ਅਤੇ ਮਾਸਿਕ ਪੱਤਰਕਾਰੀ ਲਗਭਗ ਲੋਪ ਹੋ ਗਈ ਹੈ ਅਤੇ ਸਪਤਾਹਿਕ ਪੱਤਰਕਾਰੀ ਤਾਂ ਕਦੇ ਵੀ ਮਹੱਤਵਪੂਰਨ ਨਹੀਂ ਸੀ। ਰੋਜ਼ਾਨਾ ਪੱਤਰਾਂ ਦੀ ਛਪਣ ਗਿਣਤੀ ਇਕ ਪੜਾਅ 'ਤੇ ਆ ਕੇ ਰੁਕ ਗਈ ਹੈ। ਜਿਸ ਅਨੁਪਾਤ ਵਿਚ ਪੜ੍ਹੇ-ਲਿਖੇ ਲੋਕਾਂ ਦੀ ਗਿਣਤੀ ਵੱਧ ਰਹੀ ਹੈ, ਉਸ ਅਨੁਪਾਤ ਵਿਚ ਪੱਤਰਾਂ ਦੀ ਛਪਣ ਦੀ ਗਿਣਤੀ ਨਹੀਂ ਵੱਧ ਰਹੀ। ਇਹ ਕਹਿਣਾ ਅਯੋਗ ਨਹੀਂ ਹੋਵੇਗਾ ਕਿ ਸਮੁੱਚੀ ਪੱਤਰਕਾਰੀ ਦੀ ਵਿਕਾਸ ਦਰ ਹੌਲੀ ਹੋ ਗਈ ਹੈ।

ਪੰਜਾਬ ਵਿਚ ਭਾਰਤ ਦੇ ਦੂਜੇ ਪ੍ਰਾਂਤਾਂ ਵਾਂਗ ਸਥਾਨਕ ਭਾਸ਼ਾਵਾਂ ਦੀ ਪੱਤਰਕਾਰੀ ਨੂੰ ਇਸ ਕਰਕੇ ਕੁਝ ਬਲ ਮਿਲਿਆ ਹੈ ਕਿ ਮਾਂ-ਬੋਲੀ ਨੂੰ ਸਕੂਲ ਪੱਧਰ ਤਕ ਸਿੱਖਿਆ ਦਾ ਮਾਧਿਅਮ ਸਵੀਕਾਰ ਕੀਤਾ ਗਿਆ ਹੈ। ਇਹ ਪ੍ਰਵਿਰਤੀ ਭਾਰਤ ਦੇ ਪ੍ਰਾਂਤਾਂ ਵਿਚ ਹੀ ਨਹੀਂ, ਵਿਸ਼ਵ ਪੱਧਰ ਤੇ ਪ੍ਰਗਟ ਹੋ ਰਹੀ ਹੈ ਪਰ ਇਸ ਪ੍ਰਵਿਰਤੀ ਨਾਲ ਸਭਨਾਂ ਦੇਸ਼ਾਂ ਵਿਚਲੀ ਪੱਤਰਕਾਰੀ ਵਿਚ ਇਹ ਤੱਥ ਵੀ ਉਘੜ ਕੇ ਸਾਹਮਣੇ ਆਇਆ ਹੈ ਕਿ ਵਿਸ਼ਵ ਪੱਧਰ ਉੱਤੇ ਅਜੇ ਵੀ ਅੰਗਰੇਜ਼ੀ ਪੱਤਰ ਹੀ ਪਹਿਲੇ ਨੰਬਰ 'ਤੇ ਹਨ ਅਤੇ ਇਹੀ ਸਥਾਨਕ ਭਾਸ਼ਾਵਾਂ ਦੀ ਪੱਤਰਕਾਰੀ ਲਈ ਮਾਰਗ ਦਰਸ਼ਨ ਕਰ ਰਹੇ ਹਨ। ਵਿਸ਼ਵ ਪੱਧਰ ਉੱਤੇ ਫਰਾਂਸੀਸੀ, ਜਰਮਨ, ਇਤਾਲਵੀ ਆਦਿ ਭਾਸ਼ਾਵਾਂ ਵਿਚ ਵੀ ਪੱਤਰਾਂ ਦੀ ਛਪਣ ਗਿਣਤੀ ਟੈਲੀਵਿਜ਼ਨ ਦੇ ਪ੍ਰਭਾਵ ਸਦਕਾ ਘਟ ਰਹੀ ਹੈ।

ਕੇਰਲ ਜਾਂ ਤਾਮਿਲਨਾਡੂ ਵਾਂਗ ਪੰਜਾਬ ਵਿਚ ਪੰਜਾਬੀ ਪੱਤਰਕਾਰੀ ਦਾ ਸਥਾਨ, ਅੰਗਰੇਜ਼ੀ ਪੱਤਰਕਾਰੀ ਤੋਂ ਵੀ ਪਹਿਲਾਂ ਹੋਣਾ ਚਾਹੀਦਾ ਸੀ ਪਰ ਇਹ ਦੂਜੇ ਸਥਾਨ ਉੱਤੇ ਵੀ ਨਹੀਂ।

ਪ੍ਰਭਾਵ ਦੇ ਪੱਖੋਂ ਪੰਜਾਬ ਵਿਚ ਵੀ ਪੰਜਾਬੀ ਪੱਤਰਕਾਰੀ ਦਾ ਸਥਾਨ ਤੀਜਾ ਹੈ ਅਤੇ ਇਸ ਨੇ ਉਰਦੂ ਪੱਤਰਕਾਰੀ ਨਾਲ ਆਪਣੀ ਥਾਂ ਵਟਾ ਲਈ ਹੈ। ਨਿਰਸੰਦੇਹ ਪੰਜਾਬ ਤੋਂ ਬਾਹਰ ਰਹਿਣ ਵਾਲੇ ਪੰਜਾਬੀ ਅਤੇ ਵਿਸ਼ੇਸ਼ ਕਰਕੇ ਸਿੱਖ ਸਥਾਨਕ ਪੱਤਰਕਾਰੀ ਅਰਥਾਤ ਹਿੰਦੀ ਪੱਤਰਕਾਰੀ ਨਾਲ ਜੁੜ ਰਹੇ ਹਨ।

ਪੰਜਾਬੀ ਪੱਤਰਕਾਰੀ ਨੂੰ ਪ੍ਰਫੁਲਤ ਕਰਨ ਦੀ ਪੰਜਾਬੀਆਂ ਵਿਚ ਜਦੋਂ ਹੁਣ ਸਮਰੱਥਾ ਉਪਜੀ ਹੈ, ਉਸੇ ਵੇਲੇ ਪੱਤਰਕਾਰੀ ਦਾ ਟੈਲੀਵਿਜ਼ਨ ਅਰਥਾਤ ਇਲੈਕਟਰੋਨਿਕ ਮੀਡੀਆ ਨਾਲ ਮੁਕਾਬਲਾ ਬੜਾ ਸਖਤ ਹੋ ਗਿਆ ਹੈ। ਨਿਰਸੰਦੇਹ ਪੱਤਰਾਂ ਦੀ ਆਮਦਨ ਦਾ ਪ੍ਰਮੁੱਖ ਸਾਧਨ ਵਿਗਿਆਪਨ ਹਨ ਪਰ ਵਿਗਿਆਪਨਾਂ ਦੀ ਦ੍ਰਿਸ਼ਟੀ ਤੋਂ ਸਮਾਚਾਰ ਪੱਤਰਾਂ ਦੀ ਥਾਂ ਟੈਲੀਵਿਜ਼ਨ ਵਧੇਰੇ ਲਾਭਦਾਇਕ ਅਤੇ ਫੁਰਤੀਲਾ ਮਾਧਿਅਮ ਹੈ। ਟੈਲੀਵਿਜ਼ਨ ਨੂੰ ਪੜ੍ਹੇ-ਲਿਖੇ ਅਤੇ ਅਨਪੜ੍ਹ, ਬੱਚੇ, ਬੁੱਢੇ, ਜਵਾਨ, ਪੁਰਸ਼, ਇਸਤਰੀਆਂ ਸਾਰੇ ਵੇਖਦੇ ਹਨ। ਟੈਲੀਵਿਜ਼ਨ ਨੇ ਅਤੇ ਵਿਸ਼ੇਸ਼ ਕਰਕੇ ਕੇਬਲ ਚੈਨਲਾਂ ਨੇ ਸਮਾਚਾਰ ਪੱਤਰਾਂ ਅਤੇ ਮਾਸਿਕ ਪੱਤਰਾਂ ਨਾਂਲ ਮਾਇਕ ਪੱਖੋਂ ਆਪਣੇ ਹੱਥ ਵੰਡਾਉਣੇ ਸ਼ੁਰੂ ਕਰ ਦਿੱਤੇ ਹਨ ਅਤੇ ਸਮਾਚਾਰ ਪੱਤਰਾਂ ਨੂੰ ਵਿਗਿਆਪਨਾਂ ਤੋਂ ਹੋਣ ਵਾਲੀ ਆਮਦਨ ਟੈਲੀਵਿਜ਼ਨ ਨੂੰ ਹੋਣ ਵਾਲੀ ਆਮਦਨ ਦੇ ਮੁਕਾਬਲੇ ਘਟ ਰਹੀ ਹੈ। ਮਾਇਕ ਸੰਕਟ ਕਾਰਨ ਹੀ ਸਮਾਚਾਰ ਪੱਤਰ ਆਪਣਾ ਮੁੱਲ ਵਧਾਉਣ ਜਾਂ ਵਿਗਿਆਪਨ ਦਰਾਂ ਵਧਾਉਣ ਲਈ ਮਜ਼ਬੂਰ ਹੋ ਰਹੇ ਹਨ।



ਪੰਜਾਬੀ ਪੱਤਰਕਾਰੀ ਦੀ ਕਮਜ਼ੋਰ ਅਵਸਥਾ ਦਾ ਇਕ ਕਾਰਨ ਇਹ ਸਮਝਿਆ ਜਾਂਦਾ ਹੈ ਕਿ ਪੰਜਾਬੀ ਪੱਤਰਕਾਰੀ ਨੂੰ ਕਿਸੇ ਉਦਯੋਗਿਕ ਘਰਾਣੇ ਦਾ ਸਮਰਥਨ ਪ੍ਰਾਪਤ ਨਹੀਂ। ਇਸ ਸੰਬੰਧੀ ਇਹ ਸਪੱਸ਼ਟ ਕਰਨਾ ਜ਼ਰੂਰੀ ਹੈ ਕਿ ਸਿੱਖਾਂ ਵਿਚ ਕੋਈ ਉਦਯੋਗਿਕ ਘਰਾਣਾ ਮਾਇਕ ਪੱਖੋਂ ਇਸ ਆਕਾਰ ਦਾ ਹੈ ਹੀ ਨਹੀਂ ਕਿ ਉਹ 'ਟਾਈਮਜ਼ ਆਫ਼ ਇੰਡੀਆ' ਜਾਂ 'ਹਿੰਦੁਸਤਾਨ ਟਾਈਮਜ਼' ਦੀ ਪੱਧਰ ਦਾ ਪੰਜਾਬੀ ਪੱਤਰ ਜਾਰੀ ਕਰ ਸਕੇ ਅਤੇ ਜੋ ਕਰ ਸਕਦਾ ਹੁੰਦਾ ਵੀ ਤਾਂ ਵੀ ਪੰਜਾਬੀ ਪੱਤਰਾਂ ਦੇ ਇਤਨੇ ਪਾਠਕ ਨਹੀਂ ਕਿ ਉਹ ਇਸ ਆਕਾਰ ਦੇ ਸਮਾਚਾਰ ਪੱਤਰ ਨੂੰ ਸਫ਼ਲ ਬਣਾ ਸਕਣ। ਪੱਤਰਕਾਰੀ ਹੁਣ ਨਿਰੋਲ ਵਪਾਰਕ ਲੀਹਾਂ ਉੱਤੇ ਢਲ ਚੁੱਕੀ ਹੈ, ਕਿਸੇ ਵੀ ਹੋਰ ਉਦੇਸ਼ ਅਧੀਨ ਇਸ ਨੂੰ ਵਰਤਣਾ ਸੰਭਵ ਨਹੀਂ ਰਿਹਾ। ਇਹ ਮੰਨਣ ਵਿਚ ਵੀ ਇਨਕਾਰ ਨਹੀਂ ਹੋਣਾ ਚਾਹੀਦਾ ਕਿ ਥਾਪਰ ਅਤੇ ਰਿਲਾਇੰਸ ਉਦਯੋਗਿਕ ਘਰਾਣੇ ਵਿਸ਼ਾਲ ਮਾਇਕ ਸਾਧਨਾਂ ਦੇ ਬਾਵਜੂਦ ਪੱਤਰ ਚਲਾਉਣ ਵਿਚ ਸਫ਼ਲ ਨਹੀਂ ਹੋ ਰਹੇ ਕਿਉਂਕਿ ਪੱਤਰਾਂ ਨੂੰ ਨਿਰੋਲ ਵਪਾਰਕ ਦ੍ਰਿਸ਼ਟੀ ਤੋਂ ਚਲਾਉਣ ਦੀ ਮਜ਼ਬੂਰੀ ਕਾਰਨ ਪਹਿਲਾਂ ਹੀ ਸਥਾਪਿਤ ਪੱਤਰਾਂ ਦਾ ਮੁਕਾਬਲਾ ਕਰਨਾ ਅਤੇ ਭਰੇ ਹੋਏ ਖੇਤਰ ਵਿਚ ਪ੍ਰਵੇਸ਼ ਕਰਨਾ ਅਤੇ ਆਪਣੀ ਥਾਂ ਬਣਾਉਣੀ ਸਹਿਜ ਕਾਰਜ ਨਹੀਂ ਰਹੇ। ਨਵੀਂ ਪੀੜ੍ਹੀ ਵੱਲੋਂ ਪੜ੍ਹਨ ਦੇ ਮੁਕਾਬਲੇ ਵੇਖਣ ਵੱਲ ਵਧੇਰੇ ਰੁਚਿਤ ਹੋਣ ਕਾਰਨ ਪੱਤਰਾਂ ਦਾ ਨਵਾਂ ਪਾਠਕ-ਵਰਗ ਨਹੀਂ ਉਪਜ ਰਿਹਾ, ਸਗੋਂ ਪਾਠਕ-ਵਰਗ ਨਿਰੰਤਰ ਸੁੰਗੜ ਰਿਹਾ ਹੈ। ਹੁਣ ਉਨ੍ਹਾਂ ਪਰਿਵਾਰਾਂ ਦੀ ਗਿਣਤੀ ਬਹੁਤ ਘੱਟ ਹੈ ਜਿਥੇ ਇਕ ਤੋਂ ਵਧੇਰੇ ਪੱਤਰ ਮੰਗਵਾਏ ਜਾਂਦੇ ਹਨ।

ਵੀਹਵੀਂ ਸਦੀ ਦੇ ਅੰਤਲੇ ਦਹਾਕਿਆਂ ਵਿਚ ਪੱਤਰਕਾਰੀ ਦੇ ਖੇਤਰ ਵਿਚ ਵਾਪਰੇ

ਪਰਿਵਰਤਨਾਂ ਤੋਂ ਇੱਕੀਵੀਂ ਸਦੀ ਦੀ ਪੰਜਾਬੀ ਪੱਤਰਕਾਰੀ ਦੀ ਨੁਹਾਰ ਦਾ ਅਨੁਮਾਨ ਲਾਇਆ ਜਾ ਸਕਦਾ ਹੈ। ਕੇਬਲ ਟੈਲੀਵਿਜ਼ਨ ਦੇ ਖੇਤਰ ਵਿਚ ਕੰਪਿਊਟਰ ਆਧਾਰਿਤ ਪਰਿਵਰਤਨਾਂ ਨੇ ਸੰਚਾਰ ਪ੍ਰਨਾਲੀਆਂ ਦਾ ਸਮੁੱਚਾ ਸਰੂਪ ਬਦਲ ਦਿੱਤਾ ਹੈ। ਇਵੇਂ ਹੀ ਉਦਾਰੀਕਰਣ ਅਤੇ ਸੰਸਾਰੀਕਰਣ ਦੀਆਂ ਆਰਥਿਕ ਨੀਤੀਆਂ ਕਾਰਨ ਹਰ ਦੇਸ਼ ਦੇ ਬਾਕੀ ਦੇ ਸੰਸਾਰ ਨਾਲ ਸੰਬੰਧਾਂ ਦਾ ਪ੍ਰਭਾਵਿਤ ਹੋਣਾ ਨਿਸ਼ਚਿਤ ਹੋ ਗਿਆ ਹੈ। ਸਮਾਚਾਰ ਪੱਤਰਾਂ ਦੇ ਇੰਟਰਨੈੱਟ ਐਡੀਸ਼ਨਾਂ ਨੇ ਜਿਥੇ ਸਮਾਚਾਰ ਪੱਤਰਾਂ ਦੀ ਪਹੁੰਚ ਨੂੰ ਵਿਸ਼ਾਲ ਕੀਤਾ ਹੈ ਉਥੇ ਸੰਚਾਰ ਦੇ ਬਹੁ-ਭਾਂਤੀ ਨਵੇਂ ਸਾਧਨਾਂ ਅਤੇ ਸੂਚਨਾ ਦੇ ਉੱਭਰ ਰਹੇ ਨਵੇਂ ਸਰੋਤਾਂ ਅਤੇ ਵਰਤੋਂ ਵਿਚ ਲਿਆਂਦੀਆਂ ਜਾ ਰਹੀਆਂ ਨਵੀਆਂ ਵਿਧੀਆਂ ਸਮਾਚਾਰ ਪੱਤਰਾਂ ਦੇ ਅਰਥ ਹੀ ਬਦਲ ਦੇਣਗੀਆਂ। ਸਮਾਚਾਰ ਪੱਤਰਾਂ ਅਤੇ ਟੈਲੀਵਿਜ਼ਨ ਵਿਚਕਾਰ ਸਾਂਝ ਵਧੇਗੀ ਅਤੇ ਵੱਡੇ ਸਮਾਚਾਰ ਪੱਤਰ, ਟੈਲੀਵਿਜ਼ਨ ਚੈਨਲਾਂ ਦੇ ਸੰਚਾਲਕ ਵੀ ਬਣਨਗੇ ਜਿਨ੍ਹਾਂ ਉੱਤੇ 24 ਘੰਟੇ ਸਮਾਚਾਰ ਹੀ ਪ੍ਰਸਾਰਤ ਕੀਤੇ ਜਾਣਗੇ। ਇਵੇਂ ਮੁਕਾਬਲਾ ਵੀ ਹੋਵੇਗਾ ਅਤੇ ਸਾਂਝ ਵੀ ਵਧੇਗੀ।

ਛਪਾਈ ਦੀਆਂ ਨਵੀਆਂ ਵਿਧੀਆਂ ਅਤੇ ਸੰਚਾਰ ਤਕਨਾਲੋਜੀ ਦੀਆਂ ਨਵੀਆਂ ਸੰਭਾਵਨਾਵਾਂ ਨੇ ਇਕੋ ਸਮਾਚਾਰ ਪੱਤਰ ਲਈ ਵਿਭਿੰਨ ਥਾਵਾਂ ਤੋਂ ਪ੍ਰਕਾਸ਼ਿਤ ਹੋਣਾ ਸੁਖਾਲਾ ਹੀ ਨਹੀਂ, ਸਸਤਾ ਵੀ ਕਰ ਦਿੱਤਾ ਹੈ। ਵਪਾਰ ਦੇ ਵਾਧੇ ਨਾਲ ਇਸ਼ਤਿਹਾਰਾਂ ਤੋਂ ਹੋਣ ਵਾਲੀ ਆਮਦਨ ਵੀ ਵਧੀ ਹੈ। ਜਿਸ ਨਾਲ ਸਮਾਚਾਰ ਪੱਤਰਾਂ ਦੀ ਦਿੱਖ ਅਤੇ ਆਕਾਰ ਵਿਚ ਵੀ ਵਾਧਾ ਹੋਇਆ ਹੈ। ਕਿਉਂਕਿ ਸਮਾਚਾਰ ਪੱਤਰਾਂ ਦਾ ਮੁਕਾਬਲਾ ਰੰਗਦਾਰ ਟੈਲੀਵਿਜ਼ਨ ਨਾਲ ਹੈ ਸੋ ਸਮਾਚਾਰ ਪੱਤਰਾਂ ਦਾ ਰੰਗਦਾਰ ਹੋਣਾ ਬੁਨਿਆਦੀ ਲੋੜ ਬਣ ਗਈ ਹੈ। ਭਾਰਤ ਦੇ ਵਿਸ਼ੇਸ਼ ਸੰਦਰਭ ਵਿਚ ਇਕ ਨਵੀਂ ਅਤੇ ਮਹੱਤਵਪੂਰਨ ਤਬਦੀਲੀ ਜਿਹੜੀ ਵਾਪਰ ਰਹੀ ਹੈ, ਉਹ ਹੈ ਸਮਾਚਾਰ ਪੱਤਰਾਂ ਦਾ ਨਿਰੋਲ ਵਪਾਰਕ ਲੀਹਾਂ ਉੱਤੇ ਢਲ ਜਾਣਾ। ਵਧੇਰੇ ਤੋਂ ਵਧੇਰੇ ਪਾਠਕ ਵਰਗ ਨੂੰ ਆਪਣੇ ਨਾਲ ਜੋੜੀ ਰੱਖਣ ਲਈ ਸਮਾਚਾਰ ਪੱਤਰ ਸਮੂਹਾਂ ਨੇ ਆਪਣੀਆਂ ਨੀਤੀਆਂ ਵਿਚ ਤਬਦੀਲੀ ਲਿਆਂਦੀ ਹੈ, ਜਿਸ ਦੇ ਫ਼ਲਸਰੂਪ ਹਿੰਦ ਸਮਾਚਾਰ ਸਮੂਹ ਪੰਜਾਬੀ ਦਾ ਪੱਤਰ 'ਜੱਗਬਾਣੀ' ਛਾਪ ਰਿਹਾ ਹੈ, 'ਅਜੀਤ' ਨੇ ਹਿੰਦੀ ਐਡੀਸ਼ਨ 'ਅਜੀਤ ਸਮਾਚਾਰ' ਛਾਪਣਾ ਆਰੰਭ ਕੀਤਾ ਹੈ ਅਤੇ 'ਟ੍ਰਿਬਿਊਨ' ਸਮੂਹ ਨੇ 'ਦੈਨਿਕ ਟ੍ਰਿਬਿਊਨ' ਅਤੇ 'ਪੰਜਾਬੀ ਟ੍ਰਿਬਿਊਨ' ਵੀ ਆਰੰਭ ਕੀਤੇ ਹਨ ਅਤੇ ਇਨ੍ਹਾਂ ਦੀ ਬਠਿੰਡੇ ਤੋਂ ਛਪਾਈ ਵੀ ਆਰੰਭ ਕੀਤੀ ਹੈ। ਇਵੇਂ ਵੀ ਪੰਜਾਬ ਵਿਚ ਆਲੇ-ਦੁਆਲੇ ਦੇ ਪ੍ਰਾਂਤਾਂ ਦੇ ਹਿੰਦੀ ਪੱਤਰ ਜਿਵੇਂ 'ਅਮਰ ਉਜਾਲਾ', 'ਦੈਨਿਕ ਜਾਗਰਣ' ਅਤੇ 'ਦੈਨਿਕ ਭਾਸਕਰ' ਪੰਜਾਬ ਵਿਚ ਛਪਣੇ ਆਰੰਭ ਹੋਏ ਹਨ। ਇਤਨਾ ਹੀ ਨਹੀਂ ਪੰਜਾਬ ਵਿਚ ਦਿੱਲੀ ਦੇ ਦੋ ਵੱਡੇ ਅੰਗਰੇਜ਼ੀ ਪੱਤਰਾਂ 'ਹਿੰਦੁਸਤਾਨ ਟਾਈਮਜ਼' ਅਤੇ 'ਦੀ ਟਾਈਮਜ਼ ਆਫ਼ ਇੰਡੀਆ' ਨੇ ਚੰਡੀਗੜ੍ਹ ਤੋਂ ਵੀ ਆਪਣਾ ਪ੍ਰਕਾਸ਼ਨ ਆਰੰਭ ਕੀਤਾ ਹੈ।

ਪੰਜਾਬ ਵਿਚ ਜੀਵਨ ਦਾ ਸ਼ਹਿਰੀਕਰਣ ਬੜੀ ਤੇਜ਼ੀ ਨਾਲ ਹੋਣ ਕਾਰਨ ਇਥੇ ਪੜ੍ਹੇ-ਲਿਖੇ ਲੋਕਾਂ ਦੀ ਗਿਣਤੀ ਵਿਚ ਵਾਧਾ ਹੋਇਆ ਹੈ। ਵਿਦੇਸ਼ਾਂ ਵਿਚ ਗਏ ਪੰਜਾਬੀਆਂ ਨਾਲ ਪੰਜਾਬ ਦੀ ਖੁਸ਼ਹਾਲੀ ਵਿਚ ਵਾਧਾ ਹੋਇਆ ਹੈ ਅਤੇ ਇਸ ਦੇ ਨਾਲ ਹੀ ਵਿਸ਼ਵ ਭਰ ਦੇ

ਸਮਾਚਾਰ ਪ੍ਰਾਪਤ ਕਰਨ ਦੀ ਲੋੜ ਅਤੇ ਭੁੱਖ ਵੀ ਵਧੀ ਹੈ। ਪੰਜਾਬੀ ਨੂੰ ਸਕੂਲ ਪੱਧਰ ਦੀ ਪੜ੍ਹਾਈ ਲਈ ਲਾਜ਼ਮੀ ਮਾਧਿਅਮ ਬਣਾ ਦੇਣ ਨਾਲ ਵੀ ਉਨ੍ਹਾਂ ਲੋਕਾਂ ਦੀ ਗਿਣਤੀ ਵਧੀ ਹੈ ਜਿਹੜੇ ਅੰਗਰੇਜ਼ੀ ਨਾ ਪੜ੍ਹ ਸਕਣ ਕਾਰਨ ਪੰਜਾਬੀ ਪੱਤਰ ਹੀ ਪੜ੍ਹਦੇ ਹਨ। ਸਮੁੱਚੇ ਰੂਪ ਵਿਚ ਅਗਲੇ ਲਗਭਗ ਦੋ ਤਿੰਨ ਦਹਾਕੇ ਪੰਜਾਬੀ ਪੱਤਰ ਹੋਰ ਵਿਕਾਸ ਕਰਨਗੇ।

ਪੰਜਾਬੀ ਪੱਤਰਕਾਰੀ ਦੀ ਸਮੁੱਚੀ ਸਥਿਤੀ ਦਾ ਮੁਲਾਂਕਣ ਕਰਨ ਲਈ ਇਹ ਪੱਖ ਜਾਣਨਾ ਬੜਾ ਜ਼ਰੂਰੀ ਹੈ ਕਿ ਪੰਜਾਬੀ ਸਿੱਖ ਧਰਮ ਦੀ ਅਤੇ ਪੰਜਾਬੀ ਸਭਿਆਚਾਰ ਦੀ ਭਾਸ਼ਾ ਹੈ। ਪੰਜਾਬੀ ਉੱਚ-ਸਿੱਖਿਆ ਦੀ ਭਾਸ਼ਾ ਨਹੀਂ ਹੈ, ਪੰਜਾਬੀ ਵਿਗਿਆਨ ਦੀ ਭਾਸ਼ਾ ਨਹੀਂ, ਪੰਜਾਬੀ ਪ੍ਰਸ਼ਾਸਨ ਦੀ ਭਾਸ਼ਾ ਨਹੀਂ, ਪੰਜਾਬੀ ਕੰਪਿਊਟਰ ਦੀ ਭਾਸ਼ਾ ਨਹੀਂ, ਪੰਜਾਬੀ ਵਪਾਰ ਅਤੇ ਅੰਤਰਰਾਸ਼ਟਰੀ ਵਪਾਰ ਦੀ ਭਾਸ਼ਾ ਨਹੀਂ। ਸੰਖੇਪ ਵਿਚ ਕਿਹਾ ਜਾ ਸਕਦਾ ਹੈ ਪੰਜਾਬੀ ਅੰਗਰੇਜ਼ੀ ਵਾਂਗ ਇਕ ਤਾਕਤੀ ਭਾਸ਼ਾ ਨਹੀਂ ਜੋ ਇਸ ਦਾ ਪ੍ਰਭਾਵ ਅਤੇ ਪ੍ਰਭਾਵੀ-ਖੇਤਰ ਬੜੇ ਸੀਮਤ ਹਨ। ਭਾਵੇਂ ਪੰਜਾਬੀ ਸਾਰੇ ਵਿਸ਼ਵ ਵਿਚ ਹਨ ਪਰ ਉਹ ਕਿਧਰੇ ਵੀ ਰਾਜਨੀਤਿਕ ਤਾਕਤ ਦੇ ਅਜਿਹੇ ਭਾਗੀਦਾਰ ਨਹੀਂ ਕਿ ਉਹ ਉਥੋਂ ਦੀ ਆਰਥਿਕਤਾ ਵਿਚ ਕੋਈ ਫ਼ੈਸਲਾਕੁੰਨ ਰੋਲ ਨਿਭਾ ਸਕਣ।

ਕਿਸੇ ਸਮੇਂ ਸਮਾਜ ਵਿਚ ਧਰਮ ਪ੍ਰਧਾਨ ਸੀ, ਕਿਸੇ ਸਮੇਂ ਸਭਿਅਤਾ ਜਾਂ ਸਭਿਆਚਾਰ ਦੀ ਪ੍ਰਮੁੱਖਤਾ ਸੀ ਪਰ ਅਜੋਕਾ ਯੁੱਗ ਆਰਥਿਕ ਰਿਸ਼ਤਿਆਂ ਦਾ ਯੁਗ ਹੈ ਅਤੇ ਸਭ ਕੁਝ ਆਰਥਿਕ ਖੇਤਰ ਵਿਚ ਨਿਰਖਿਆ-ਪਰਖਿਆ ਜਾਣਾ ਹੈ। ਪੰਜਾਬ ਦੇ ਅੰਦਰ ਦੀ ਪੰਜਾਬੀ ਪੱਤਰਕਾਰੀ ਦਾ ਸਥਾਨ, ਅੰਗਰੇਜ਼ੀ ਅਤੇ ਹਿੰਦੀ ਪੱਤਰਕਾਰੀ ਤੋਂ ਮਗਰੋਂ ਆਉਂਦਾ ਹੈ ਅਤੇ ਪੰਜਾਬ ਤੋਂ ਬਾਹਰ ਪੰਜਾਬੀ ਪੱਤਰਕਾਰੀ ਦਾ ਕੋਈ ਉਲੇਖਯੋਗ ਸਥਾਨ ਨਹੀਂ ਹੈ। ਸਮੁੱਚੇ ਭਾਰਤ ਵਿਚ ਪੰਜਾਬੀ ਪੱਤਰਕਾਰੀ ਦਾ ਸਥਾਨ 17 ਭਾਸ਼ਾਵਾਂ ਵਿਚ 16ਵਾਂ ਹੈ। ਇਸ ਤੋਂ ਘੱਟ ਪੱਤਰ ਕੇਵਲ ਆਸਾਮੀ ਭਾਸ਼ਾ ਵਿਚ ਹੀ ਛਪਦੇ ਹਨ। ਪੰਜਾਬ ਦੇ ਪੰਜਾਬ ਵਿਚ ਕੇਵਲ ਤਿੰਨ ਪ੍ਰਮੁਖ ਪੱਤਰ ਹਨ (ਅਜੀਤ, ਪੰਜਾਬੀ ਟ੍ਰਿਬਿਊਨ ਅਤੇ ਜੱਗਬਾਣੀ) ਜਦੋਂ ਕਿ ਪੰਜਾਬ ਵਿਚ ਹਿੰਦੀ ਦੇ ਛੇ ਪ੍ਰਮੁੱਖ ਪੱਤਰ ਹਨ (ਪੰਜਾਬ ਕੇਸਰੀ, ਦੈਨਿਕ ਟ੍ਰਿਬਿਊਨ, ਅਮਰ ਉਜਾਲਾ, ਦੈਨਿਕ ਜਾਗਰਣ, ਦੈਨਿਕ ਭਾਸਕਰ ਅਤੇ ਅਜੀਤ ਸਮਾਚਾਰ)। ਪੱਤਰਕਾਰੀ ਦਾ ਮੁਕਾਬਲਾ ਟੈਲੀਵਿਜ਼ਨ ਨਾਲ ਹੋਣ ਕਾਰਨ ਕਿਸੇ ਅਸਲੋਂ ਨਵੇਂ ਸਮਾਚਾਰ ਪੱਤਰ ਦਾ ਉਭਰਨਾ ਅਤੇ ਸਫਲ ਹੋਣਾ ਮੁਸ਼ਕਿਲ ਹੋ ਗਿਆ ਹੈ। 'ਦੇਸ਼ ਸੇਵਕ' ਦੀ ਉਦਾਹਰਣ ਸਾਡੇ ਸਾਹਮਣੇ ਹੈ। ਵਿਸ਼ਾਲ ਵਸੀਲਿਆਂ ਦੇ ਬਾਵਜੂਦ ਇਸ ਪੱਤਰ ਦੀਆਂ ਜੜ੍ਹਾਂ ਨਹੀਂ ਲੱਗੀਆਂ।

ਭਾਵੇਂ ਕਿਸੇ ਭਾਸ਼ਾ ਦੀ ਪੱਤਰਕਾਰੀ ਲੋਪ ਤਾਂ ਨਹੀਂ ਹੋਵੇਗੀ ਪਰ ਪ੍ਰਭਾਵਸ਼ਾਲੀ ਰੋਲ, ਤਾਕਤੀ ਭਾਸ਼ਾਵਾਂ ਦੀ ਪੱਤਰਕਾਰੀ ਹੀ ਨਿਭਾਏਗੀ। ਪੰਜਾਬੀ ਸਮੇਤ ਭਾਰਤੀ ਭਾਸ਼ਾਵਾਂ ਵਿਚਲੀ ਪੱਤਰਕਾਰੀ ਅੰਗਰੇਜ਼ੀ ਪੱਤਰਕਾਰੀ ਦੀ ਪਿਛਲੱਗ ਹੈ ਕਿਉਂਕਿ ਅੰਗਰੇਜ਼ੀ ਇਕ ਤਾਕਤੀ ਭਾਸ਼ਾ ਹੈ, ਵਿਗਿਆਨ ਅਤੇ ਆਰਥਿਕਤਾ ਦੀ ਭਾਸ਼ਾ ਹੈ। ਵਿਸ਼ਵ ਦੀਆਂ ਵੱਡੀਆਂ ਭਾਸ਼ਾਵਾਂ (ਫਰਾਂਸੀਸੀ, ਸਪੈਨਿਸ਼ ਅਤੇ ਇਤਾਲੀਅਨ) ਦੀ ਪੱਤਰਕਾਰੀ ਵੀ ਸੰਬੰਧਿਤ ਦੇਸ਼ਾਂ ਤਕ ਸੁੰਗੜਦੀ ਜਾ ਰਹੀ ਹੈ ਅਤੇ ਇਨ੍ਹਾਂ ਭਾਸ਼ਾਵਾਂ ਦੀ ਪੱਤਰਕਾਰੀ ਦਾ ਪ੍ਰਭਾਵ ਵਿਸ਼ਵ ਪੱਧਰ ਉੱਤੇ ਘਟ

ਰਿਹਾ ਹੈ। ਸਥਾਨਕ ਭਾਸ਼ਾਵਾਂ ਦੀ ਪੱਤਰਕਾਰੀ ਦਾ ਪ੍ਰਭਾਵ ਖੇਤਰ ਹੀ ਸੀਮਿਤ ਨਹੀਂ ਇਨ੍ਹਾਂ ਦੇ ਵਸੀਲੇ ਅਤੇ ਸਮਰਥਾ ਵੀ ਸੀਮਿਤ ਹਨ।

ਸਮੁੱਚੇ ਵਿਸ਼ਵ ਵਿਚ ਪੱਤਰਕਾਰੀ ਦੀ ਵਿਕਾਸ ਦਰ ਘਟ ਰਹੀ ਹੈ ਅਤੇ ਅਨੇਕਾਂ ਪੱਤਰ ਬੰਦ ਵੀ ਹੋਏ ਹਨ। ਪੰਜਾਬੀ ਪੱਤਰਕਾਰੀ ਵਿਸ਼ਵ-ਪੱਤਰਕਾਰੀ ਦਾ ਇਕ ਅਨਿੱਖੜਵਾਂ ਅੰਗ ਹੈ ਸੋ ਜੋ ਕੁਝ ਵਿਸ਼ਵ ਪੱਧਰ ਤੇ ਪੱਤਰਕਾਰੀ ਦੇ ਖੇਤਰ ਵਿਚ ਵਾਪਰ ਰਿਹਾ ਹੈ ਉਸ ਤੋਂ ਪੰਜਾਬੀ ਪੱਤਰਕਾਰੀ ਅਭਿੱਜ ਨਹੀਂ ਰਹਿ ਸਕਦੀ। ਅਜੋਕੇ ਸੰਸਾਰ ਵਿਚ ਟੈਲੀਵਿਜ਼ਨ ਦਾ ਵਧਦਾ ਪ੍ਰਭਾਵ ਸਮਾਚਾਰ ਪੱਤਰਾਂ ਲਈ ਇਕ ਵੰਗਾਰ ਹੈ ਅਤੇ ਪੰਜਾਬੀ ਪੱਤਰਕਾਰੀ ਵੀ ਇਸ ਵੰਗਾਰ ਦਾ ਸਾਹਮਣਾ ਕਰ ਰਹੀ ਹੈ।

# ਇੱਕੀਵੀਂ ਸਦੀ ਦੇ ਪ੍ਰਸੰਗ ਵਿਚ ਸਿਰਦਾਰ ਕਪੂਰ ਸਿੰਘ ਦੇ ਸਰੋਕਾਰ ਅਤੇ ਚਿੰਤਨ-ਦ੍ਰਿਸ਼ਟੀ

*ਅਵਤਾਰ ਸਿੰਘ*

ਇੱਕੀਵੀਂ ਸਦੀ ਦਾ ਸਮਾਂ ਸਿੱਖ ਕੌਮ ਲਈ ਖ਼ਾਸ ਤੌਰ ਪਰ ਬੇਹੱਦ ਮਹੱਤਵਪੂਰਨ ਹੈ। ਇਸ ਨਵੇਂ ਯੁਗ ਦੀ ਨਵੀਂ ਸੋਚ ਵਿਚੋਂ ਆਧੁਨਿਕ ਮਾਨਵ ਦੇ ਅੰਦਰ ਜੋ ਗੰਭੀਰ ਕਿਸਮ ਦੀ ਮੌਲਿਕ ਜਿਗਿਆਸਾ ਪੈਦਾ ਹੋ ਰਹੀ ਹੈ, ਉਸ ਦੇ ਸੰਦਰਭ ਵਿਚ ਦੁਨੀਆ ਭਰ ਦੇ ਤਮਾਮ ਵਿਦਵਾਨਾਂ ਤੇ ਉਨ੍ਹਾਂ ਦੀਆਂ ਰਚਨਾਵਾਂ ਦਾ ਮੁਲਾਂਕਣ ਹੋਣ ਦੀ ਸੰਭਾਵਨਾ ਹੈ। ਸਿਖ ਵਿਦਵਾਨਾਂ ਵਿਚੋਂ ਜਿਹੜੇ ਇੱਕੀਵੀਂ ਸਦੀ ਵਿਚ ਸਾਰਥਕ ਅਤੇ ਮਹੱਤਵਪੂਰਨ ਸਾਬਤ ਹੋਣਗੇ, ਉਨ੍ਹਾਂ ਚੰਦ ਸ਼ਖ਼ਸੀਅਤਾਂ ਵਿਚੋਂ ਸਿਰਦਾਰ ਕਪੂਰ ਸਿੰਘ ਦਾ ਨਾਂ ਸਭ ਤੋਂ ਸ਼ਿਰੋਮਣੀ ਸਥਾਨ 'ਤੇ ਹੋਵੇਗਾ। ਸਿਰਦਾਰ ਕਪੂਰ ਸਿੰਘ ਦੇ ਵਿਅਕਤਿਵ ਅਤੇ ਰਚਨਾ ਵਿਚ ਕਿਹੜੇ ਐਸੇ ਮੀਰੀ ਗੁਣ ਅਤੇ ਮੌਲਿਕ ਖ਼ਾਸੀਅਤਾਂ ਸਨ, ਜਿਨ੍ਹਾਂ ਕਰਕੇ ਉਨ੍ਹਾਂ ਨੂੰ ਇੱਕੀਵੀਂ ਸਦੀ ਦੇ ਵਿਸ਼ਵ ਵਿਆਪੀ ਪ੍ਰਸੰਗਾਂ ਵਿਚ, ਸਿੱਖ ਵਿਦਵਾਨਾਂ ਵਿਚੋਂ ਸ਼ਿਰੋਮਣੀ ਸਥਾਨ ਹਾਸਲ ਹੋਣ ਦੀ ਉਮੀਦ ਬੱਝਦੀ ਹੈ, ਉਹ ਖ਼ਾਸੀਅਤਾਂ ਅਤੇ ਉਨ੍ਹਾਂ ਦੀ ਮੌਲਿਕਤਾ ਸਾਡੇ ਇਸ ਲੇਖ ਵਿਚ ਚਰਚਾ ਦਾ ਵਿਸ਼ਾ ਹੋਵੇਗੀ।

ਸਿੱਖ ਇਤਿਹਾਸ ਵਿਚ ਆਉਂਦਾ ਹੈ ਕਿ ਇਕ ਵੇਰ ਕੁਝ ਸਿੱਖਾਂ ਨੇ ਬਾਣੀ ਕੇ ਬੋਹਿਥ, ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੂੰ, ਮਨੁੱਖ ਮਾਤਰ ਦੇ ਕਲਿਆਣ ਖ਼ਾਤਰ ਗੁਰਬਾਣੀ ਦਾ ਇਕ ਪ੍ਰਮਾਣਤ ਟੀਕਾ ਤਿਆਰ ਕਰਨ ਦੀ ਬੇਨਤੀ ਕੀਤੀ। ਹਜ਼ੂਰ ਨੇ ਸਿੱਖਾਂ ਦੀ ਫ਼ਰਮਾਇਸ਼ ਰੱਦ ਕਰਦਿਆਂ ਆਖਿਆ:

*ਸੁਣ ਗੁਰ ਕਹਿਓ ਇਹ ਗੁਰੂ ਨਾਨਕ ਪਾਰਬ੍ਰਹਮ ਕੀ ਬਾਨੀ।*
*ਹਮ ਇਸ ਪਰ ਕਰ ਸਕੈਂ ਨ ਟੀਕਾ ਅਨੁਭਵ ਰੂਪ ਮਹਾਨੀ।*
*ਕਾਮ ਧੇਨ ਸੁਰ ਤਰ ਚਿੰਤਾ ਮਣਿ ਸਮ ਸਾਗਰਗੁਰਬਾਨੀ।*
*ਜਥਾ ਬੁੱਧ ਬਿਦਿਆ ਸਰਧਾ ਹੋਇ ਪਾਇ ਹੈ ਅਰਥ ਗਿਆਨੀ।*
*ਫਿਰ ਉਸ ਬਾਨੀ ਕਾ ਹੋਇ ਟੀਕਾ, ਨੀਕੇ ਲੇਹੁ ਬਿਚਾਰੀ।*
*ਕੋਸ਼ ਬਯਾਕਰਣੋ ਕੀ ਜਿਸ ਪਰ ਕੈਦ ਲਗੀ ਹੋਇ ਭਾਰੀ।*
*ਬੇਦ ਪੁਰਾਣ ਸਿਮ੍ਰਿਤ ਸਾਸਤਰ ਸੰਸਕ੍ਰਿਤ ਜੋ ਬਾਨੀ।*

*ਭਾਖਾ ਦੇਸ, ਫ਼ਾਰਸੀ ਅਰਬੀ ਔਰ ਜੋ ਭਗਤਾਂ ਭਾਨੀ।*
*ਬਯਾਕਰਣ ਕੋਸ਼ਨ ਅਨੁਸਾਰੇ ਅਰਥ ਉਨੈ ਕਾ ਥੈ ਹੈ।*
*ਈਸ਼ਵਰ ਬਪ ਗੁਰ ਕੇ ਅਨੁਭਵ ਪਰ ਪੇਸ਼ ਨ ਇਨ ਕੀ ਜਾਇ ਹੈ।*

ਗਿਆਨੀ ਗਿਆਨ ਜੀ ਨੇ ਇਹ ਜੋ ਸਤਰਾਂ ਆਪਣੇ ਗ੍ਰੰਥ ਵਿਚ ਅੰਕਤ ਕੀਤੀਆਂ ਹਨ, ਇਨਾਂ ਦਾ ਤਾਤਪਰਯ ਇਹ ਹੈ ਕਿ ਗੁਰਬਾਣੀ ਦੀ ਪ੍ਰਮਾਣਤ ਟੀਕਾਕਾਰੀ ਅਸੰਭਵ ਹੈ। ਕਿਉਂਕਿ ਗੁਰਬਾਣੀ ਵਿਚ ਜਿਸ ਪਰਮ ਸੱਚ ਨੂੰ ਪ੍ਰਗਟ ਕੀਤਾ ਗਿਆ ਹੈ, ਉਸ ਨੂੰ ਵਿਆਕਰਣਕ ਇਕਾਈਆਂ ਵਿਚ ਅਤੇ ਭਾਸ਼ਾਈ ਨਿਯਮਾਂ ਦੀ ਸਖ਼ਤ ਪਾਬੰਦੀ ਅੰਦਰ ਸਮੇਟਿਆ ਨਹੀਂ ਜਾ ਸਕਦਾ। ਗੁਰਬਾਣੀ ਦਾ ਰੂਪਾਕਾਰ ਸੰਸਕ੍ਰਿਤ ਅਤੇ ਹੋਰ ਪਵਿੱਤਰ ਧਾਰਮਿਕ ਗ੍ਰੰਥਾਂ ਤੋਂ ਬਿਲਕੁਲ ਅੱਡਰਾ ਹੈ। ਗੁਰਬਾਣੀ ਭਾਸ਼ਾਈ ਜੁਗਤਾਂ ਦੀ ਕੈਦ ਅਤੇ ਵਿਆਕਰਣਕ ਘੇਰਿਆਂ ਦੀ ਪਾਬੰਦੀ ਤੋਂ ਪੂਰੀ ਤਰ੍ਹਾਂ ਮੁਕਤ ਹੈ। ਸਹੀ ਅਰਥਾਂ ਵਿਚ ਪੜ੍ਹੇ ਲਿਖੇ, ਗਿਆਨਵਾਨ, ਸਭਿਅਕ ਅਤੇ ਰੂਹਾਨੀ ਤੌਰ 'ਤੇ ਭਰ ਜਾਗੇ ਹੋਏ ਮਨੁੱਖ ਦੇ ਸਵੱਛ ਹਿਰਦੇ ਅਤੇ ਦਿਲੋ ਦਿਮਾਗ਼ ਉੱਤੇ ਗੁਰਬਾਣੀ ਇਕ ਅਲੌਕਿਕ ਕਿਸਮ ਦਾ ਸਜੀਵ ਪ੍ਰਭਾਵ ਸਿਰਜਦੀ ਹੈ। ਇਸ ਅਲੌਕਿਕ ਅਤੇ ਜ਼ਿੰਦਾ ਪ੍ਰਭਾਵ ਨੂੰ ਹੀ ਗੁਰਬਾਣੀ ਦਾ ਅਸਲ ਟੀਕਾ ਅਤੇ ਪ੍ਰਮਾਣਤ ਵਿਆਖਿਆ ਮੰਨਿਆ ਜਾ ਸਕਦਾ ਹੈ।

ਗੁਰੂ ਸਾਹਿਬ ਦੀ ਇਸ ਹਿਦਾਇਤ ਨੂੰ ਮੱਦੇ ਨਜ਼ਰ ਰੱਖਦਿਆਂ ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਸਿੱਖਾਂ ਅੰਦਰ ਗੁਰਬਾਣੀ ਦੀ ਟੀਕਾਕਾਰੀ ਅਤੇ ਵਿਆਖਿਆ ਦੀ ਇਕ ਨਿਗਰ ਰਵਾਇਤ ਕਾਇਮ ਹੈ। ਭਾਈ ਗੁਰਦਾਸ ਜੀ ਦੀਆਂ ਵਾਰਾਂ ਨੂੰ ਗੁਰੂ ਸਾਹਿਬ ਨੇ ਖ਼ੁਦ ਹੀ ਗੁਰਬਾਣੀ ਦੀ ਕੁੰਜੀ ਦਾ ਖ਼ਿਤਾਬ ਬਖ਼ਸ਼ਿਆ ਸੀ। ਉਸ ਤੋਂ ਚਿਰ ਬਾਦ ਭਾਈ ਸੰਤੋਖ ਸਿੰਘ ਜੀ ਨੇ ਜਪੁਜੀ ਦਾ ਗਰਬ ਗੰਜਨੀ ਟੀਕਾ ਲਿਖਿਆ ਅਤੇ ਗੁਰਮਤ ਤੇ ਗੁਰੂ ਇਤਿਹਾਸ ਦੀ ਵਿਆਖਿਆ ਨੁਮਾ ਗ੍ਰੰਥ 'ਗੁਰਪ੍ਰਤਾਪ ਸੂਰਜ ਉਦਯ' ਲਿਖਿਆ। ਭਾਈ ਵੀਰ ਸਿੰਘ ਨੇ ਚਮਤਕਾਰਾਂ ਦੀ ਰਚਨਾ ਕੀਤੀ। ਪ੍ਰਿੰਸੀਪਲ ਤੇਜਾ ਸਿੰਘ ਨੇ ਗੁਰਬਾਣੀ ਦਾ ਸ਼ਬਦਾਰਥ ਤਿਆਰ ਕੀਤਾ। ਪ੍ਰਿੰਸੀਪਲ ਸਾਹਿਬ ਸਿੰਘ ਜੀ ਨੇ ਸਮੁੱਚੀ ਗੁਰਬਾਣੀ ਦਾ ਕੇਵਲ ਵਿਆਕਰਣ ਨੂੰ ਆਧਾਰ ਬਣਾ ਕੇ ਅੱਖਰ ਬਾ ਅੱਖਰ ਟੀਕਾ ਕੀਤਾ।

ਲੇਕਿਨ ਸਿਰਦਾਰ ਕਪੂਰ ਸਿੰਘ ਆਈ. ਸੀ. ਐੱਸ. ਸਾਡੇ ਜ਼ਮਾਨੇ ਦੇ ਐਸੇ ਸ਼ਖ਼ਸ ਹੋਏ ਹਨ ਜੋ ਗੁਰੂ ਅਰਜਣ ਦੇਵ ਜੀ ਦੀ ਇਸ ਸਖ਼ਤ ਹਿਦਾਇਤ ਦੇ ਗੂਹੜ ਤੇ ਅੰਤਰੀਵ ਭਾਵਾਂ ਨੂੰ ਸਮਝ ਕੇ ਗੁਰਮਤ ਦੀ ਵਿਆਖਿਆ ਵੱਲ ਰੁਚਿਤ ਹੋਏ। ਸਿਰਦਾਰ ਕਪੂਰ ਸਿੰਘ ਸਹੀ ਮਾਅਨਿਆਂ ਵਿਚ ਪੜ੍ਹੇ ਲਿਖੇ, ਗਿਆਨਵਾਨ ਵਿਦਵਾਨ ਅਤੇ ਰੂਹਾਨੀ ਤੌਰ ਪਰ ਭਰ ਜਾਗੇ ਹੋਏ, ਸ਼ੁੱਧ ਹਿਰਦੇ ਦੇ ਮਾਲਕ ਸਨ। ਉਹ ਅਲੌਕਿਕ ਬੁੱਧੀ, ਬੇਜੋੜ ਵਿਦਿਆ ਅਤੇ ਅਮੁਕ ਸ਼ਰਧਾ ਦੇ ਮਾਲਕ ਸਨ। ਇਹੀ ਕਾਰਨ ਹੈ ਕਿ ਗੁਰਬਾਣੀ ਦਾ ਚਮਤਕਾਰੀ ਪ੍ਰਭਾਵ ਉਨ੍ਹਾਂ ਦੇ ਸਵੱਛ ਹਿਰਦੇ ਉੱਤੇ ਸੁਭਾਇਮਾਨ ਹੁੰਦਾ ਸੀ। ਗੁਰਮਤ ਦਾ ਇਹ ਚਮਤਕਾਰੀ ਪ੍ਰਭਾਵ ਸਿਰਦਾਰ ਕਪੂਰ ਸਿੰਘ ਦੀਆਂ ਰਚਨਾਵਾਂ ਵਿਚ ਇਸ ਤਰ੍ਹਾਂ ਵਿਦਮਾਨ ਹੈ ਜਿਵੇਂ ਪੰਜਾਬੀ ਦਾ ਮਹਾਨ ਕਿੱਸਾਕਾਰ ਕਵੀ ਵਾਰਿਸ ਆਪਣੀ ਹੀਰ ਵਿਚ ਲਿਖਦਾ ਹੈ:

*ਇਸ਼ਕ ਬੋਲਦਾ ਨੱਢੀ ਦੇ ਥਾਉਂ ਥਾਈਂ, ਰਾਗ ਨਿਕਲੇ ਜ਼ੀਲ ਦੀ ਤਾਰ ਵਿਚੋਂ।*

ਸਿਰਦਾਰ ਕਪੂਰ ਸਿੰਘ ਦੀਆਂ ਲਿਖਤਾਂ ਦਾ ਪਾਠ ਕਰਨ 'ਤੇ ਪਤਾ ਲਗਦਾ ਹੈ ਕਿ ਉਹ ਸਿੱਖ ਸਿੱਧਾਂਤਾਂ ਦੇ ਪੂਰਨ ਗਿਆਤਾ ਸਨ। ਇਸੇ ਕਰਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਉਨ੍ਹਾਂ ਨੂੰ ਨੈਸ਼ਨਲ ਪ੍ਰੋਫ਼ੈਸਰ ਆਫ਼ ਸਿਖਇਜ਼ਮ ਦੇ ਗੌਰਵਮਈ ਖ਼ਿਤਾਬ ਨਾਲ ਨਿਵਾਜਿਆ ਗਿਆ। ਸਿਰਦਾਰ ਸਾਹਿਬ ਉੱਚ ਕੋਟੀ ਦੇ ਸਿਖ ਫ਼ਿਲਾਸਫ਼ਰ, ਬਾਲਗ ਨਜ਼ਰ ਅਤੇ ਦ੍ਰਿੜ ਨਿਸ਼ਠਾ ਦੇ ਧਾਰਨੀ ਵਿਦਵਾਨ ਸਨ। ਦਰਅਸਲ ਉਹ ਵਿਦਵਾਨਾਂ ਦੀ ਮਹਿਫ਼ਲ ਵਿਚ ਸਭ ਤੋਂ ਮੁਨਫ਼ਰਦ ਅਤੇ ਜੁਦਾਗਾਨਾ ਹੈਸੀਅਤ ਦੇ ਮਾਲਕ ਸਨ। ਉਹ ਇਤਿਹਾਸ ਦੀ ਅਹਿਮੀਅਤ ਤੋਂ ਵਾਕਿਫ਼ ਅਤੇ ਫ਼ਲਸਫ਼ੇ ਦੀ ਡੂੰਘੀ ਘੋਖ ਰੱਖਦੇ ਸਨ। ਮਨੁੱਖੀ ਆਤਮਿਕ ਬਣਤਰ ਤੇ ਉਸ ਦੀਆਂ ਦੁਨਿਆਵੀ ਰੁਚੀਆਂ ਕੀ ਹਨ? ਲੋਕ ਰਾਜ, ਸਮਾਜਵਾਦ, ਪਦਾਰਥਵਾਦ ਦਾ ਅਸਲ ਮਨੋਰਥ ਅਤੇ ਤਾਤਪਰਯ ਕੀ ਹੈ? ਉਹ ਇਨ੍ਹਾਂ ਤਮਾਮ ਸਵਾਲਾਂ ਦੇ ਜਵਾਬ ਬਾਖ਼ੂਬੀ ਜਾਣਦੇ ਸਨ। ਦੁਨੀਆਂ ਵਿਚ ਪ੍ਰਚਲਿਤ ਅਪ੍ਰਚਲਿਤ ਕੋਈ ਤਾਅਲੀਮ, ਫ਼ਲਸਫ਼ਾ, ਮੱਤ ਜਾਂ ਕੋਈ ਇਤਿਹਾਸ ਮਿਥਿਹਾਸ ਅਜਿਹਾ ਨਹੀਂ ਹੈ ਜਿਸ 'ਤੇ ਸਿਰਦਾਰ ਕਪੂਰ ਸਿੰਘ ਦੀ ਤੀਖਣ ਤੇ ਡੂੰਘੀ ਨਜ਼ਰ ਪਈ ਨਾ ਹੋਵੇ।

ਉਹ ਜਾਣਦੇ ਸਨ ਕਿ ਜ਼ਮਾਨੇ ਦੀਆਂ ਅਨੇਕ ਕਿਸਮ ਦੀਆਂ ਬਿਮਾਰੀਆਂ ਅਤੇ ਕਮਜ਼ੋਰੀਆਂ ਨੂੰ ਦੂਰ ਕਰਨ ਲਈ, ਜ਼ਮਾਨੇ ਦੀ ਨਬਜ਼ ਪਹਿਚਾਣਨ ਵਾਲਿਆਂ ਨੇ ਕਈ ਪ੍ਰਕਾਰ ਦੇ ਨੁਸਖੇ ਤਜਵੀਜ਼ ਕੀਤੇ ਹਨ, ਪਰ ਉਨ੍ਹਾਂ ਦਾ ਪੱਕਾ ਯਕੀਨ ਸੀ ਕਿ ਇਨ੍ਹਾਂ ਵਿਚੋਂ ਕੋਈ ਵੀ ਨੁਸਖਾ ਐਨਾ ਕਾਰਗਰ ਜਾਂ ਅਸਰਦਾਇਕ ਨਹੀਂ ਜੋ ਬਿਮਾਰੀਆਂ ਦੇ ਇਸ ਹਜੂਮ ਦਾ ਮੁਕੰਮਲ ਇਲਾਜ ਕਰਨ ਉਪਰੰਤ ਜ਼ਮਾਨੇ ਨੂੰ ਕੋਈ ਠੀਕ, ਸਪਸ਼ਟ ਅਤੇ ਸਿਹਤਮੰਦ ਦਿਸ਼ਾ ਪ੍ਰਦਾਨ ਕਰ ਸਕੇ। ਇਸੇ ਕਾਰਨ ਉਨ੍ਹਾਂ ਨੇ ਗੁਰਬਾਣੀ ਅਤੇ ਸਿੱਖ ਇਤਿਹਾਸ ਦੀ ਗਹਿਰਾਈ ਵਿਚ ਉਤਰ ਕੇ ਉਹ ਖ਼ਿਆਲ, ਸੰਕਲਪ ਅਤੇ ਨੁਕਤਿਆਂ ਨੂੰ ਆਪਣੀਆਂ ਕਿਰਤਾਂ ਵਿਚ ਨੁਮਾਇਆ ਕੀਤਾ ਜੋ ਜ਼ਮਾਨੇ ਦੀਆਂ ਮਰਜ਼ਾਂ ਦੀ ਤਸ਼ਖ਼ੀਸ ਉਪਰੰਤ ਇਲਾਜ ਕਰਕੇ ਇਸ ਦੀ ਮੁੜ ਉਸਾਰੀ ਅਤੇ ਫਿਰ ਅਗਵਾਈ ਕਰਨ ਲਈ ਪੂਰਨ ਤੌਰ ਪਰ ਸਮਰੱਥ ਸਨ।

ਭਾਈ ਸਾਹਿਬ ਸਚਮੁੱਚ ਇਮਾਨਦਾਰਾਨਾ ਜੀਵਨ ਵਾਲੇ ਨੇਕ ਦਿਲ ਇਨਸਾਨ, ਸੱਚ ਦੇ ਅਲਮ-ਬਰਦਾਰ ਅਤੇ ਖ਼ੂਬਸੂਰਤ ਸ਼ਖ਼ਸੀਅਤ ਦੇ ਮਾਲਕ ਸਿਰਦਾਰ ਸਨ। ਗਿਆਨ ਦੇ ਖੇਤਰ ਵਿਚ ਬੁਲੰਦੀ 'ਤੇ ਪਹੁੰਚਣ ਪਿੱਛੇ ਉਨ੍ਹਾਂ ਦੀ ਸਖ਼ਤ ਘਾਲਣਾ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ, ਪਰ ਇਸ ਤੱਥ ਨੂੰ ਵੀ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ ਕਿ ਉਨ੍ਹਾਂ ਨੇ ਉਰਦੂ ਫ਼ਾਰਸੀ ਦੇ ਮਹਾਨ ਵਿਦਵਾਨ ਸ਼ਾਇਰ ਡਾ. ਸਰ ਮੁਹੰਮਦ ਇਕਬਾਲ ਸਾਹਿਬ, ਸੁਪ੍ਰਸਿੱਧ ਫ਼ਿਲਾਸਫ਼ਰ ਬਰਟਰਨਡ ਰਸਲ, ਇਕਨੌਮਿਕਸ ਦੇ ਚੋਟੀ ਦੇ ਵਿਦਵਾਨ ਡਾ. ਕੇਨਜ਼, ਭਾਸ਼ਾ ਅਤੇ ਭਾਸ਼ਾ ਵਿਗਿਆਨ ਦੇ ਮਾਹਿਰ ਡਾ. ਫਰਥ ਅਤੇ ਫ਼ਿਲਾਸਫ਼ੀ ਦੇ ਖੇਤਰ ਵਿਚ ਜਾਣੇ ਪਛਾਣੇ ਵਿਦਵਾਨ ਲਾਸਕੀ ਆਦਿ ਮਹਾਨ ਪੁਰਖਾਂ ਦੇ ਨੇੜੇ ਹੋ ਕੇ ਸੰਸਾਰ ਵਿਚ ਪ੍ਰਚਲਿਤ ਗਿਆਨ ਵਿਗਿਆਨ ਦੀਆਂ ਉੱਚ ਪੱਧਤੀਆਂ ਅਤੇ ਪ੍ਰਣਾਲੀਆਂ ਨੂੰ ਬਾਰੀਕੀ ਨਾਲ ਸਮਝਿਆ। ਕੈਂਬਰਿਜ ਯੂਨੀਵਰਸਿਟੀ ਲੰਡਨ ਵਿਚ ਫ਼ਿਲਾਸਫ਼ੀ ਅਤੇ ਭਾਸ਼ਾ ਦੇ ਮਾਹਿਰ ਅਤੇ ਨਾਮੀ ਵਿਦਵਾਨ ਵਿਟਗਨ ਸ਼ਟਾਇਨ ਆਦਿ ਕਈ ਵਿਦਵਾਨ ਸਿਰਦਾਰ ਕਪੂਰ ਸਿੰਘ ਦੀ ਦਿਮਾਗ਼ੀ ਪਕੜ ਅਤੇ ਬੌਧਿਕ ਪ੍ਰਤਿਭਾ ਦੇ ਬੇਹੱਦ ਕਾਇਲ ਸਨ।

ਸਿਰਦਾਰ ਕਪੂਰ ਸਿੰਘ ਅਮਰੀਕਾ, ਕੈਨੇਡਾ ਜਾਂ ਇੰਗਲੈਂਡ ਵਿਚ ਕਿਸੇ ਵੱਡੇ ਸੰਮੇਲਨ ਵਿਚ ਜਾਂ ਕਿਸੇ ਗੁਰਦੁਆਰਾ ਸਾਹਿਬ ਵਿਖੇ ਜੁੜੀ ਸੰਗਤ ਦੀ ਹਾਜ਼ਰੀ ਵਿਚ ਬੋਲ ਰਹੇ ਹੁੰਦੇ, ਐਡਵਾਂਸਡ ਲੈਵਲ ਇੰਸਟੀਚਿਊਟ ਸ਼ਿਮਲਾ ਜਾਂ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਿਚ ਕਿਸੇ ਵਿਸ਼ੇਸ਼ ਸੈਮੀਨਾਰ ਵਿਚ ਆਪਣੇ ਵਿਚਾਰ ਪ੍ਰਗਟ ਕਰ ਰਹੇ ਹੁੰਦੇ, ਅਨੰਦਪੁਰ ਸਾਹਿਬ ਹੋਲੇ ਮਹੱਲੇ ਤੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਕੋਈ ਵਿਖਿਆਨ ਦੇ ਰਹੇ ਹੁੰਦੇ, ਸ਼ਿਰੋਮਣੀ ਅਕਾਲੀ ਦਲ ਦੇ ਸੱਦੇ 'ਤੇ ਪਾਰਟੀ ਦਾ ਪੌਲਿਸੀ ਪ੍ਰੋਗਰਾਮ ਉਲੀਕਣ ਲਈ ਆਪਣੇ ਰਾਜਨੀਤਕ ਤਜਰਬੇ ਸਾਂਝੇ ਕਰ ਰਹੇ ਹੁੰਦੇ ਜਾਂ ਕਿਸੇ ਸੰਸਾਰ ਧਰਮ ਸੰਮੇਲਨ ਵਿਚ ਸਮੁੱਚੇ ਧਰਮਾਂ ਦਾ ਵਿਸ਼ਲੇਸ਼ਣ ਪ੍ਰਸਤੁਤ ਕਰ ਰਹੇ ਹੁੰਦੇ, ਅਤੇ ਜਾਂ ਫਿਰ ਸ਼ਿਮਲਾ, ਚੰਡੀਗੜ੍ਹ, ਦਿੱਲੀ, ਕਲਕੱਤੇ ਦੇ ਕਿਸੇ ਕੌਫੀ ਹਾਊਸ ਵਿਚ ਵਿਦਵਾਨ ਮਿੱਤਰਾਂ ਦੀ ਮਹਿਫ਼ਲ ਵਿਚ ਗੱਲਾਂ ਬਾਤਾਂ ਹੀ ਕਰ ਰਹੇ ਹੁੰਦੇ, ਹਰ ਥਾਂ 'ਤੇ ਕਿਸੇ ਕੱਚੇ ਖ਼ਿਆਲ, ਧਾਰਨਾ ਅਤੇ ਕੁਚੱਜੇ ਵਿਚਾਰਾਂ ਨੂੰ ਬੜੀ ਦ੍ਰਿੜ੍ਹਤਾ ਨਾਲ ਚੈਲੰਜ ਕਰਦੇ ਸਨ। ਵਿਪਰੀਤ ਖ਼ਿਆਲਾਂ, ਸੰਕਲਪਾਂ ਇਰਾਦਿਆਂ ਅਤੇ ਬਿਰਤੀਆਂ ਨੂੰ ਬੜੇ ਤਹੰਮਲ ਨਾਲ ਧੁਰ ਅੰਦਰੋਂ ਟੋਂਹਦੇ ਸਨ ਅਤੇ ਫਿਰ ਸਰੋਤਿਆਂ ਨੂੰ ਗਹਿਰ ਗੰਭੀਰ ਸਵਾਲਾਂ ਨਾਲ ਠੀਕ ਸ਼ੁੱਧ, ਸਪਸ਼ਟ ਅਤੇ ਦ੍ਰਿੜ੍ਹ ਜਵਾਬ ਅਤੇ ਵਾਜਬ ਹੱਲ ਲੱਭਣ ਲਈ ਉਕਸਾਉਂਦੇ ਸਨ। ਆਮ ਤੌਰ ਤੇ ਸਿੱਧੀ ਖਰੀ ਅਤੇ ਦੋਹਰਫ਼ੀ ਗੱਲਬਾਤ ਵਿਚ ਯਕੀਨ ਰੱਖਦੇ ਸਨ। ਖ਼ਿਆਲਾਂ ਦਾ ਧੁੰਦਲਾਪਨ, ਦਲੀਲਾਂ ਦੀ ਕਚਿਆਈ ਅਤੇ ਅਰਥਾਂ ਦੀ ਬੇਸਮਝੀ ਉਨ੍ਹਾਂ ਦੀਆਂ ਲਿਖਤਾਂ ਅਤੇ ਭਾਸ਼ਣਾਂ ਵਿਚੋਂ ਹਮੇਸ਼ਾ ਹੀ ਗ਼ਾਇਬ ਹੁੰਦੀ ਸੀ। ਗ਼ੈਰ ਜ਼ਿੰਮੇਦਾਰਾਨਾ ਨੀਮ ਤਰਕਸ਼ੀਲਤਾ ਉਨ੍ਹਾਂ ਦੇ ਸੁਭਾ ਦੇ ਨੇੜੇ ਤੇੜੇ ਵੀ ਨਹੀਂ ਸੀ। ਆਪਣੀ ਕੌਮ, ਧਰਮ ਅਤੇ ਫ਼ਲਸਫ਼ੇ ਪ੍ਰਤੀ ਜ਼ਿੰਮੇਦਾਰੀ ਅਤੇ ਵਫ਼ਾਦਾਰੀ ਦਾ ਅਹਿਸਾਸ ਇਤਨਾ ਪ੍ਰਬਲ ਸੀ ਕਿ ਕੈਂਬਰਿਜ ਵਿਚ ਉੱਚ ਵਿਦਿਆ ਗ੍ਰਹਿਣ ਕਰਨ ਉਪਰੰਤ ਯੂਨੀਵਰਸਿਟੀ ਵਿਚ ਅਧਿਆਪਕ ਵਜੋਂ ਮਿਲੀ ਸਨਮਾਨਯੋਗ ਅਤੇ ਗੌਰਵਮਈ ਉਪਾਧੀ ਦੀ ਪੇਸ਼ਕਸ਼ ਨੂੰ ਨਾਮਨਜ਼ੂਰ ਕਰਕੇ, ਆਪਣੇ ਦੇਸ਼ ਪੰਜਾਬ ਵਿਚ ਆ ਕੇ ਆਪਣੇ ਲੋਕਾਂ ਦੀ ਸੇਵਾ ਅਤੇ ਆਪਣੀ ਪਿਤਰੀ ਭੂਮੀ ਭਾਵ ਸਿੱਖ ਹੋਮਲੈਂਡ ਦੀ ਸਿਹਤ ਜ਼ਾਫ਼ਤਾ ਆਬੋ ਹਵਾ ਵਿਚ ਵਿਚਰਨ ਅਤੇ ਜੀਵਨ ਬਸਰ ਕਰਨ ਨੂੰ ਤਰਜੀਹ ਦਿੱਤੀ। ਉਨ੍ਹਾਂ ਦੀ ਬੌਧਿਕ ਪ੍ਰਤਿਭਾ ਦਾ ਚਮਤਕਾਰ ਇਤਨਾ ਪ੍ਰਬਲ ਸੀ ਕਿ ਬਰਤਾਨੀਆ ਸਰਕਾਰ ਨੇ ਉਨ੍ਹਾਂ ਨੂੰ ਹਿੰਦੁਸਤਾਨ ਵਿਚ ਆਈ. ਸੀ. ਐੱਸ. ਦੀ ਉੱਚ ਪਦਵੀ ਲਈ ਚੁਣ ਲਿਆ। ਵੱਖ ਵੱਖ ਥਾਵਾਂ 'ਤੇ ਇਸ ਵੱਡੇ ਅਹੁਦੇ 'ਤੇ ਰਹਿੰਦਿਆਂ ਉਨ੍ਹਾਂ ਨੇ ਅਫ਼ਸਰੀ ਗ਼ਰੂਰ ਨੂੰ ਕਦੇ ਵੀ ਆਪਣੇ ਦਿਲੋ ਦਿਮਾਗ਼ ਦੇ ਨੇੜੇ ਨਾ ਫਟਕਣ ਦਿੱਤਾ, ਲੇਕਿਨ ਖੁਦਦਾਰੀ ਨੂੰ, ਗੁਰੂ ਦੀ ਬਖਸ਼ਿਸ਼ ਜਾਣਕੇ, ਕਦੀ ਕਿਸੇ ਕੀਮਤ 'ਤੇ ਨਾ ਤਿਆਗਿਆ। ਉਹ ਆਪਣੀ ਅਸਲ ਜ਼ਿੰਮੇਦਾਰੀ ਤੋਂ ਕਦੀ ਅਵੇਸਲੇ ਨਾ ਹੋਏ। ਹਿੰਦੁਸਤਾਨ ਦੀ 1947 ਵਿਚ ਹੋਈ ਵੰਡ ਉਪਰੰਤ ਹਿੰਦ ਸਰਕਾਰ ਦੇ ਸਿੱਖਾਂ ਪ੍ਰਤੀ ਅਨਿਆਂਕਾਰੀ, ਪੱਖਪਾਤੀ ਅਤੇ ਜ਼ਾਲਮਾਨਾ ਰਵੱਈਏ ਨੂੰ ਦੇਖਿਆ ਤਾਂ ਉਨ੍ਹਾਂ ਦੀ ਰੂਹ ਤੜਪ ਉੱਠੀ ਸੀ। ਸਰਕਾਰ ਦੇ ਧਰਮ ਨਿਰਪੱਖਤਾ ਦੇ ਨਕਾਬ ਹੇਠ ਛੁਪੇ ਅਸਲ ਦਰਿੰਦਾ ਚਿਹਰੇ ਦੀ ਇਕ ਝਲਕ ਸ਼ਰੇਆਮ ਨਸ਼ਰ ਕਰਨ ਦੇ 'ਜੁਰਮ' ਕਰਕੇ ਉਨ੍ਹਾਂ ਨੂੰ ਆਨੇ ਬਹਾਨੇ ਆਈ. ਸੀ. ਐੱਸ. ਦੀ ਪ੍ਰਤਿਸ਼ਠਤ ਪਦਵੀ

ਤੋਂ ਅਲਹਿਦਾ ਕਰ ਦਿੱਤਾ ਗਿਆ। ਆਪਣੀ ਸਵੈਜੀਵਨੀ ਸ਼ੈਲੀ ਵਿਚ ਲਿਖੀ ਪੁਸਤਕ ਸਾਚੀ ਸਾਖੀ ਵਿਚ ਉਨ੍ਹਾਂ ਖ਼ੁਦ ਲਿਖਿਆ ਕਿ ਉਹ ਕਿਉਂਕਿ ਕਪੂਰ ਸਿੰਘ ਸਨ, ਕਪੂਰ ਚੰਦ ਨਹੀਂ, ਇਸ ਕਰਕੇ ਉਨ੍ਹਾਂ ਨੂੰ ਹਿੰਦੁਸਤਾਨ ਦੀ ਉਚਨਿਆਲਿਆ ਵੱਲੋਂ ਵੀ ਨਿਆਂ ਦੇਣ ਤੋਂ ਟਾਲਮਟੋਲ ਕਰ ਦਿੱਤਾ ਗਿਆ ਅਤੇ ਅਖ਼ੀਰ ਉਨ੍ਹਾਂ ਨੂੰ ਆਪਣੀ ਰੋਟੀ ਰੋਜ਼ੀ ਦੇ ਯਕਾਯਕ ਆਸਰੇ ਇਸ ਨੌਕਰੀ ਤੋਂ ਹੱਥ ਧੋਣੇ ਪਏ। ਇਹ ਮਹਾਨ ਪੁਸਤਕ ਸਾਚੀ ਸਾਖੀ ਵਿਚ ਲਿਖੀ ਸਿਰਦਾਰ ਸਾਹਿਬ ਦੀ ਜੀਵਨ ਕਹਾਣੀ, ਕੇਵਲ ਸਿਰਦਾਰ ਕਪੂਰ ਸਿੰਘ ਦੀ ਨਾ ਹੋ ਕੇ, ਆਜ਼ਾਦ ਭਾਰਤ ਵਿਚ ਇਕ ਸਿਖ ਅਫਸਰ ਦੀ ਹੋਣੀ ਨੁਮਾ ਕਹਾਣੀ ਦਾ ਦਰਜਾ ਅਖ਼ਤਿਆਰ ਕਰ ਗਈ ਹੈ। ਇਹ ਸਾਚੀ ਸਾਖੀ ਉਹੀ ਪੁਸਤਕ ਹੈ ਜਿਸ ਬਾਬਤ ਸੂਫ਼ੀ ਮਤ ਦੇ ਵੱਡੇ ਵਿਦਵਾਨ ਡਾ. ਹੀਰਾ ਲਾਲ ਚੋਪੜਾ ਨੇ ਰਿਵਿਊ ਕਰਦਿਆਂ ਬਹੁਤ ਅੱਛੀ ਰਾਇ ਪ੍ਰਗਟ ਕੀਤੀ। ਪੰਜਾਬੀ ਦੇ ਨਾਮਵਰ ਵਿਦਵਾਨ ਆਲੋਚਕ ਡਾ. ਅਤਰ ਸਿੰਘ ਨੇ ਰੀਵਿਊ ਵਿਚ ਹੀ ਕਮਾਲ ਦੀ ਰਾਇ ਪ੍ਰਗਟ ਕੀਤੀ, ਡਾ. ਗੰਡਾ ਸਿੰਘ ਮਹਾਨ ਇਤਿਹਾਸ ਅਚਾਰੀਆ ਨੇ ਤਾਂ ਇਸ ਪੁਸਤਕ ਦੀ ਭੂਮਿਕਾ ਵਿਚ ਇਸ ਪੁਸਤਕ ਦੀ ਰੱਜ ਕੇ ਤਾਰੀਫ਼ ਕੀਤੀ ਹੈ। ਕਿਸੇ ਵੀ ਨਾਮੀ ਵਿਦਵਾਨ ਨੇ ਕਦੀ ਵੀ ਇਸ ਪੁਸਤਕ ਦੀ ਇਤਿਹਾਸਕਤਾ ਅਤੇ ਇਤਿਹਾਸਕ ਅਹਿਮੀਅਤ ਬਾਬਤ ਪ੍ਰਸ਼ਨ ਚਿੰਨ ਖੜ੍ਹੇ ਨਹੀਂ ਕੀਤੇ, ਸਗੋਂ ਸਭਨਾ ਨੇ ਸਾਚੀ ਸਾਖੀ ਨੂੰ ਬੇਹੱਦ ਮਹੱਤਵਪੂਰਨ ਇਤਿਹਾਸਕ ਦਸਤਾਵੇਜ਼ ਦੇ ਤੌਰ ਪਰ ਪ੍ਰਵਾਨ ਕੀਤਾ ਹੈ। ਇਹ ਉਹੀ ਪੁਸਤਕ ਹੈ ਜਿਸ ਨੂੰ ਸਿਖ ਅਵਾਮ ਨੇ ਪੜ੍ਹਕੇ ਮਹਿਸੂਸ ਕੀਤਾ ਕਿ ਆਜ਼ਾਦ ਭਾਰਤ ਵਿਚ ਸਿਖ ਜਿਸ ਕੁੜਿੱਕੀ ਵਿਚ ਫਸੇ ਮਹਿਸੂਸ ਕਰ ਰਹੇ ਹਨ, ਉਸ ਕੁੜਿੱਕੀ ਦਾ ਅਹਿਸਾਸ ਅਤੇ ਉਸਤੋਂ ਮੁਕਤੀ ਦਾ ਰਾਹ ਇਸ ਪੁਸਤਕ ਵਿਚ ਨਿਹਿਤ ਹੈ। ਇਹ ਉਹੀ ਪੁਸਤਕ ਹੈ ਜਿਸ ਨੂੰ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂ ਵਾਲੇ ਛਪਵਾ ਕੇ ਸਿੱਖਾਂ ਨੂੰ ਘਰ ਘਰ ਮੁਹੱਈਆ ਕਰਵਾਉਣ ਦਾ ਪੱਕਾ ਇਰਾਦਾ ਕਰ ਚੁੱਕੇ ਸਨ। ਇਸ ਪੁਸਤਕ ਦੀ ਇਸ ਖ਼ਾਸ ਤਰਜ ਨੂੰ ਭਾਂਪ ਕੇ ਸਰਕਾਰ ਹਿੰਦ ਨੇ ਇਸ ਉੱਤੇ ਅਣਐਲਾਨੀ ਪਾਬੰਦੀ ਲਗਾ ਦਿੱਤੀ ਸੀ ਤਾਂ ਜੋ ਕੋਈ ਸਿੱਖ ਇਸ ਨੂੰ ਪੜ੍ਹ ਕੇ ਆਪਣੀ ਹੋਣੀ ਤੋਂ ਵਾਕਫ਼ ਨਾ ਹੋ ਸਕੇ। ਬੜੇ ਦੁੱਖ ਦੀ ਗੱਲ ਹੈ ਕਿ ਇਹ ਉਹੀ ਸਾਚੀ ਸਾਖੀ ਹੈ ਜਿਸ ਨੂੰ ਲੋਕਤੰਤਰੀ ਢੰਗਾਂ ਨਾਲ ਚੁਣੀ ਗਈ ਭਾਰਤੀ ਪੰਜਾਬ ਦੇ ਸਿੱਖਾਂ ਦੀ ਨੁਮਾਇਦਾ ਜਥੇਬੰਦੀ ਹੁਣ ਵਾਲੀ ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਜੋ ਦੁਨੀਆ ਭਰ ਦੇ ਤਮਾਮ ਸਿੱਖਾਂ ਦੀ ਨੁਮਾਇੰਦਾ ਹੋਣ ਦਾ ਦਾਅਵਾ ਕਰਦੀ ਹੈ, ਨੇ ਗੁਰਦੁਆਰਿਆਂ ਦੀ ਗੋਲਕ ਦੇ ਪੈਸਿਆਂ ਨਾਲ ਛਪਵਾ ਕੇ ਪਰ ਜਿਲਦ ਬਨਾਉਣ, ਰਿਲੀਜ਼ ਕਰਨ ਤੇ ਵੇਚਣ 'ਤੇ ਸਖ਼ਤ ਰੋਕ ਲਗਾ ਦਿੱਤੀ ਹੈ, ਕਿਉਂਕਿ ਇਸ ਵਿਚ ਸ਼ਿਰੋਮਣੀ ਕਮੇਟੀ ਦੀ ਕਿਸੇ ਮੈਂਬਰ ਲੜਕੀ ਦੇ ਨਾਨੇ ਦੇ ਸਿੱਖ ਰਾਜਨੀਤਕ ਕਿਰਦਾਰ ਦਾ ਵਿਸ਼ਲੇਸ਼ਣ ਕਰਦਿਆਂ ਕੁਝ ਢੁਕਵੀਆਂ ਟਿੱਪਣੀਆਂ ਕੀਤੀਆਂ ਹੋਈਆਂ ਹਨ।

ਸਿਰਦਾਰ ਕਪੂਰ ਸਿੰਘ ਜਦ ਕਦੀ ਆਪਣੇ ਵਿਚਾਰ ਠਰੰਮੇ ਸਿਦਕ ਦਿਲੀ ਅਤੇ ਗੰਭੀਰਤਾ ਨਾਲ ਪੇਸ਼ ਕਰ ਰਹੇ ਹੁੰਦੇ ਤਾਂ ਕਦੀ ਕਿਸੇ ਵਿਅਕਤੀ ਦੀ ਹਿੰਮਤ ਨਹੀਂ ਸੀ ਪੈਂਦੀ ਕਿ ਉਨ੍ਹਾਂ ਦੀ ਗੱਲ ਵਿਚ ਕਿਸੇ ਤਰ੍ਹਾਂ ਦੀ ਰੁਕਾਵਟ ਪੈਦਾ ਕਰੇ। ਆਪਣੀ ਗੱਲ ਨੂੰ ਤਸ਼ਬੀਹਾਂ ਦੇ ਦੇ ਕੇ ਇਤਨੇ ਸੌਖੇ ਢੰਗ ਨਾਲ ਸਮਝਾਉਂਦੇ ਸਨ ਕਿ ਕਿਸੇ ਕਿਸਮ ਦੇ ਭਰਮ ਭੁਲੇਖੇ ਦੀ ਮੂਲੋਂ

ਹੀ ਕੋਈ ਗੁੰਜਾਇਸ਼ ਨਹੀਂ ਸੀ ਰਹਿੰਦੀ। ਉਨ੍ਹਾਂ ਜੀਵਨ ਭਰ ਆਪਣੇ ਵਿਚਾਰਾਂ 'ਤੇ ਦ੍ਰਿੜਤਾ ਨਾਲ ਪਹਿਰਾ ਦਿੱਤਾ। ਜੀਵਨ ਦੇ ਅਤਿ ਭੀਹਾਵਲੇ ਦੌਰ ਵਿਚ ਵੀ ਉਨ੍ਹਾਂ ਇਕ ਪਲ ਲਈ ਵੀ ਆਪਣਾ ਸਿਰੜ ਅਤੇ ਸਿਦਕ ਨਾ ਛੱਡਿਆ। ਗੁਰਮਤ ਨਾਲ ਅਟੱਲ ਸਾਂਝ, ਸੁਭਾ ਦੀ ਚੜ੍ਹਦੀ ਕਲਾ ਅਤੇ ਖਾਲਸਾ ਪੰਥ ਪ੍ਰਤੀ ਸੁਹਿਰਦਤਾ ਤਾਂ ਉਨ੍ਹਾਂ ਦੇ ਵਿਅਕਤਿਤਵ ਦੀ ਖ਼ਾਸ ਪਛਾਣ ਬਣੀ ਰਹੀ।

ਸਿੱਖਾਂ ਦੇ ਸੁਭਾ ਦੀ ਵਚਿਤਰਤਾ ਨੂੰ ਦਰਸਾਉਂਦੀਆਂ ਅਨੇਕ ਘਟਨਾਵਾਂ ਪ੍ਰਚਲਿਤ ਹਨ। ਇਕ ਮੁਸਲਮਾਨ ਇਤਿਹਾਸਕਾਰ ਅਹਿਮਦ ਸ਼ਾਹ ਬਟਾਲਵੀ ਆਪਣੀ ਪੁਸਤਕ ਤਾਰੀਖ਼ੇ ਪੰਜਾਬ ਵਿਚ ਇਕ ਬੜਾ ਹੀ ਦਿਲਚਸਪ ਵਾਕਿਆ ਲਿਖਦਾ ਹੈ ਕਿ ਅਬਦਾਲੀ ਦੇ ਸਮੇਂ ਸਿੰਘਾਂ ਨੇ ਕਿਤੇ ਜੰਗਲ ਵਿਚ ਮੁਕਾਮ ਕੀਤਾ ਹੋਇਆ ਸੀ। ਰਾਤ ਸਮੇਂ ਸਿੰਘ ਤੰਬੂਆਂ ਵਿਚ ਵਿਸ਼ਰਾਮ ਕਰ ਰਹੇ ਸਨ ਕਿ ਅਚਾਨਕ ਗੋਲੀ ਚੱਲਣ ਦੀ ਅਵਾਜ਼ ਸੁਣਾਈ ਦਿੱਤੀ। ਸਿੰਘ ਤੰਬੂਆਂ 'ਚੋਂ ਬਾਹਰ ਆ ਗਏ ਤਾਂ ਕੀ ਦੇਖਿਆ ਕਿ ਇਕ ਹਕੀਕਤ ਸਿੰਘ ਨਾਂ ਦਾ ਸਿੰਘ ਅਸਮਾਨ ਵੱਲ ਬੰਦੂਕ ਤਾਣੀ ਖੜਾ ਸੀ। ਉਸਨੂੰ ਗੋਲੀ ਚਲਾਉਣ ਦਾ ਕਾਰਨ ਪੁੱਛਿਆ ਤਾਂ ਉਸ ਦਸਿਆ ਕਿ ਜਦੋਂ ਉਹ ਆਰਾਮ ਕਰ ਰਿਹਾ ਸੀ ਤਾਂ ਅਚਾਨਕ ਬੱਦਲਾਂ ਦੇ ਗਰਜਣ ਦੀ ਅਵਾਜ਼ ਕੰਨ 'ਚ ਪਈ। ਬਾਹਰ ਆ ਕੇ ਝੱਟ ਉਸ ਨੇ ਅਸਮਾਨ ਵੱਲ ਗੋਲੀ ਦਾਗ ਦਿੱਤੀ। ਹਕੀਕਤ ਸਿੰਘ ਨੇ ਆਖਿਆ ਕਿ ਸਿੰਘ ਦਾ ਫ਼ਰਜ਼ ਹੈ ਕਿ ਹਰ ਵੰਗਾਰ ਦਾ ਜਵਾਬ ਦੇਵੇ, ਉਸ ਨੂੰ ਜਾਪਦਾ ਸੀ ਕਿ ਬੱਦਲ ਗਰਜ ਕੇ ਉਸ ਨੂੰ ਵੰਗਾਰ ਰਹੇ ਹਨ।



ਦੁਨੀਆ ਭਰ ਵਿਚ ਮਸ਼ਹੂਰ ਅਤੇ ਸਿਰਮੌਰ ਪੱਤਰਕਾਰ ਲੇਖਕ ਸਰਦਾਰ ਖ਼ੁਸ਼ਵੰਤ ਸਿੰਘ ਨੇ ਲਿਖਿਆ ਹੈ: Anthing anyone else can do the Sikh can do better. ਭਾਵ ਇਕ ਸਿਖ ਦੀ ਕਾਰਜ ਕੁਸ਼ਲਤਾ ਦੁਨੀਆ ਦੇ ਕਿਸੇ ਵੀ ਹੋਰ ਸ਼ਖ਼ਸ ਤੋਂ ਵਧੇਰੇ ਤੇ ਵਧੀਆ ਹੈ। ਇਸੇ ਤਰ੍ਹਾਂ ਸਿਰਦਾਰ ਕਪੂਰ ਸਿੰਘ ਜੀ ਨੇ ਸਿੱਖਾਂ ਬਾਬਤ ਲਿਖੇ ਇਕ ਲੇਖ ਵਿਚ ਲਿਖਿਆ ਹੈ: Wherever life can exist or sustain, Sikhs and potatoes are bound to reach there sooner or later. ਭਾਵ ਜਿੱਥੇ ਕਿਤੇ ਵੀ ਜੀਵਨ ਸੰਭਵ ਹੈ, ਸਿੱਖ ਅਤੇ ਆਲੂ ਅੱਜ ਕਿ ਕੱਲ ਉਥੇ ਪਹੁੰਚੇ ਹੀ ਲਉ।

ਇਨ੍ਹਾਂ ਗੱਲਾਂ ਦਾ ਕੇਂਦਰੀ ਭਾਵ ਹੈ ਕਿ ਹਰ ਆਫ਼ਤ ਦਾ ਡਟ ਕੇ ਮੁਕਾਬਲਾ ਕਰਨਾ ਸਿੱਖਾਂ ਦੇ ਸੁਭਾ ਦਾ ਬੁਨਿਆਦੀ ਲੱਛਣ ਹੈ। ਕਿਸੇ ਵੀ ਆਫ਼ਤ ਨਾਲ ਨਜਿੱਠਣ ਲਈ ਹਿੰਦੁਸਤਾਨ ਵਿਚ ਸਿਖ ਮਤ ਤੋਂ ਪਹਿਲਾਂ ਦੋ ਹੀ ਤਰੀਕੇ ਪ੍ਰਚਲਿਤ ਸਨ। ਇਕ ਤਾਂ ਸੀ ਕਿ ਪਾਪੀ ਕੇ ਮਾਰਨੇ ਕੋ ਪਾਪ ਮਹਾਂਬਲੀ ਹੈ। ਦੂਸਰਾ ਜੋ ਮਹਾਨ ਭਾਗਵਤ ਗੀਤਾ ਵਿਚ ਦਰਸਾਇਆ ਗਿਆ ਹੈ: 'ਯਦਾ ਯਦਾ ਧਰਮੱਸਯ ਗਿਲਾਨਿਰ ਭਵਤੀ...' ਭਾਵ ਜਦੋਂ ਬੁਰਾਈ ਪੈਦਾ ਹੁੰਦੀ ਹੈ ਤਾਂ ਉਸ ਦਾ ਨਾਸ ਕਰਨ ਲਈ ਭਗਵਾਨ ਅਵਤਾਰ ਧਾਰਦਾ ਹੈ। ਦੋਹਾਂ ਹਾਲਤਾਂ ਵਿਚ ਇਕ ਹੀ ਉਪਦੇਸ਼ ਨਿਹਿਤ ਜਾਪਦਾ ਹੈ ਕਿ 'ਜੋ ਕਰਨਗੇ ਸੋ ਭਰਨਗੇ ਤੁਮ ਕਿਉਂ ਭਏ ਉਦਾਸ'।

ਬਾਬਰ ਦੇ ਹਮਲੇ ਦੀ ਭਿਆਨਕਤਾ ਨੂੰ ਭਾਂਪ ਕੇ ਜਦੋਂ ਭਾਰਤੀ ਹਿੰਦੂ ਪਰਜਾ ਨੇ ਕਿਸੇ

ਬਚਾ ਜਾਂ ਉਪਾ ਲਈ ਪੀਰਾਂ ਪੁਜਾਰੀਆਂ ਕੋਲ ਪਹੁੰਚ ਕੀਤੀ ਤਾਂ ਉਨ੍ਹਾਂ ਬੇਚਾਰੇ ਤੇ ਬੇਸਹਾਰੇ ਲੋਕਾਂ ਨੂੰ ਪਖੰਡ ਤੇ ਦੰਭ ਨਾਲ ਭਰੇ ਹੋਏ ਲਾਰੇ ਲਗਾ ਕੇ ਸ਼ਾਂਤ ਕਰ ਦਿੱਤਾ ਗਿਆ ਕਿ ਉਹ ਪੁਜਾਰੀ ਅੱਸੇ ਮਹਾਂਮੰਤਰਾਂ ਦੇ ਉਚਾਰਨ ਕਰਨਗੇ ਜਿਨ੍ਹਾਂ ਨਾਲ ਮੁਗਲਾਂ ਨੂੰ ਅੱਖਾਂ ਤੋਂ ਦਿਸਣਾ ਹੀ ਬੰਦ ਹੋ ਜਾਵੇਗਾ। ਬਾਬਰ ਦੇ ਹਮਲੇ ਦੇ ਚਸ਼ਮਦੀਦ ਗਵਾਹ ਗੁਰੂ ਨਾਨਕ ਜੀ ਲਿਖਦੇ ਹਨ: 'ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ।'

ਕਿਉਂਕਿ ਗੁਰੂ ਨਾਨਕ ਦੇ ਮੱਤ ਅਨੁਸਾਰ ਪਰਮਾਤਮਾ ਮਨੁੱਖ ਤੋਂ ਬਾਹਰ ਕੋਈ ਅੱਡਰੀ ਹਸਤੀ ਨਹੀਂ, ਸਗੋਂ ਮਨੁੱਖ ਦੀ ਹਸਤੀ ਪਰਮਾਤਮਾ ਦਾ ਹੀ ਇਕ ਹਿੱਸਾ ਹੈ, ਜਾਂ ਫਿਰ ਮਨੁੱਖੀ ਆਤਮਾ ਪਰਮਾਤਮਾ ਦਾ ਹੀ ਅੰਸ਼ ਹੈ। ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥ ਭਾਵ ਹੇ ਵਾਹਿਗੁਰੂ ਜੀ, ਤੇਰੀ ਪਰਮ ਹਸਤੀ ਦੇ ਸਾਰੇ ਹੀ ਬਰਾਬਰ ਹਿੱਸੇਦਾਰ ਹਨ, ਇਸ ਕਰਕੇ ਤੂੰ ਕਿਸੇ ਨੂੰ ਆਪਣੇ ਤੋਂ ਵੱਖਰਾ ਜਾਂ ਪਰਾਇਆ ਨਹੀਂ ਜਾਪਦਾ। ਕੇਂਦਰੀ ਭਾਵ ਇਹ ਹੈ ਕਿ ਕਾਇਨਾਤ ਵਿਚ ਜੋ ਵੀ ਦਿਖ ਅਤੇ ਅਦਿਖ ਹੈ ਸਭ ਪਰਮਾਤਮਾ ਦਾ ਹੀ ਰੂਪ ਹੈ। ਇਸ ਤਰ੍ਹਾਂ ਸਭੇ ਮਨੁੱਖ ਪਰਮਾਤਮਾ ਦਾ ਹੀ ਰੂਪ ਜਾਂ ਹਸਤੀ ਕਹੇ ਜਾ ਸਕਦੇ ਹਨ। ਬਾਬਰ ਬਾਣੀ ਵਿਚ ਗੁਰੂ ਨਾਨਕ ਸਾਹਿਬ ਜਦੋਂ ਪਰਮਾਤਮਾ ਨੂੰ ਸਵਾਲ ਨੁਮਾ ਨਹੋਰਾ ਮਾਰਦੇ ਹਨ ਕਿ 'ਏਤੀ ਮਾਰ ਪਈ ਕਰਲਾਣੈ ਤੈਂ ਕੀ ਦਰਦੁ ਨ ਆਇਆ।' ਅਤੇ ਫ਼ੁਰਮਾਉਂਦੇ ਹਨ ਕਿ 'ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ' ਅਤੇ ਜੇ 'ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ।' ਇਨ੍ਹਾਂ ਪੰਕਤੀਆਂ ਵਿਚ ਆਏ ਸ਼ਬਦ 'ਦਰਦ', 'ਰੋਸੁ' ਅਤੇ 'ਪੁਰਸਾਈ' ਦਰਸਾਉਂਦੇ ਹਨ ਕਿ ਗੁਰੂ ਨਾਨਕ ਸਾਹਿਬ ਧਰਤੀ ਤੇ ਵਾਪਰਨ ਵਾਲੇ ਹਰ ਵਰਤਾਰੇ ਨਾਲ ਮਨੁੱਖੀ ਸਰੋਕਾਰਾਂ ਨੂੰ ਜੋੜ ਰਹੇ ਹਨ ਅਤੇ ਮਨੁਖੀ ਆਤਮਾ ਨੂੰ ਝੰਜੋੜ ਰਹੇ ਹਨ ਕਿ ਜਦੋਂ ਇਤਨਾ ਜ਼ੁਲਮ ਹੋ ਰਿਹਾ ਹੋਵੇ ਤਾਂ ਮਨੁੱਖ ਦਾ ਹੱਥ ਤੇ ਹੱਥ ਧਰ ਕੇ ਬੈਠੇ ਰਹਿਣਾ ਕਿਸੇ ਭਾਂਤ ਵੀ ਸਹਿਣ ਨਹੀਂ ਕੀਤਾ ਜਾ ਸਕਦਾ। ਕਿਸੇ ਬਿਪਤਾ, ਆਫਤ ਜਾਂ ਚੈਲੰਜ ਦਾ ਜਵਾਬ ਮਨੁਖ ਨੇ ਹਰ ਹਾਲਤ ਵਿਚ ਦੇਣਾ ਹੈ। ਬਾਬਰ ਬਾਣੀ ਵਿਚ ਟੇਢੇ ਅੰਦਾਜ਼ ਵਿਚ ਗੁਰੂ ਨਾਨਕ ਸਾਹਿਬ ਮਨੁਖ ਨੂੰ ਜ਼ੁਲਮ ਦੇ ਖ਼ਿਲਾਫ਼ ਲਾਮਬੰਦ ਹੋਣ ਦਾ ਸੰਦੇਸ਼ ਦੇ ਰਹੇ ਹਨ।

ਗੁਰੂ ਨਾਨਕ ਦੇ ਇਸੇ ਸੁਨੇਹੇ ਦਾ ਅਸਰ ਸੀ ਜੋ ਹਜ਼ਾਰਾਂ ਸਦੀਆਂ ਤੋਂ ਗ਼ੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜੀ ਹੋਈ ਹਿੰਦੂ ਜਨਤਾ ਨੇ ਆਜ਼ਾਦੀ ਦਾ ਮੂੰਹ ਦੇਖਿਆ, ਨਹੀਂ ਤਾਂ ਕਿਸੇ ਅਵਤਾਰ ਦੀ ਇੰਤਜ਼ਾਰ ਵਿਚ ਜਾਂ ਪਾਪੀ ਕੋ ਮਾਰਨੇ ਕੋ ਪਾਪ ਮਹਾਂ ਬਲੀ ਹੋਣ ਦੀ ਉਡੀਕ ਵਿਚ 'ਤੁਮ ਕਿਉਂ ਭਏ ਉਦਾਸ' ਦੇ ਕੁੰਭ ਕਰਨੀ ਨੀਦ ਨੁਮਾ ਆਲਮ ਵਿਚ ਹੋਰ ਪਤਾ ਨਹੀਂ ਕਿਤਨੀਆ ਕੁ ਸਹੰਸਰ ਬਦੀਆਂ ਬੀਤ ਜਾਣੀਆਂ ਸਨ। ਇਸ ਸੰਦਰਭ ਵਿਚ ਡਾ. ਇਕਬਾਲ ਸਾਹਿਬ ਦੀ ਕਾਵਿ ਟੂਕ ਦੀ ਸਚਾਈ ਸਪਸ਼ਟ ਹੁੰਦੀ ਹੈ ਜੋ ਲਿਖਦੇ ਹਨ, 'ਹਿੰਦ ਕੋ ਇਕ ਮਰਦੇ ਕਾਮਲ (ਗੁਰੂ ਨਾਨਕ) ਨੇ ਜਗਾਇਆ ਖ਼ਾਬ ਸੇ।'

ਐਨਤੋਨ ਪਾਬਲੋ ਵਿਚ ਚੈਕੋਵ ਦੀ ਪ੍ਰਸਿੱਧ ਕਹਾਣੀ ਵਾਰਡ ਨੰਬਰ ਛੇ ਵਿਚ ਨਾਇਕ ਆਖਦਾ ਹੈ, 'ਮੈਂ ਦੁੱਖ ਦਾ ਮੁਕਾਬਲਾ ਹੰਝੂਆਂ ਨਾਲ ਕਰਦਾ ਹਾਂ, ਕਮੀਨਗੀ ਪ੍ਰਤਿ ਮੇਰੇ

ਮਨ ਵਿਚ ਸਖ਼ਤ ਨਫ਼ਰਤ ਹੈ ਅਤੇ ਹਿੰਸਾ ਦੇਖ ਕੇ ਮੈਨੂੰ ਮਣਾਂ ਮੂੰਹੀਂ ਗੁੱਸਾ ਚੜ੍ਹਦਾ ਹੈ...ਜ਼ਿੰਦਗੀ ਬਾਬਤ ਮੇਰਾ ਇਹੀ ਖ਼ਿਆਲ ਹੈ। ਜੋ ਮੁਸੀਬਤ ਨੂੰ ਬੈਠੇ ਕੋਸਦੇ ਰਹਿੰਦੇ ਹਨ ਉਹ ਦਰਅਸਲ ਜੀਵਨ ਨੂੰ ਹੀ ਕੋਸਦੇ ਰਹਿੰਦੇ ਹਨ।'

ਗੁਰੂ ਨਾਨਕ ਦਾ ਮਤ ਮੁਸੀਬਤ ਨੂੰ ਬੈਠ ਕੇ ਕੋਸਣ ਦਾ ਨਹੀਂ ਸਗੋਂ ਇਹ ਤਾਂ ਬਿਪਤਾ ਨਾਲ ਖਿੜੇ ਮੱਥੇ ਦੋ ਹੱਥ ਕਰਨ ਦਾ ਰਾਹ ਹੈ। ਸਿੱਖ ਕੌਮ ਨੇ ਜਨਮ ਸਮੇਂ ਤੋਂ ਦੁਸ਼ਵਾਰੀਆਂ ਹੱਸ ਕੇ ਸਹੀਆਂ ਹਨ, ਮੁਸੀਬਤਾਂ ਝੱਲੀਆਂ ਹਨ ਅਤੇ ਦੁਸ਼ਮਣਾਂ ਦੇ ਮੂੰਹ ਮੋੜੇ ਹਨ, ਦੰਦ ਖੱਟੇ ਕੀਤੇ ਹਨ। ਸਿੱਖਾਂ ਨੇ ਸਮਾਂ ਪੈਣ 'ਤੇ ਮੈਦਾਨੇ ਜੰਗ ਅੰਦਰ ਵੈਰੀਆਂ ਦੇ ਜਿਸਮਾਂ ਵਿਚੋਂ 'ਵਾਂਗ ਨਿੰਬੂਆਂ ਲਹੂ ਨਿਚੋੜ ਸੁਟੇ'। ਜ਼ੁਲਮ ਸਹਿਣ ਦੇ ਮਾਮਲੇ ਵਿਚ ਨਿਰਸੰਕੋਚ ਕਿਹਾ ਜਾ ਸਕਦਾ ਹੈ ਕਿ ਕਿਹੜਾ ਐਸਾ ਜ਼ੁਲਮ ਹੈ ਜੋ ਖ਼ਾਲਸੇ ਨੇ ਨਹੀਂ ਸਹਿਆ ਅਤੇ ਦੂਜੇ ਪਾਸੇ ਸੂਰਬੀਰਤਾ ਬਹਾਦਰੀ ਦਾ ਕਿਹੜਾ ਐਸਾ ਕਾਰਨਾਮਾ ਹੈ ਜੋ ਖ਼ਾਲਸੇ ਨੇ ਨਹੀਂ ਕਰ ਦਿਖਾਇਆ।

ਪਾਠਕ ਹੈਰਾਨ ਹੁੰਦੇ ਹੋਣਗੇ, ਪਈ ਇਹ ਕਿਹੜਾ ਵਿਸ਼ਾ ਸ਼ੁਰੂ ਕਰ ਲਿਆ ਗਿਆ ਹੈ। ਦਰਅਸਲ ਇੱਕੀਵੀਂ ਸਦੀ ਵਿਚ ਨਵੇਂ ਜ਼ਮਾਨੇ ਦੀ ਨਵੀਂ ਦ੍ਰਿਸ਼ਟੀ ਨੇ ਪੁਰਾਣਾ ਸਭ ਕੁਝ ਬਦਲ ਕੇ ਰੱਖ ਦਿੱਤਾ ਹੈ। ਸਾਧਾਰਨ ਲੋਕ ਸਮਝਦੇ ਹਨ ਕਿ ਵਿਗਿਆਨ ਦੀ ਤਰੱਕੀ ਨੇ ਧਰਮ ਦੇ ਮਾਮਲੇ ਵਿਚ ਬਹੁਤ ਵੱਡਾ ਪ੍ਰਸ਼ਨ ਚਿੰਨ੍ਹ ਖੜ੍ਹਾ ਕਰ ਦਿੱਤਾ ਹੈ। ਭੌਤਿਕਵਾਦ, ਵਿਗਿਆਨਵਾਦ ਤੇ ਆਧੁਨਿਕਤਾ ਨੇ ਖ਼ਾਸ ਤੌਰ ਪਰ ਖਾਲਸਾ ਪੰਥ ਨੂੰ ਇਕ ਬੇਹੱਦ ਕਠਿਨ ਸਮੱਸਿਆ ਦੇ ਸਾਹਮਣੇ ਲਿਆ ਖੜ੍ਹਾ ਕੀਤਾ ਹੈ। ਇਸ ਸੂਖ਼ਮ, ਸੰਕਲਪਕ ਤੇ ਬੁੱਧੀ ਨਾਲ ਸੰਬੰਧਿਤ ਚੁਣੌਤੀ ਨੂੰ ਸਿੱਖ ਵਿਦਵਾਨਾਂ ਨੇ ਕਿਸ ਤਰ੍ਹਾਂ ਲਿਆ ਹੈ ਇਸ ਦੀ ਪਿੱਠਭੂਮੀ ਵਜੋਂ ਦੱਸਣਾ ਜ਼ਰੂਰੀ ਸੀ ਕਿ ਚੁਣੌਤੀਆਂ ਨਾਲ ਨਿਪਟਣ ਲਈ ਸਿਖ ਫੁਰਮਾਨ ਅਤੇ ਖਾਲਸਈ ਅੰਦਾਜ਼ ਦਾ ਪੁਰਾਤਨ ਇਤਿਹਾਸ ਕੀ ਹੈ ਅਤੇ ਹੁਣ ਅਸੀਂ ਦੇਖਣਾ ਇਹ ਵੀ ਹੈ ਕਿ ਇਸ ਨਵੇਂ ਵਿਗਿਆਨਵਾਦ ਦੀ ਅਨੋਖੀ ਅੜਾਉਣੀ ਨਾਲ ਖਾਲਸਾ ਪੰਥ ਕਿਵੇਂ ਜੂਝ ਰਿਹਾ ਹੈ।

ਮਨੋਵਿਗਿਆਨ ਦੇ ਮਾਹਿਰ ਵਿਦਵਾਨ ਸਰਦਾਰ ਬਲਜੀਤ ਸਿੰਘ ਨੇ ਆਪਣੇ ਕਾਬਲੇ ਗ਼ੌਰ ਲੇਖ Saint Soldierness ਵਿਚ ਸਪਸ਼ਟ ਕੀਤਾ ਹੈ ਕਿ 'ਸੰਤ ਬੁੱਧੀ ਦਾ ਪ੍ਰਤੀਕ ਹੈ ਅਤੇ ਸਿਪਾਹੀ ਨਫਸ ਦਾ ਪ੍ਰਤੀਕ ਹੈ। ਬੁੱਧੀ ਦਾ ਸੰਬੰਧ ਗਿਆਨ ਨਾਲ ਹੈ ਜਦਕਿ ਨਫ਼ਸ ਦਾ ਸੰਬੰਧ ਕਰਮ ਨਾਲ ਹੈ।' ਗੁਰੂ ਸਾਹਿਬਾਨ ਨੇ ਜਿਸ ਪਰਮ ਮਨੁੱਖ ਦੀ ਸਿਰਜਣਾ ਕੀਤੀ ਹੈ ਉਸ ਦੇ ਅਸਤਿਤਵ ਦਾ ਵਜੂਦ ਸੰਤ ਅਤੇ ਸਿਪਾਹੀ ਨੂੰ ਮਿਲਾ ਕੇ ਬਣਦਾ ਹੈ। ਗੁਰੂ ਸਾਹਿਬਾਨ ਨੇ ਨਫਸ ਅਤੇ ਬੁੱਧੀ ਦਾ ਇਕ ਲਾ ਮਿਸਾਲ ਸਮਨਵੈ ਕ਼ਾਇਮ ਕੀਤਾ ਹੈ। ਗੁਰੂ ਕੇ ਸਿੱਖਾਂ ਦੇ ਹਰ ਕਰਮ ਦੀ ਪਿੱਠਭੂਮੀ ਵਿਚ ਗਿਆਨ ਕਾਰਜਸ਼ੀਲ ਹੈ। ਇਸ ਅਦੁੱਤੀ ਸੁਮੇਲ ਸਦਕਾ ਖਾਲਸਾ ਪੰਥ ਨੇ ਹਰ ਨਿੱਕੀ ਵੱਡੀ ਸਮੱਸਿਆ ਅਤੇ ਮੁਸੀਬਤ ਦਾ ਹੱਸ ਕੇ ਟਾਕਰਾ ਕੀਤਾ ਹੈ। ਪਰ ਹੁਣ ਇਹ ਲਾ-ਮਿਸਾਲ ਸਮੇਨਵੈ ਦੁਫਾੜ ਹੋ ਗਿਆ ਹੈ। ਜੋ ਸੰਤ ਹੈ ਉਹ ਸਿਪਾਹੀ ਨਹੀਂ ਰਿਹਾ ਅਤੇ ਜੋ ਸਿਪਾਹੀ ਹੈ ਉਹ ਨਾਲੋ ਨਾਲ ਸੰਤ ਨਹੀਂ ਰਿਹਾ। ਜਾਂ ਸਰਦਾਰ ਬਲਜੀਤ ਸਿੰਘ ਦੀ ਮਨੋਵਿਗਿਆਨ ਦੀ ਭਾਸ਼ਾ ਵਿਚ ਕਹਿ ਲਈਏ ਕਿ ਸਿਖ ਕੌਮ ਦੇ ਕਰਮ ਨਾਲ ਗਿਆਨ ਨਹੀਂ ਹੈ ਅਤੇ ਗਿਆਨ ਦੇ ਨਾਲ ਕਰਮ ਨਹੀਂ ਮਿਲ ਕੇ ਚੱਲ ਰਿਹਾ।

ਕਰਮ ਤੇ ਗਿਆਨ ਡੀਹਾਰਮੋਨਾਈਜ਼ ਹੋ ਗਏ ਹਨ। ਉਂਜ ਖਾਲਸਾ ਪੰਥ ਵਿਚ ਪਾਖੰਡੀ ਸਾਧਾਂ ਸੰਤਾਂ ਦੇ ਵੱਗ ਜੋ ਦਿਖਾਈ ਦੇ ਰਹੇ ਹਨ ਉਹ ਅਸਲ ਵਿਚ 'ਬੈਨਾਰਸ ਕੇ ਠੱਗ' ਹੀ ਹਨ। ਇਨ੍ਹਾਂ ਨਾਲ ਦਿਆਨਤਦਾਰੀ, ਸਿਆਣਪ ਤੇ ਖਰੀ ਕਾਰਜਸ਼ੀਲਤਾ ਦਾ ਸੰਬੰਧ ਜੋੜਨਾ ਤਾਂ ਫ਼ਜ਼ੂਲ ਹੈ। ਖ਼ਾਲਸਾ ਪੰਥ ਵਿਚ ਪੰਥਕ-ਸੰਤਤਾਈ ਜਾਂ ਸਿਖ-ਲਿਆਕਤ ਦੀ ਘਾਟ ਕਾਰਨ ਨਵਾਂ ਦੌਰ ਨਵਾਂ ਜ਼ਮਾਨਾ, ਆਧੁਨਿਕਤਾ ਜਾਂ ਭੌਤਿਕਵਾਦ ਸਾਨੂੰ ਇਕ ਬੇਹੱਦ ਕਠਿਨ ਚੁਣੌਤੀ ਜਾਪ ਰਿਹਾ ਹੈ।

ਨਵੇਂ ਯੁੱਗ ਮਾਡਰਨਿਜ਼ਮ ਦਾ ਅਸਰ ਸਿੱਖ ਵਿਦਵਾਨਾਂ 'ਤੇ ਦੋ ਤਰ੍ਹਾਂ ਦਾ ਹੋਇਆ ਹੈ। ਕੁਝ ਸਿੱਖ ਵਿਦਵਾਨਾਂ ਨੇ ਮਾਡਰਨਿਜ਼ਮ ਦੇ ਅੱਗੇ ਆਪਣੀ ਵਿਦਵਤਾ ਦੇ ਸਿੱਖ ਖਾਸੇ ਨੂੰ ਤਿਲਾਂਜਲੀ ਦੇ ਦਿੱਤੀ ਤੇ ਫਲਸਰੂਪ ਮਾਰਕਸਇਜ਼ਮ ਦੀ ਡੂੰਘੀ ਖੱਡ ਵਿਚ ਗਰਕ ਹੋ ਗਏ ਤੇ ਸਿੱਖਾਂ ਦੀਆਂ ਦੋ ਤਿੰਨ ਪੀੜ੍ਹੀਆਂ ਨੂੰ ਇਸ ਖੱਡ ਦੇ ਕੰਢੇ 'ਤੇ ਲਿਆ ਖੜੇ ਕੀਤਾ। ਦੂਸਰੇ ਕਿਸਮ ਦੇ ਉਹ ਵਿਦਵਾਨ ਹਨ ਜਿਨ੍ਹਾਂ ਨੇ ਮਾਡਰਨਿਜ਼ਮ ਦੀ ਇਸ ਬਿੱਲੀ ਨੂੰ ਦੇਖਦਿਆਂ ਹੀ ਕਬੂਤਰ ਵਾਂਗ ਅੱਖਾਂ ਬੰਦ ਕਰ ਲਈਆਂ ਤੇ ਕੁਵੇਲੇ ਦੀਆਂ ਟੱਕਰਾਂ ਮਾਰਨ ਵਾਂਗ, ਭਾਰਤ ਸਰਕਾਰ ਦੇ ਨਿਰਦੇਸ਼ਨ ਅਧੀਨ ਚਲਦੇ ਅਕਾਸ਼ਬਾਣੀ ਜਲੰਧਰ ਦੇ ਗੁਰਬਾਣੀ ਵਿਚਾਰ ਵਿਚ ਨਿਤ ਪ੍ਰਸਾਰਿਤ ਹੁੰਦੀਆਂ ਵਾਰਤਾਵਾਂ ਨੁਮਾ ਕਿਤਾਬਾਂ ਲਿਖ ਲਿਖ ਅੰਬਾਰ ਲਗਾ ਦਿਤੇ, ਪਰ ਕਿਸੇ ਨੇ ਇਸ ਨਵੀਂ ਚੁਣੌਤੀ ਜਾਂ ਇਕ ਗੰਭੀਰ ਵੰਗਾਰ ਵੱਲ ਜੁਰਅਤ ਨਾਲ ਮੂੰਹ ਵੀ ਨਾ ਕੀਤਾ। ਵਿਦਵਾਨਾਂ ਦੀਆਂ ਉਕਤ ਦੋਹਾਂ ਕਿਸਮਾਂ ਤੋਂ ਜਿਨ੍ਹਾਂ ਚੰਦ ਭਲੇ ਪੁਰਸ਼ਾਂ ਨੇ ਆਪਣੀ ਪੁਖਤਾ ਦਾਨਿਸ਼ਵਰੀ ਦੇ ਬਲਬੂਤੇ ਆਪਣੇ ਆਪ ਨੂੰ ਬਾਹਰ ਰੱਖਿਆ ਉਨ੍ਹਾਂ ਦੀ ਕਤਾਰ ਵਿਚ ਸਭ ਤੋਂ ਪਹਿਲੇ ਅਤੇ ਸ਼ਿਰੋਮਣੀ ਵਿਦਵਾਨ ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਸਨ, ਜਿਨ੍ਹਾਂ ਨੇ ਪਹਿਲੀ ਵਾਰ ਸਿਖ ਪੰਥ ਦਾ ਧਿਆਨ ਇਸ ਸਮੱਸਿਆ ਵੱਲ ਖਿਚਿਆ, ਜਦੋਂ ਉਨ੍ਹਾਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਨੈਸ਼ਨਲ ਪ੍ਰੋਫ਼ੈਸਰ ਆਫ਼ ਸਿਖਇਜ਼ਮ ਦੀ ਉਪਾਧੀ ਪ੍ਰਾਪਤ ਕਰਨ ਸਮੇਂ ਅੰਗਰੇਜ਼ੀ ਭਾਸ਼ਾ ਦੇ ਮਹਾਨ ਤੇ ਜਗਤ ਪ੍ਰਸਿੱਧ ਕਵੀ ਵ. ਹ. ਆਡੇਨ ਦੀ ਕਾਵਿ-ਟੂਕ ਦੁਹਰਾਈ ਕਿ— Those who will not reason, perish in the act. Those who will not act, perish for that reason ਅਤੇ ਖਾਲਸੇ ਨੂੰ ਦਸਮ ਪਾਤਸ਼ਾਹ ਦਾ ਅਟੱਲ ਫੁਰਮਾਨ 'ਧੀਰਜ ਧਾਮ ਬਨਾਇ ਇਹੈ ਤਨ, ਬੁਧ ਸੁ ਦੀਪਕ ਜਿਉਂ ਉਜੀਆਰੋ' ਯਾਦ ਕਰਾਉਂਦਿਆਂ ਆਖਿਆ ਕਿ 'ਗੁਰੂ ਰੂਪੀ ਸੂਰਜ ਦੀ ਰੌਸ਼ਨੀ ਵਿਚ ਅਤੇ ਆਪਣੇ ਪੂਰੇ ਸੂਰੇ ਪੂਰਵਜਾਂ ਦੇ ਪੂਰਨਿਆਂ ਤੋਂ ਬਗ਼ੈਰ ਹੋਰ ਕੋਈ ਰਾਹ ਸਿਖ ਪੰਥ ਅਤੇ ਅਸਾਡੇ ਦੇਸ਼ ਭਾਰਤ ਵਰਸ਼ ਦੇ ਕਲਿਆਣ ਦਾ ਹੈ ਨਹੀਂ।'

ਤਕਰੀਬਨ ਤਿੰਨ ਕੁ ਸੌ ਸਾਲ ਪਹਿਲਾਂ ਫਰੈਡਰਿਕ ਦੂਜੇ ਅਤੇ ਉਸ ਦੇ ਉਤਰਾਧਿਕਾਰੀਆਂ ਨਾਲ ਪੋਪ ਦੇ ਝਗੜੇ ਕਾਰਨ ਹੋਈਆਂ ਮਾਰੂ ਜੰਗਾਂ ਦੇ ਕਾਰਨ ਸੰਵੇਦਨਸ਼ੀਲ ਮਨਾਂ ਅੰਦਰ ਧਰਮ ਤੋਂ ਉਕਤਾਹਟ ਪੈਦਾ ਹੋ ਗਈ ਸੀ। ਇਸ ਉਕਤਾਹਟ ਤੋਂ ਪੱਲਾ ਛੁਡਾਉਣ ਲਈ ਤੀਖਣ ਬੁੱਧੀ ਲੋਕਾਂ ਨੇ ਆਪਣਾ ਧਿਆਨ ਵਿਗਿਆਨ ਦੇ ਖੇਤਰ ਨੂੰ ਅਰਪਣ ਕਰ ਦਿੱਤਾ। ਵਿਗਿਆਨ ਵਿਚ ਜੋ ਨਤੀਜੇ ਪ੍ਰਾਪਤ ਹੋਏ, ਉਹ ਉਨ੍ਹਾਂ ਲੋਕਾਂ ਨੂੰ ਧਰਮ ਦੀ ਜ਼ਰਖੇਜ਼ ਭੂਮੀ

ਤੋਂ ਕੋਹਾਂ ਦੂਰ ਲੈ ਗਏ। ਧਰਮ ਪਿੱਛੇ ਰਹਿ ਗਿਆ ਪਰ ਵਿਗਿਆਨ ਨੇ ਅੰਤਾਂ ਦੀ ਤਰੱਕੀ ਕਰ ਲਈ। ਪਰ ਹੁਣ ਜਦੋਂ ਕਈ ਸਾਲਾਂ ਤੋਂ ਪ੍ਰਕਿਰਤਕ ਵਿਗਿਆਨ ਵਿਚ ਸਿਖਰਾਂ ਛੋਹ ਲੈਣ ਉਪਰੰਤ ਪੱਛਮੀ ਮਨਾਂ ਅੰਦਰ ਧਰਮ ਪ੍ਰਤੀ ਵਿਦਰੋਹੀ ਭਾਵਨਾ ਪ੍ਰਤੀ ਵੀ ਵਿਦਰੋਹ ਪੈਦਾ ਹੋ ਗਿਆ ਹੈ ਅਤੇ ਹੁਣ ਉਹ ਇਸ ਸੋਚ ਵੱਲ ਪਰਤ ਰਹੇ ਹਨ ਕਿ ਪਦਾਰਥਕ ਗਿਆਨ ਵਿਗਿਆਨ ਵੀ ਗੋਚਰ ਅਤੇ ਅਗੋਚਰ ਜਗਤ ਨੂੰ ਪੂਰਨ ਭਾਂਤ ਸਮਝਣ ਦੇ ਸਮਰੱਥ ਨਹੀਂ ਅਤੇ ਨਾ ਹੀ ਲੌਕਿਕ ਜਗਤ ਦੇ ਮਾਪਦੰਡਾਂ ਨੂੰ ਅਲੌਕਿਕ ਮੰਡਲਾਂ ਦੀ ਪਰਖ ਨਿਰਖ ਕਰਨ ਲਈ ਵਰਤਣਾ ਉਚਿਤ ਹੈ। ਨਿਰੋਲ ਦਾਰਸ਼ਨਿਕ ਅਤੇ ਸੰਕਲਪੀ ਮੰਡਲਾਂ ਵਿਚ ਲਗਪਗ ਸਿਖਰ ਪ੍ਰਾਪਤ ਕੀਤੀ ਜਾ ਚੁੱਕੀ ਹੈ ਅਤੇ ਇਸ ਤੋਂ ਅੱਗੇ ਨਿਰਾਸ਼ਾਜਨਕ ਖਿਲਾ ਨੂੰ ਦੇਖਦਿਆਂ ਗੰਭੀਰ ਮਨ ਮੁੜ ਧਰਮ ਵੱਲ ਆਸ਼ਾਵਾਦੀ ਨਜ਼ਰਾਂ ਨਾਲ ਪ੍ਰੇਰਿਤ ਹੋ ਰਹੇ ਹਨ। ਹੁਣ ਜਦੋਂ ਤਕਨਾਲੋਜੀ ਦਾ ਦਾਇਰਾ ਨਿਊਕਲੀਅਰ ਤਕ ਫੈਲ ਗਿਆ ਹੈ ਤਾਂ ਸਭਿਅਕ ਅਤੇ ਸੰਵੇਦਨਸ਼ੀਲ ਮਨਾਂ ਅੰਦਰ ਇਹ ਵਿਚਾਰ ਪੈਦਾ ਹੋ ਰਿਹਾ ਹੈ ਕਿ ਇਹ ਵਿਗਿਆਨ ਅਤੇ ਤਕਨਾਲੋਜੀ ਮਨੁੱਖੀ ਕਲਿਆਣ ਲਈ ਹੈ ਜਾਂ ਤਬਾਹੀ ਲਈ? ਮਸਲਾ ਸਭ ਦੇ ਸਾਹਮਣੇ ਇਹ ਹੈ ਕਿ ਸਰਵ ਨਾਸ਼ਕ ਨਿਊਕਲੀਅਰ ਬੰਬ ਦੀ ਦਹਿਸ਼ਤ ਤੋਂ ਮਾਨਵ ਜਾਤੀ ਨੂੰ ਕਿਵੇਂ ਛੁਟਕਾਰਾ ਦੁਆਇਆ ਜਾ ਸਕੇ? ਦੁਨੀਆਂ ਸਾਹਮਣੇ ਸਭ ਤੋਂ ਵੱਡੀ ਵੰਗਾਰ ਇਸ ਮਾਰੂ ਤਰੱਕੀ ਨੂੰ ਨੱਥ ਪਾ ਕੇ ਕਾਇਨਾਤ ਨੂੰ ਬਚਾਉਣ ਦੀ ਹੈ। ਇਸ ਨੁਕਤੇ ਤੋਂ ਡਾ. ਸਰ ਮੁਹੰਮਦ ਇਕਬਾਲ ਜੀ ਦੀ ਕਾਵਿ-ਟੂਕ ਯਾਦ ਆਉਂਦੀ ਹੈ:



*ਇਸ ਦੌਰਿ ਤਰੱਕੀ ਕੇ ਅੰਦਾਜ਼ ਨਿਰਾਲੇ ਹੈਂ।*
*ਹਰ ਦਿਲ ਮੇ ਅੰਧੇਰੇ ਹੈਂ, ਸੜਕੋ ਪੇ ਉਜਾਲੇ ਹੈਂ।*

ਇਹ ਉਜਾਲਾ, ਨਵਾਂ ਜ਼ਮਾਨਾ, ਦੌਰਿ ਤਰੱਕੀ ਜਾਂ ਮਾਡਰਨਿਜ਼ਮ ਸਿਖ ਧਰਮ ਦੇ ਸਾਹਮਣੇ ਇਕ ਵੰਗਾਰ ਬਣਿਆ ਖੜਾ ਹੈ।

ਟੋਇਨਬੀ ਨੇ ਤਮਾਮ ਸਭਿਆਤਾਵਾਂ ਦੇ ਉਤਰਾੱ ਚੜ੍ਹਾਅ ਦੇ ਵੇਰਵਿਆਂ ਤੋਂ ਚੈਲੰਜ ਅਤੇ ਰਸਪੌਂਸ ਸਿੱਧਾਂਤ ਪੇਸ਼ ਕੀਤਾ ਹੈ। ਮਹਾਨ ਇਤਿਹਾਸ ਅਚਾਰੀਆ ਟੋਇਨਬੀ ਮੁਤਾਬਕ ਕਿਸੇ ਕੌਮ ਦਾ ਜ਼ਮਾਨੇ ਵਿਚ ਚੜ੍ਹਦੀ ਕਲਾ ਨਾਲ ਵਿਚਰਨ ਦਾ ਸਮਾਂ ਇਸ ਗੱਲ 'ਤੇ ਨਿਰਭਰ ਕਰਦਾ ਹੈ ਕਿ ਉਹ ਕੌਮ ਪੇਸ਼ ਆਈਆਂ ਵੰਗਾਰਾਂ ਦਾ ਮੁਕਾਬਲਾ ਕਰਨ ਵਿਚ ਕਿਤਨੀਆਂ ਕੁ ਸਮਰੱਥ ਸਨ।

ਸਿੱਖ ਪੰਥ ਦੇ ਸਾਹਮਣੇ ਨਵੇਂ ਯੁੱਗ ਦੀ ਇਸ ਨਵੀਂ ਵੰਗਾਰ ਦਾ ਬਾਖ਼ੂਬੀ ਤਸੱਲੀਬਖ਼ਸ਼ ਜਵਾਬ ਸਿਰਦਾਰ ਕਪੂਰ ਸਿੰਘ ਨੇ ਆਪਣੀਆਂ ਤਮਾਮ ਲਿਖਤਾਂ ਵਿਚ ਦੇ ਕੇ ਟੋਇਨਬੀ ਦੇ ਇਸ ਕਥਨ ਵਿਚ ਉਮੀਦ ਭਰ ਦਿੱਤੀ ਹੈ ਜੋ ਉਸ ਲਿਖਿਆ ਸੀ ਪਈ ਜੇ ਆਪਣੀਆਂ ਮੂਰਖਾਨਾ ਕਾਰਵਾਈਆਂ ਦੇ ਬਾਵਜੂਦ ਮਾਨਵਜਾਤ ਆਪਣੀ ਹੋਂਦ ਕਾਇਮ ਰੱਖ ਸਕੀ ਤਾਂ ਸਿੱਖ ਉਨ੍ਹਾਂ ਵਿਚ ਜ਼ਰੂਰ ਹੋਣਗੇ।

ਭੌਤਿਕ ਵਿਗਿਆਨ, ਵਿਵਹਾਰਕ ਵਿਗਿਆਨ ਅਤੇ ਨਿਰੋਲ ਮਨੋ ਚਿੰਤਨ ਵਿਚ ਆਈ ਪੂਰਨ ਖੜੋਤ ਤੋਂ ਉਪਜੀ ਨਿਰਾਸ਼ਾ ਤੋਂ ਆਧੁਨਿਕ ਮਨੁੱਖ ਜਾਂ ਇੱਕੀਵੀਂ ਸਦੀ ਦੇ ਮਨੁੱਖ

ਦੇ ਮਨ ਵਿਚ ਧਰਮ ਪ੍ਰਤਿ ਸ਼ੁੱਧ ਜਿਗਿਆਸਾ ਪੈਦਾ ਹੋਈ ਤਾਂ ਇਸ ਪੜਾ 'ਤੇ ਸਾਡੇ ਕੋਲ ਦੋ ਹੀ ਰਾਹ ਹਨ। ਜੇਕਰ ਅਸੀਂ ਇਸ ਪੜਾ 'ਤੇ ਸਿੱਖ ਧਰਮ ਦੀ ਵਿਆਖਿਆ ਇਸ ਢੰਗ ਨਾਲ ਕਰ ਸਕੀਏ ਕਿ ਆਧੁਨਿਕ ਮਨੁੱਖ ਦੀ ਜਿਗਿਆਸਾ ਦੀ ਪੂਰਨ ਭਾਂਤ ਤਸੱਲੀ ਹੋ ਸਕੇ, ਫਿਰ ਤਾਂ ਸਿੱਖ ਧਰਮ ਦੇ ਆਉਣ ਵਾਲੇ ਸਮੇਂ ਵਿਚ ਜੀਵਿਤ ਰਹਿਣ ਦੀ ਪੂਰੀ ਸੰਭਾਵਨਾ ਹੈ, ਨਹੀਂ ਤਾਂ ਸਿੱਖ ਧਰਮ ਦੀ ਉਮੀਦ ਆਉਣ ਵਾਲੇ ਸਮੇਂ ਵਿਚ ਖ਼ਤਮ ਹੋ ਜਾਵੇਗੀ।

ਆਧੁਨਿਕਤਾ ਦੀ ਇਸ ਵੱਡੀ ਵੰਗਾਰ ਨੂੰ ਤਮਾਮ ਸਿੱਖ ਵਿਦਵਾਨਾਂ ਵਿਚੋਂ ਕੇਵਲ ਸਿਰਦਾਰ ਕਪੂਰ ਸਿੰਘ ਨੇ ਕਬੂਲਿਆ ਅਤੇ ਆਪਣੀ ਪੂਰੀ ਸਮਰੱਥਾ ਨਾਲ ਸਿੱਖ ਧਰਮ ਦੀ ਇਕ ਸਰਬ ਵਿਸ਼ਵੀ ਧਰਮ ਵਜੋਂ ਵਿਆਖਿਆ ਕਰਦਿਆਂ ਗੁਰੂ ਨਾਨਕ ਦੇ ਜਗਤ ਗੁਰੂ ਵਾਲੇ ਰੁਤਬੇ ਦੀ ਸਾਰਥਕਤਾ ਅਤੇ ਅਹਿਮੀਅਤ ਉਜਾਗਰ ਕੀਤੀ।

ਉਨ੍ਹਾਂ ਲਿਖਿਆ, 'ਸਿਖ ਧਰਮ ਵਿਚ ਸੰਭਾਵਨਾ ਹੈ ਕਿ ਇਸ ਨੂੰ ਵਿਸ਼ਵ-ਧਰਮ ਵਜੋਂ ਪੇਸ਼ ਕੀਤਾ ਜਾਵੇ ਜੇ ਇਸ ਕਾਰਜ ਲਈ ਸਿੱਖਾਂ ਦਾ ਅਤੇ ਸਾਰੇ ਗੁਰਦੁਆਰਾ ਸਾਹਿਬਾਨ ਦਾ ਸਾਰਾ ਧੰਨ ਅਤੇ ਸੰਪਤੀ ਲਗਾ ਦਿਤੀ ਜਾਵੇ ਤਾਂ ਇਸ ਵਿਚ ਰੰਚਕ ਮਾਤਰ ਵੀ ਹਰਜ਼ ਨਹੀਂ, ਕਿਉਂਕਿ ਨਵੇਂ ਯੁਗ ਵਿਚ ਸਿਖ ਧਰਮ ਦੀ ਇਸ ਕਿਸਮ ਦੀ ਵਿਆਖਿਆ ਅਤੇ ਪ੍ਰਚਾਰ ਤੋਂ ਬਿਨਾਂ ਹੋਰ ਰਾਹ ਹੈ ਵੀ ਕੋਈ ਨਹੀਂ।'

ਨਾਮਵਰ ਸਿਖ ਵਿਦਵਾਨ ਡਾ. ਤਿਰਲੋਚਨ ਸਿੰਘ ਨੇ ਸਿਰਦਾਰ ਸਾਹਿਬ ਲਈ ਬੀਕਨ ਲਾਈਟ ਦਾ ਲਕਬ ਐਵੇਂ ਦੋਸਤਾਨਾ ਨਿਵਾਜਿਸ਼ ਵਜੋਂ ਨਹੀਂ ਵਰਤਿਆ, ਸਗੋਂ ਉਨ੍ਹਾਂ ਦੀ ਰਚਨਾ ਦੇ ਉੱਚ ਮਿਆਰਾਂ ਅਤੇ ਸਜੀਵ ਪ੍ਰਸੰਗਾਂ ਦੀ ਅਹਿਮੀਅਤ ਦਾ ਪ੍ਰਗਟਾਵਾ ਹੈ।



ਇੱਕੀਵੀਂ ਸਦੀ ਵਿਚ ਸਿੱਖਾਂ ਲਈ ਗੁਰਮਤ ਦੇ ਵਿਸ਼ਵ ਕਲਿਆਣਕਾਰੀ ਖਾਸੇ ਦੇ ਪਾਸਾਰ ਹਿਤ ਅਤੇ ਸਰਬੱਤ ਦੇ ਭਲੇ ਦੀ ਉੱਚਤਮ ਅਭਿਲਾਸ਼ਾ ਦੀ ਪੂਰਤੀ ਲਈ ਭਾਈ ਸਾਹਿਬ ਦੀਆਂ ਲਿਖਤਾਂ ਨੂੰ ਬਹੁਤ ਵੱਡੀ ਪੱਧਰ 'ਤੇ ਚੋਖੀ ਗਿਣਤੀ ਵਿਚ ਛਪਵਾ ਕੇ ਦੁਨੀਆ ਵਿਚ ਪੜ੍ਹਨ ਲਿਖਣ ਦੀਆਂ ਰੁਚੀਆਂ ਦੀ ਪ੍ਰਬਲਤਾ ਵਾਲੇ ਹਰ ਸਥਾਨ 'ਤੇ ਮੁਹੱਈਆ ਕਰਵਾਉਣ ਦਾ ਕਾਰਜ ਸਭ ਤੋਂ ਅਹਿਮ ਹੈ। ਸਿਰਦਾਰ ਕਪੂਰ ਸਿੰਘ ਦੀ ਸਿਖ ਧਰਮ ਦੀ ਵਿਆਖਿਆ ਤੋਂ ਬਿਨਾਂ ਹੋਰ ਕੋਈ ਐਸੀ ਵਿਆਖਿਆ ਨਹੀਂ ਜਿਸ ਨੂੰ ਨਵੀਨ ਯੁਗ ਦਾ ਸੰਵੇਦਨਸ਼ੀਲ ਅਤੇ ਵਿਗਿਆਨਕ ਬੁੱਧੀ ਵਾਲਾ ਮਨੁੱਖ ਸਹਿਜ ਨਾਲ ਪ੍ਰਵਾਨ ਕਰ ਸਕੇ।

## ਖਾਲਸਾ ਕਾਲਜ, ਅੰਮ੍ਰਿਤਸਰ ਵੱਲੋਂ ਪ੍ਰਕਾਸ਼ਿਤ ਪੁਸਤਕਾਂ

1. *The Growth of Responsibility in Sikhism,* Teja Singh (1921)
2. *Battles of Guru Gobind Singh,* Sunder Singh (1933)
3. *History of the Gurudwara Shahidganj,* Lahore (1935)
4. ਕੁਝ ਕੁ ਪੁਰਾਤਨ ਇਤਿਹਾਸਕ ਪੱਤ੍ਰੇ, ਗੰਡਾ ਸਿੰਘ (1937)
5. *Jangnama* (Qazi Nur Mohammad's), (ed.) Ganda Singh (1939)
6. *Maharaja Ranjit Singh,* (eds.) Teja Singh & Ganda Singh (1939)
7. ਮਹਾਰਾਜਾ ਕੌੜਾ ਮੱਲ ਬਹਾਦਰ, ਗੰਡਾ ਸਿੰਘ (1941)
8. *Last Days of Guru Gobind Singh,* Ganda Singh (1941)
9. ਸ. ਸ਼ਾਮ ਸਿੰਘ ਅਟਾਰੀ ਵਾਲਾ, ਗੰਡਾ ਸਿੰਘ (1946)
10. ਕੂਕਿਆਂ ਦੀ ਵਿਥਿਆ, ਗੰਡਾ ਸਿੰਘ (1946)
11. *A History of the Khalsa College,* Ganda Singh (1949)
12. *A Short Life Sketch of Maharaja Ala Singh,* Kirpal Singh (1953)
13. ਮਹਾਰਾਜਾ ਰਣਜੀਤ ਸਿੰਘ, ਕਿਰਪਾਲ ਸਿੰਘ (1953)
14. *Life of Maharaja Ala Singh & His Times,* Kirpal Singh (1954)
15. *An Historical Account of Bhai Vasti Ram and Bhai Ram Singh,* Kirpal Singh (1957)
16. ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ, (ਸੰਪ.) ਕਿਰਪਾਲ ਸਿੰਘ, ਸੈਂਚੀ ਪਹਿਲੀ (1962)
17. *A Catalogue of Persian & Sanskrit Manuscripts,* Kirpal Singh (1962)
18. *A Catalogue of Urdu & Punjabi Manuscripts,* Kirpal Singh (1963)
19. *Ch-har-Bag-e-Punjab* (ed.) Kirpal Singh (1965)
20. *The Saint Warrior Guru Gobind Singh,* (ed.) Parkash Singh (1967)
21. ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ, (ਸੰਪ.) ਕਿਰਪਾਲ ਸਿੰਘ, ਪ੍ਰੋ. ਪ੍ਰਕਾਸ਼ ਸਿੰਘ, ਸੈਂਚੀ ਦੂਜੀ (1969)
22. *Guru Nanak and His Japji,* Parkash Singh (1969)
23. ਸ੍ਰੀ ਗੁਰੂ ਤੇਗ ਬਹਾਦਰ (ਸੰਖੇਪ ਜੀਵਨੀ), ਪ੍ਰੋ. ਪ੍ਰਕਾਸ਼ ਸਿੰਘ (1976)

24. *Japji : Its Translation with Transliteration and Exposition*, Parkash Singh (1978)
25. *ਛੋਟੇ ਘੱਲੂਘਾਰੇ ਦਾ ਇਤਿਹਾਸ*, ਪ੍ਰੋ. ਪ੍ਰਕਾਸ਼ ਸਿੰਘ (1979)
26. **सात हिन्दी सीहर्फियाँ** (संपा.) डा. देवेन्द्र सिंह विद्यार्थी (1982)
27. **ਗੁਰੂ ਬਾਣੀ ਦੇ ਰਾਗ ਸੰਬੋਧ ਅਤੇ ਸਾਰਥਕਤਾ**, ਦੇਵਿੰਦਰ ਸਿੰਘ ਵਿਦਿਆਰਥੀ (1986)
28. *The Punjab Problem : An Academic Approach*, (ed.) Gurdev Singh Deol (1989)
29. *Sri Harmandar Sahib* (Golden Temple), 400th Foundation Anniversary : Chronology of Major Events, Madanjit Kaur (1989)
30. *Dr. Ganda Singh Journal of Sikh Historical and Religious Studies* (ed.) G.S. Deol (1991)
31. *Sardar Sunder Singh Majithia : Life works and mission*, G.S. Deol (1992)
32. **ਕਲਮਕਾਰ ਸ਼ਰਨ ਮੱਕੜ : ਸਿਰਜਣ ਤੇ ਸਿਮਰਨ**, (ਸੰਪ.) ਹਰਚੰਦ ਸਿੰਘ ਬੇਦੀ (1992)

33. **ਭਗਤ ਨਾਮਦੇਵ : ਜੀਵਨ ਤੇ ਰਚਨਾ ਸੰਦਰਭ**, (ਸੰਪ.) ਸ਼ਮੀਰ ਸਿੰਘ (1995)
34. **1946 ਦੇ ਕਲਕੱਤੇ ਦੇ ਫ਼ਸਾਦਾਂ ਵਿਚ ਸਿੱਖਾਂ ਦੀ ਸੇਵਾ**, ਕਿਰਪਾਲ ਸਿੰਘ (ਮਿਤੀਹੀਣ)
35. **ਘਟਨਾਵਲੀ : ਸ੍ਰੀ ਤਰਨਤਾਰਨ ਸਾਹਿਬ**, ਕੁਲਵਿੰਦਰ ਸਿੰਘ ਬਾਜਵਾ (1997)
36. **ਖਾਲਸਾ ਸਿਰਜਣਾ ਤੇ ਸ਼ਬਦ ਸਭਿਆਚਾਰ**, (ਸੰਪ.) ਹਰਚੰਦ ਸਿੰਘ ਬੇਦੀ (1999)
37. **ਡਾ. ਗੰਡਾ ਸਿੰਘ ਦੀ ਸਿੱਖ ਇਤਿਹਾਸ ਸਰੋਤ ਪੁਸਤਕ** (ਸੰਪ.) ਹਰਚੰਦ ਸਿੰਘ ਬੇਦੀ (2000)
38. ਸਿਮਰਹੁ ਗੁਰੂ ਹਰਿ ਰਾਇ, ਹਰਚੰਦ ਸਿੰਘ ਬੇਦੀ (2000)
39. **ਇੱਕੀਵੀਂ ਸਦੀ ਵਿਚ ਸਿੱਖਾਂ ਲਈ ਚੁਣੌਤੀਆਂ**, (ਸੰਪ.) ਹਰਚੰਦ ਸਿੰਘ ਬੇਦੀ (2001)
40. *The Sikhs in the New Century* (ed.) Harchand Singh Bedi (2001)

---

ਨੋਟ : ਫ਼ਾਰਸੀ ਲਿੱਪੀ ਵਿਚ ਪ੍ਰਕਾਸ਼ਿਤ ਹੋਈਆਂ ਪੁਸਤਕਾਂ ਦੀ ਸੂਚੀ ਏਥੇ ਨਹੀਂ ਦਿੱਤੀ ਜਾ ਰਹੀ।